


# ਮਹਾਤਮਾ ਸੂਰਦਾਸ



ਭਗਤ ਸਿੰਘ ਵੇਦੀ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਦੋ ਸ਼ਬਦ

ਪੰਜਾਬੀ ਭਾਸ਼ਾ ਅਤੇ ਸਾਹਿੱਤ ਦੇ ਬਹੁ-ਪੱਖੀ ਵਿਕਾਸ ਲਈ ਯੂਨੀਵਰਸਿਟੀ ਵਿਖੇ 1967 ਵਿਚ ਪੰਜਾਬੀ ਸਾਹਿੱਤ ਅਧਿਐਨ ਵਿਭਾਗ ਦੀ ਸਥਾਪਨਾ ਕੀਤੀ ਗਈ ਸੀ। ਉਸ ਸਮੇਂ ਤੋਂ ਇਸ ਵਿਭਾਗ ਵਿਚ ਕਈ ਪ੍ਰਕਾਰ ਦੀਆਂ ਯੋਜਨਾਵਾਂ ਅਧੀਨ ਨਿਰੰਤਰ ਖੋਜ-ਕਾਰਜ ਹੋ ਰਿਹਾ ਹੈ। ਭਾਰਤ ਦੇ ਮਹਾਨ ਸਾਹਿੱਤਕਾਰਾਂ ਨਾਲ ਸੰਬੰਧਿਤ ਇਕ 'ਭਾਵਨਾਤਮਕ ਏਕਤਾ ਪੁਸਤਕ ਲੜੀ' ਵੀ ਸ਼ੁਰੂ ਕੀਤੀ ਗਈ ਹੈ ਤਾਂ ਜੋ ਇਨ੍ਹਾਂ ਸਾਹਿੱਤਕਾਰਾਂ ਦੀਆਂ ਰਚਨਾਵਾਂ ਵਿਚ ਸਮੋਏ ਮਹਾਨ ਵਿਚਾਰਾਂ ਨਾਲ ਪੰਜਾਬੀ ਪਾਠਕਾਂ ਦੀ ਸਾਂਝ ਪੈਦਾ ਹੋ ਸਕੇ। ਇਸ ਲੜੀ ਦੀ ਇਹ ਪਹਿਲੀ ਪੁਸਤਕ ਹੈ।

ਇਸ ਮੋਨੋਗ੍ਰਾਫ ਵਿਚ ਮਹਾਤਮਾ ਸੂਰਦਾਸ ਦੇ ਜੀਵਨ ਅਤੇ ਸਾਹਿੱਤ ਉੱਤੇ ਪ੍ਰਕਾਸ਼ ਪਾਇਆ ਗਿਆ ਹੈ। ਸੂਰਦਾਸ ਨੇ ਹੋਰਨਾਂ ਪੁਸਤਕਾਂ ਤੋਂ ਇਲਾਵਾ 'ਸ੍ਰੀਮਦ ਭਾਗਵਤ ਪੁਰਾਣ' ਦੇ ਆਧਾਰ ਤੇ 'ਸੂਰ ਸਾਗਰ' ਦੀ ਰਚਨਾ ਕਰ ਕੇ ਹਿੰਦੀ ਸਾਹਿੱਤ ਨੂੰ ਹੀ ਨਹੀਂ, ਵਿਸ਼ਵ ਸਾਹਿੱਤ ਨੂੰ ਇਕ ਅਦੁੱਤੀ ਅਤੇ ਸਦੀਵੀ ਗ੍ਰੰਥ ਭੇਟ ਕੀਤਾ ਜਿਸ ਵਿਚ ਸ੍ਰੀ ਕ੍ਰਿਸ਼ਨ ਦੇ ਚਰਿਤ੍ਰ ਨੂੰ ਬੜੇ ਭਾਵ ਭਿੰਨੇ ਸੰਗੀਤਮਈ ਸ਼ਬਦਾਂ ਨਾਲ ਚਿੱਤਰ ਕੇ ਭਾਰਤੀ ਜਨਤਾ ਅਗੇ ਇਕ ਅਜਿਹਾ ਦਰਪਣ ਪੇਸ਼ ਕੀਤਾ ਜਿਸ ਵਿਚੋਂ ਉਹ ਆਪਣੇ ਸਭਿਆਚਾਰ ਅਤੇ ਸੰਸਕ੍ਰਿਤਿਕ ਮੁੱਲਾਂ ਦੀ ਸੱਚੀ ਤਸਵੀਰ ਵੇਖ ਸਕਦੀ ਹੈ। ਉਹ ਸਚਮੁਚ ਭਾਰਤ ਦੀ ਆਵਾਜ਼ ਸਨ। ਉਨ੍ਹਾਂ ਨੇ ਸ੍ਰੀ ਕ੍ਰਿਸ਼ਨ ਦੇ ਚਰਿਤ੍ਰ ਦੁਆਰਾ ਉਦੋਂ ਨਿਰਾਸ਼ ਹੋਈ ਭਾਰਤੀ ਜਨਤਾ ਨੂੰ ਕਰਮ-ਲੀਨ ਹੋਣ ਲਈ ਪ੍ਰੇਰਿਤ ਕੀਤਾ ਅਤੇ ਸੰਸਾਰ ਪ੍ਰਤਿ ਉਦਾਸੀਨਤਾ ਦੇ ਭਾਵ ਖਤਮ ਕਰਕੇ ਸੱਚੀ ਭਗਤੀ ਵਿਚ ਲੀਨ ਹੋਣ ਲਈ ਉਪਦੇਸ਼ ਦਿੱਤਾ।

ਮੱਧ ਯੁਗ ਦੇ ਭਗਤੀ ਸਾਹਿੱਤ ਅਤੇ ਸੂਰਦਾਸ ਦੀ ਵਿਚਾਰਧਾਰਾ ਵਿਚ ਰੁਚੀ ਰਖਣ ਵਾਲੇ ਪਾਠਕ ਸਾਡੀ ਇਸ ਰਚਨਾ ਤੋਂ ਲਾਭ ਉਠਾਉਣਗੇ, ਇਹ ਮੇਰਾ ਵਿਸ਼ਵਾਸ ਹੈ।

**ਭਗਤ ਸਿੰਘ**
ਵਾਈਸ ਚਾਂਸਲਰ

ਪੰਜਾਬੀ ਯੂਨੀਵਰਸਿਟੀ
ਪਟਿਆਲਾ

# ਵਿਸ਼ਾ-ਸੂਚੀ

5

# ਭੂਮਿਕਾ

ਪੰਜਾਬੀ ਸਾਹਿੱਤ ਦੇ ਅਮੀਰ ਵਿਰਸੇ ਨੂੰ ਉਜਾਗਰ ਕਰਨ ਅਤੇ ਇਸ ਦਾ ਸਹੀ ਮੁੱਲਾਂਕਣ ਕਰਨ ਦੇ ਉੱਦੇਸ਼ ਤੋਂ ਸੰਨ 1967 ਵਿਚ ਪੰਜਾਬੀ ਯੂਨੀਵਰਸਿਟੀ ਵਿਚ ਪੰਜਾਬੀ ਸਾਹਿੱਤ ਅਧਿਐਨ ਵਿਭਾਗ ਦੀ ਸਥਾਪਨਾ ਹੋਈ ਸੀ, ਹੋਰਨਾਂ ਯੋਜਨਾਵਾਂ ਤੋਂ ਇਲਾਵਾ 'ਪੰਜਾਬੀ ਲੇਖਕ ਲੜੀ' ਵੀ ਆਰੰਭ ਕੀਤੀ ਗਈ ਸੀ। ਇਸ ਲੜੀ ਦੇ ਨਾਲ ਨਾਲ ਹੁਣ 'ਭਾਵਨਾਤਮਕ ਏਕਤਾ ਪੁਸਤਕ ਲੜੀ' ਵੀ ਸ਼ੁਰੂ ਕੀਤੀ ਗਈ ਹੈ। ਭਾਰਤ ਦੇਸ਼ ਦੀ ਇਹ ਵਿਸ਼ੇਸ਼ਤਾ ਰਹੀ ਹੈ ਕਿ ਇਥੇ ਅਨੇਕਤਾ ਵਿਚ ਹੀ ਏਕਤਾ ਦਾ ਸੰਕਲਪ ਸਦਾ ਕਾਇਮ ਰਿਹਾ ਹੈ। ਇਸ ਦਾ ਕਾਰਨ ਇਕ ਦੂਜੇ ਨੂੰ ਚੰਗੀ ਤਰ੍ਹਾਂ ਨਾਲ ਸਮਝਣਾ ਹੈ ਅਤੇ ਉਨ੍ਹਾਂ ਦੀਆਂ ਭਾਵਨਾਵਾਂ ਦੀ ਕਦਰ ਕਰਨੀ ਹੈ। ਇਨ੍ਹਾਂ ਭਾਵਨਾਵਾਂ ਨੂੰ ਸਮਝਣ ਲਈ ਰਾਸ਼ਟਰੀ ਪੱਧਰ ਉਤੇ ਇਕ ਸਾਧਨ ਇਹ ਵੀ ਵਿਚਾਰਿਆ ਗਿਆ ਕਿ ਵੱਖ-ਵੱਖ ਭਾਸ਼ਾਵਾਂ ਦੇ ਸ਼ਿਰੋਮਣੀ ਸਾਹਿੱਤਕਾਰਾਂ ਦੀਆਂ ਰਚਨਾਵਾਂ ਰਾਹੀਂ ਉਨ੍ਹਾਂ ਦੇ ਵਿਚਾਰਾਂ ਅਤੇ ਭਾਵਨਾਵਾਂ ਨੂੰ ਪੰਜਾਬੀ ਪਾਠਕਾਂ ਤਕ ਪਹੁੰਚਾਇਆ ਜਾਵੇ। ਇਸੇ ਲੜੀ ਅਧੀਨ ਇਹ ਪਹਿਲੀ ਪੁਸਤਕ ਹੈ।

ਇਹ ਮੋਨੋਗ੍ਰਾਫ ਮਹਾਤਮਾ ਸੂਰਦਾਸ ਸੰਬੰਧੀ ਲਿਖਵਾਈ ਗਈ ਪੁਸਤਕ ਦਾ ਪ੍ਰਕਾਸ਼ਿਤ ਰੂਪ ਹੈ। ਮਹਾਤਮਾ ਸੂਰਦਾਸ ਦਾ ਜਨਮ 15ਵੀਂ ਸਦੀ ਦੀ ਅੰਤਿਮ ਚੌਥਾਈ ਵਿਚ ਵਿਦਵਾਨਾਂ ਨੇ ਮੰਨਿਆ ਹੈ। ਉਹ ਦਿੱਲੀ ਦੇ ਨੇੜੇ ਸੀਹੀ ਨਾਂ ਦੇ ਪਿੰਡ ਵਿਚ ਪੈਦਾ ਹੋਏ। ਭਾਵੇਂ ਜਨਮ ਤੋਂ ਹੀ ਆਪਣੀ ਅੱਖਾਂ ਦੀ ਜੋਤਿ ਤੋਂ ਉਹ ਵਾਂਝੇ ਸਨ ਪਰ ਪਰਮਾਤਮਾ ਨੇ ਉਨ੍ਹਾਂ ਨੂੰ ਅੰਦਰਲੀਆਂ ਅੱਖਾਂ ਦਿੱਤੀਆਂ ਸਨ ਤੇ ਇਸ ਕਰਕੇ ਉਹ ਅਦੁੱਤੀ ਕਾਵਿ ਦੀ ਰਚਨਾ-ਪ੍ਰਕ੍ਰਿਆ ਵਿਚ ਲੀਨ ਹੋ ਸਕੇ। ਬਚਪਨ ਤੋਂ ਹੀ ਉਹ ਅਧਿਆਤਮਿਕਤਾ ਵਿਚ ਰੁਚੀ ਰਖਦੇ ਸਨ। 18 ਸਾਲ ਦੀ ਉਮਰ ਵਿਚ ਉਹ ਆਪਣਾ ਪਿੰਡ ਛੱਡ ਕੇ ਪਹਿਲਾਂ ਮਥੁਰਾ ਪਹੁੰਚੇ ਤੇ ਉਥੋਂ ਜਮਨਾ ਕੰਢੇ ਗਊ ਘਾਟ ਤੇ ਜਾ ਬਿਰਾਜੇ ਅਤੇ ਉਥੇ ਪਤਿਤ ਪਾਵਨ ਹਰਿ ਦੇ ਦੀਨਤਾ ਭਰੇ ਦਾਸ ਭਗਤੀ ਵਾਲੇ ਪਦ ਗਾਉਣੇ ਸ਼ੁਰੂ ਕੀਤੇ। ਉਥੇ ਹੀ ਵੱਲਭਾਚਾਰਯ ਨੇ ਉਨ੍ਹਾਂ ਨੂੰ ਪੁਸ਼ਟੀ ਮਾਰਗ ਵਿਚ ਦੀਖਿਅਤ ਕੀਤਾ ਅਤੇ ਇਸ ਉਪਰੰਤ ਉਨ੍ਹਾਂ ਨੇ ਸ੍ਰੀ ਕ੍ਰਿਸ਼ਨ ਜੀ ਦੀ ਲੀਲਾ ਦੇ ਪਦ ਗਾਉਣੇ ਸ਼ੁਰੂ ਕੀਤੇ। ਉਨ੍ਹਾਂ ਦੇ ਕੀਰਤਨ ਦਾ ਦੇਸ਼ ਵਿਆਪੀ ਪ੍ਰਭਾਵ ਪਿਆ; ਇਥੋਂ ਤਕ ਕਿ ਉਨ੍ਹਾਂ ਦੇ ਕਈ ਸਮਕਾਲੀ ਨਰੇਸ਼ ਵੀ ਪ੍ਰਭਾਵਿਤ ਹੋਏ।

ਉਂਜ ਤਾਂ ਭਾਵੇਂ ਸੂਰਦਾਸ ਜੀ ਦੇ ਨਾਂ ਨਾਲ ਦੋ ਕੁ ਦਰਜਨ ਪੁਸਤਕਾਂ ਸੰਬੰਧਿਤ ਹਨ ਪਰ ਮੁੱਖ ਤੌਰ ਤੇ ਉਨ੍ਹਾਂ ਦੀ ਪੁਸਤਕ 'ਸੂਰ ਸਾਗਰ' ਹੈ ਜਿਸ ਵਿਚ ਉਨ੍ਹਾਂ ਨੇ ਸ਼੍ਰੀਮਦ ਭਾਗਵਤ ਪੁਰਾਣ ਦੇ ਆਧਾਰ ਤੇ ਸ੍ਰੀ ਕ੍ਰਿਸ਼ਨ ਜੀ ਦੀ ਲੀਲਾ ਨੂੰ ਬੜੀ ਤੱਲੀਨਤਾ ਨਾਲ ਚਿਤ੍ਰਤ ਕੀਤਾ ਹੈ। ਉਨ੍ਹਾਂ ਦਾ ਇਹ ਕਾਵਿ ਭਾਰਤ ਹੀ ਨਹੀਂ, ਵਿਸ਼ਵ ਦੇ ਸਾਹਿੱਤ

ਵਿਚ ਬੇਜੋੜ ਹੈ। ਉਨ੍ਹਾਂ ਨੇ 'ਸੂਰ ਸਾਗਰ' ਰਾਹੀਂ ਵਿਸ਼ਾਲ ਹੀ ਨਹੀਂ ਮਹਾਨ ਕਵਿਤਾ ਦੀ ਰਚਨਾ ਕੀਤੀ ਹੈ ਅਤੇ ਮਨੁੱਖਾਂ ਦੀ ਭਾਵਾਤਮਕ ਸੱਤਾ ਦਾ ਆਦਰਸ਼ੀਕ੍ਰਿਤ ਰੂਪ ਪੇਸ਼ ਕੀਤਾ ਹੈ। ਉਹ ਇਕ ਮਹਾਨ ਕਵੀ ਹੀ ਨਹੀਂ ਸਨ, ਸਗੋਂ ਭਾਰਤੀ ਸੰਸਕ੍ਰਿਤੀ ਦੇ ਸ੍ਰੇਸ਼ਠ ਵਿਆਖਿਆਕਾਰ ਵੀ ਸਨ। ਇਸ ਵਿਚ ਸੰਦੇਹ ਨਹੀਂ ਕਿ ਸੂਤਦਾਸ ਦੀ ਭਗਤੀ-ਭਾਵਨਾ ਅਤੇ ਕਾਵਿ-ਕਲਾ ਨਾਲ ਸੰਬੰਧਿਤ ਹੁਣ ਤਕ ਅਨੇਕ ਪੁਸਤਕਾਂ ਲਿਖੀਆਂ ਜਾ ਚੁਕੀਆਂ ਹਨ ਪਰ ਉਨ੍ਹਾਂ ਨੇ ਭਾਰਤੀ ਸੰਸਕ੍ਰਿਤੀ ਅਤੇ ਭਾਰਤੀ ਆਦਰਸ਼ਾਂ ਅਤੇ ਨੈਤਿਕ ਮੁੱਲਾਂ ਦੀ ਜੋ ਸਥਾਪਨਾ 'ਸੂਰ ਸਾਗਰ' ਵਿਚ ਕੀਤੀ ਅਤੇ ਜਿਸ ਕਰਕੇ ਭਾਰਤੀ ਸਭਿਅਤਾ ਅਤੇ ਸੰਸਕ੍ਰਿਤੀ ਦਾ ਪੁਨਰਉੱਧਾਰ ਹੋਇਆ, ਉਸ ਬਾਰੇ ਅਜੇ ਤਕ ਕੋਈ ਪੁਸਤਕ ਸਾਹਮਣੇ ਨਹੀਂ ਆਈ, ਜਿਸ ਦੀ ਘਾਟ ਇਸ ਪੁਸਤਕ ਰਾਹੀਂ ਪੂਰੀ ਕੀਤੀ ਜਾ ਰਹੀ ਹੈ। ਸੂਰਦਾਸ ਨੇ ਹਰਿ ਕੀਰਤਨ ਵਿਚ ਸਾਰੇ ਬ੍ਰਹਮੰਡ ਨੂੰ ਅਜਿਹਾ ਸਮੋਇਆ ਕਿ ਉਨ੍ਹਾਂ ਦੀ ਆਵਾਜ਼ ਵਿਚ ਸਾਰੇ ਭਾਰਤ ਦੀ ਆਵਾਜ਼ ਮੌਜੂਦ ਸੀ। ਇਸ ਤਰ੍ਹਾਂ ਉਹ ਭਾਰਤ ਦੀ ਆਵਾਜ਼ ਸਨ। ਉਨ੍ਹਾਂ ਦਾ ਕਾਵਿ ਭਾਰਤੀ ਸੰਸਕ੍ਰਿਤੀ ਦਾ ਇਕ ਪ੍ਰਕਾਰ ਦਰਪਣ ਹੈ। ਉਨ੍ਹਾਂ ਨੇ ਸ੍ਰੀ ਕ੍ਰਿਸ਼ਨ ਦੀ ਬਾਲ-ਲੀਲਾ ਅਤੇ ਰਾਸ-ਲੀਲਾ ਰਾਹੀਂ ਭਾਰਤ ਦੀ ਨਿਰਾਸ਼ ਅਤੇ ਭੈਭੀਤ ਜਨਤਾ ਨੂੰ ਫਿਰ ਤੋਂ ਗੌਰਵ-ਪੂਰਨ ਜੀਵਨ ਜੀਣ ਲਈ ਪ੍ਰੇਰਿਤ ਕੀਤਾ ਅਤੇ ਸੱਚੀ ਭਗਤੀ ਦਾ ਉਪਦੇਸ਼ ਦੇ ਕੇ ਲੌਕਿਕਤਾ ਅਤੇ ਅਧਿਆਤਮਿਕਤਾ ਦਾ ਸੰਬੰਧ ਕਾਇਮ ਕੀਤਾ।

ਭਾਰਤੀ ਸੰਸਕ੍ਰਿਤੀ ਅਤੇ ਭਾਵਨਾਤਮਕ ਏਕਤਾ ਦੀ ਦ੍ਰਿਸ਼ਟੀ ਤੋਂ ਸੂਰਦਾਸ ਦੀ ਦੇਣ ਨੂੰ ਸਾਹਮਣੇ ਰਖਦੇ ਹੋਇਆਂ ਇਹ ਪੁਸਤਕ ਲਿਖਵਾਈ ਗਈ ਹੈ। ਇਸ ਪੁਸਤਕ ਦੇ ਲਿਖਣ ਦਾ ਕੰਮ ਡਾ. ਭਗਤ ਸਿੰਘ ਵੇਦੀ, ਪ੍ਰਿੰਸੀਪਲ, ਗੌਰਮਿੰਟ ਕਿਰਤੀ ਕਾਲਜ, ਨਿਆਲ ਪਾਤੜਾਂ ਨੂੰ ਸੌਂਪਿਆ ਗਿਆ ਸੀ। ਇਹ ਕੰਮ ਉਨ੍ਹਾਂ ਨੇ ਬੜੀ ਮਿਹਨਤ ਨਾਲ ਮੁਕੰਮਲ ਕੀਤਾ ਹੈ। ਇਸ ਬਾਰੇ ਯੂਨੀਵਰਸਿਟੀ ਪੱਧਰ ਤੇ ਛਾਪਣ ਲਈ ਡਾ. ਧਰਮਪਾਲ ਸਿੰਗਲ, ਚੇਅਰਮੈਨ, ਗੁਰੂ ਰਵੀਦਾਸ ਚੇਅਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਵਿਸ਼ੇਸ਼ਗ ਰਾਇ ਲਈ ਗਈ ਹੈ। ਅਸੀਂ ਇਨ੍ਹਾਂ ਦੋਹਾਂ ਵਿਦਵਾਨਾਂ ਦੇ ਸਹਿਯੋਗ ਦੇ ਰਿਣੀ ਹੈ।

ਮੈਨੂੰ ਵਿਸ਼ਵਾਸ ਹੈ ਕਿ ਭਾਰਤੀ ਸੰਸਕ੍ਰਿਤੀ, ਭਾਵਨਾਤਮਕ ਏਕਤਾ ਅਤੇ ਸੂਰ-ਸਾਹਿੱਤ ਵਿਚ ਰੁਚੀ ਰਖਣ ਵਾਲੇ ਪਾਠਕ ਸਾਡੇ ਇਸ ਪ੍ਰਕਾਸ਼ਨ ਤੋਂ ਲਾਭ ਉਠਾਉਣਗੇ।

ਰਤਨ ਸਿੰਘ ਜੱਗੀ

ਪੰਜਾਬੀ ਸਾਹਿੱਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਪਹਿਲਾ ਅਧਿਆਇ

# ਜੀਵਨ ਤੇ ਵਿਅਕਤਿਤ੍ਵ

ਮੱਧਕਾਲੀਨ ਭਗਤੀ-ਕਾਵਿ ਵਿਚ ਸੂਰਦਾਸ ਦਾ ਮਹੱਤਵਪੂਰਨ ਸਥਾਨ ਹੈ। ਕ੍ਰਿਸ਼ਨ-ਭਗਤ ਕਵੀਆਂ ਵਿਚੋਂ ਇਸ ਨੂੰ ਸ਼ਿਰੋਮਣੀ ਮੰਨਿਆ ਜਾਂਦਾ ਹੈ। ਮੁਸਲਮਾਨ ਰਾਜਿਆਂ ਦੇ ਅਕਥਨੀ ਜ਼ੁਲਮਾਂ ਦੀ ਮਾਰ ਨੂੰ ਨਾ ਸਹਾਰ ਸਕਦੇ ਹੋਏ ਜਦ ਭਾਰਤਵਾਸੀ ਆਪਣੇ ਧਰਮ ਤੋਂ ਪਤਿਤ ਹੋ ਕੇ ਮੁਸਲਮਾਨ ਬਣ ਰਹੇ ਸੀ ਅਤੇ ਭਾਰਤੀ-ਧਰਮ ਤੋਂ ਜਦ ਉਹ ਨਿਰਾਸ਼ ਹੋ ਚੁਕੇ ਸਨ ਤਾਂ ਉਸ ਸਮੇਂ ਸੂਰਦਾਸ ਨੇ ਕ੍ਰਿਸ਼ਨ-ਭਗਤੀ ਦੀ ਗੰਗਾ ਪ੍ਰਵਾਹਿਤ ਕਰ ਕੇ ਭਾਰਤ ਵਾਸੀਆਂ ਦੇ ਦਿਲਾਂ ਨੂੰ ਸ਼ਾਂਤੀ ਪ੍ਰਦਾਨ ਕੀਤੀ। ਰਾਸ਼ਟਰ-ਨਾਇਕ ਸ੍ਰੀ ਕ੍ਰਿਸ਼ਨ ਦੀ ਲੀਲਾ-ਗਾਥਾ ਕਹਿ ਕੇ ਉਨ੍ਹਾਂ ਦੇ ਮਨ ਵਿਚ ਭਾਰਤੀ ਧਰਮ, ਅਧਿਆਤਮ, ਸਭਿਅਤਾ, ਸੰਸਕ੍ਰਿਤੀ ਤੇ ਜੀਵਨ-ਦਰਸ਼ਨ ਪ੍ਰਤੀ ਜਾਗਰਤੀ ਪੈਦਾ ਕੀਤੀ। ਦੇਸ਼-ਭਗਤੀ, ਰਾਸ਼ਟਰੀ ਅਖੰਡਤਾ ਅਤੇ ਭਾਵਾਤਮਕ ਏਕਤਾ ਲਈ ਰਾਸ਼ਟਰ-ਨਾਇਕ ਸ੍ਰੀ ਕ੍ਰਿਸ਼ਨ ਦੀ ਲੀਲਾ-ਗਾਥਾ ਉਸ ਯੁਗ ਦੀ ਇਕ ਮਹੱਤਵਪੂਰਨ ਲੋੜ ਸੀ ਤੇ ਸੂਰਦਾਸ ਨੇ ਆਪਣੀ ਅਦੁੱਤੀ ਕਾਵਿ-ਪ੍ਰਤਿਭਾ ਦੁਆਰਾ ਯੁਗ ਦੀ ਇਸ ਮਹੱਤਵਪੂਰਨ ਲੋੜ ਨੂੰ ਪੂਰਾ ਕਰਨ ਦਾ ਸ਼ਲਾਘਾਯੋਗ ਉਪਰਾਲਾ ਕੀਤਾ। ਉਸ ਦਾ ਸੰਘਰਸ਼ਪੂਰਨ ਜੀਵਨ ਅਤੇ ਅਨੂਠਾ ਵਿਅਕਤਿਤ੍ਵ ਅੱਜ ਵੀ ਭਾਰਤ ਵਾਸੀਆਂ ਲਈ ਅਮੁੱਕ ਪ੍ਰੇਰਨਾ ਦਾ ਸਰੋਤ ਹੈ।

ਮਹਾਤਮਾ ਸੂਰਦਾਸ ਦਾ ਸੰਸਾਰਕ ਜੀਵਨ ਜਿਤਨਾ ਸੰਘਰਸ਼-ਪੂਰਨ ਰਿਹਾ ਹੈ ਉਤਨਾ ਹੀ ਵਿਦਵਾਨਾਂ ਲਈ ਵਿਵਾਦ ਦਾ ਵਿਸ਼ਾ ਵੀ ਰਿਹਾ ਹੈ। ਸੂਰਦਾਸ ਦਾ ਜਨਮ-ਸਥਾਨ, ਜਨਮ-ਮਿਤੀ, ਗ੍ਰਿਹਸਥੀ ਜੀਵਨ, ਜਨਮ ਤੋਂ ਅੰਧਾ ਹੋਣਾ ਜਾਂ ਨਾ ਹੋਣਾ, ਦੀਖਿਆ ਦਾ ਸਮਾਂ, ਤੁਲਸੀ ਦਾਸ ਤੇ ਅਕਬਰ ਨਾਲ ਭੇਂਟ ਅਤੇ ਪਰਲੋਕ ਗਮਨ ਬਾਰੇ ਵਿਦਵਾਨ ਅਜੇ ਵੀ ਕਿੰਤੂ ਲਾਉਂਦੇ ਹਨ। ਸੂਰਦਾਸ ਦੇ ਜੀਵਨ ਸੰਬੰਧੀ ਖੋਜ ਦਾ ਕਾਰਜ ਅਜੇ ਵੀ ਚਲ ਰਿਹਾ ਹੈ ਤੇ ਇਸ ਲਈ ਉਸ ਬਾਰੇ ਬਿਲਕੁਲ ਹੀ ਨਿਸਚਿਤ ਸ਼ਬਦਾਂ ਵਿਚ ਕੁਝ ਵੀ ਕਹਿਣਾ ਬੜਾ ਕਠਿਨ ਹੈ। ਪਰ ਅੰਦਰਲੀ ਤੇ ਬਾਹਰਲੀ ਗਵਾਹੀ ਦੇ ਆਧਾਰ ਤੇ ਹੁਣ ਤੀਕ ਜਿੰਨੀ ਵੀ ਸਾਮੱਗਰੀ ਉਪਲੱਬਧ ਹੋਈ ਹੈ ਉਸ ਨੂੰ ਆਧਾਰ ਬਣਾ ਕੇ ਸੂਰਦਾਸ ਦੇ ਜੀਵਨ ਸੰਬੰਧੀ ਵਿਦਵਾਨਾਂ ਨੇ ਕੁਝ ਤੱਥ ਸਾਮ੍ਹਣੇ ਲਿਆਂਦੇ ਹਨ। ਭਾਵੇਂ ਇਹ ਤੱਥ ਨਿਰਨਾਇਕ ਗੱਲ ਤਾਂ ਨਹੀਂ ਕਹਿੰਦੇ, ਫਿਰ ਵੀ ਇਨ੍ਹਾਂ ਤੱਥਾਂ ਦੇ ਆਧਾਰ ਤੇ ਸੂਰਦਾਸ ਦੀ ਜੀਵਨੀ ਤੇ ਕਾਫੀ ਪ੍ਰਕਾਸ਼ ਪੈਂਦਾ ਹੈ।

**ਵੰਸ਼-ਪਰਿਚੈ**

ਸੂਰਦਾਸ ਦਾ ਸੰਬੰਧ ਬ੍ਰਾਹਮਣ ਜਾਤੀ ਦੇ ਭੱਟ ਕੁਲ ਨਾਲ ਹੈ। ਇਸ ਦੇ ਦਾਦਾ ਦਾ

ਨਾਂ ਹਰਿਚੰਦ ਸੀ । 'ਸਾਹਿੱਤ-ਲਹਰੀ' ਵਿਚ ਸੂਰਦਾਸ ਆਪਣੇ ਵੰਸ਼ ਦਾ ਉੱਲੇਖ ਕਰਦੇ ਹੋਏ ਲਿਖਦਾ ਹੈ ਕਿ :—

ਪ੍ਰਥਮ ਹੀ ਪਿਰਥੂ ਜਾਗ ਤੇਂ ਭੇ ਪ੍ਰਗਟ ਅਦਭੁਤ ਰੂਪ ।
ਬ੍ਰਹਮ ਰਾਵ ਵਿਚਾਰਿ ਬ੍ਰਹਮਾ ਰਾਖੁ ਨਾਮ ਅਨੂਪ ॥

× × ×

ਪਾਰਿ ਪਾਂਇਨੁ ਸੁਰਨ ਕੇ ਪਿਤੁ ਸਹਿਤ ਅਸਤਤਿ ਕੀਨ ।
ਤਾਸੁ ਬੰਸ ਪ੍ਰਸੰਸ ਮੇਂ ਭੌ ਚੰਦ ਚਾਰੂ ਨਵੀਨ ॥
ਭੂਪ ਪ੍ਰਿਥਵੀ ਰਾਜ ਦੀਨੋਂ ਤਿਨਹੇਂ ਜਵਾਲਾ ਦੇਸ ।
ਤਨਯ ਤਾਕੇ ਚਾਰ, ਕੀਨ ਹੋ ਪ੍ਰਥਮ ਆਪ ਨਰੇਸ ॥
ਦੂਸਰੇ ਗੁਨ ਚੰਦ ਤਾ ਸੁਤ ਸੀਲ ਚੰਦ ਸਰੂਪ ।
ਵੀਰ ਚੰਦ ਪ੍ਰਤਾਪ ਪੂਰਨ ਭਯੋ ਅਦਭੁਤ ਰੂਪ ॥
ਰੰਥਭੌਰ ਹਮੀਰ ਭੂਪਤਿ ਸੰਗ ਖੇਲਨ ਜਾਤ ।
ਤਾਸੁ ਵੰਸ ਅਨੂਪ ਭੋ ਹਰਿਚੰਦ ਅਤਿ ਵਿਖਆਤ ॥
ਆਗਰੇ ਰਹਿ ਗੋਪਾਚਲ ਮੇਂ ਰਹਿਉ ਤਾ ਸੁਤ ਵੀਰ ।
ਪੁਤ੍ਰ ਜਨਮੇ ਸਾਤ ਤਾਕੇ ਮਹਾ ਭਟ ਗੰਭੀਰ ॥
ਕ੍ਰਿਸ਼ਣ ਚੰਦ, ਉਦਾਰ ਚੰਦ ਜੋ ਰੂਪਚੰਦ ਸੁਭਾਹਿ ।
ਬੁੱਧੀ ਚੰਦ ਪ੍ਰਕਾਸ਼ ਚੌਥੇ ਚੰਦ ਭੌ ਸੁਖਦਾਇ ॥
ਦੇਵਚੰਦ, ਪ੍ਰਬੋਧ ਸੰਸ੍ਰਿਤਿ ਚੰਦ ਤਾਕੋ ਨਾਮ ।
ਭਇਉ ਸਪਤੋ ਨਾਮ ਸੂਰਜ ਚੰਦ ਮੰਦ ਨਿਕਾਮ ॥[1]

ਇਸ ਪਦ ਵਿਚ ਸੂਰਦਾਸ ਨੇ ਆਪਣੇ ਵੰਸ਼ ਦਾ ਵਰਣਨ ਕੀਤਾ ਹੈ । ਪ੍ਰਸਿੱਧ ਸੂਰਜ ਵੰਸ਼ੀ ਰਾਜਾ ਪਿਰਥੂ ਨੇ ਮਹਾਂ-ਪਰਲੈ ਤੋਂ ਬਾਅਦ ਇਕ ਮਹਾਨ ਯੱਗ ਕੀਤਾ ਸੀ । ਇਸ ਯੱਗ ਦਾ ਮੰਤਵ ਇਹ ਸੀ ਕਿ ਪਰਲੈ ਤੋਂ ਬਾਅਦ ਇਹ ਧਰਤੀ ਅੰਨ-ਧੰਨ ਉਪਜਾਣ ਯੋਗ ਹੋ ਜਾਵੇ । ਇਸ ਯੱਗ ਸਮੇਂ ਜਿਹੜਾ ਪਹਿਲਾ ਬ੍ਰਾਹਮਣ ਪੈਦਾ ਹੋਇਆ ਉਸ ਦਾ ਨਾਂ ਬ੍ਰਹਮ ਰਾਵ ਸੀ ਕਿਉਂਕਿ ਉਸ ਨੇ ਪੈਦਾ ਹੁੰਦੇ ਹੀ ਸਭ ਤੋਂ ਪਹਿਲਾ ਬ੍ਰਹਮਾ ਦੀ ਉਸਤਤ ਕੀਤੀ ਸੀ । ਇਸੇ ਬ੍ਰਹਮ ਰਾਵ ਦੀ ਸੰਤਾਨ ਤੋਂ ਅਗਨੀ ਵੰਸ਼ ਦੇ ਪ੍ਰਸਿੱਧ ਰਾਜਾ ਪ੍ਰਿਥਵੀ ਰਾਜ ਚੌਹਾਨ ਦਾ ਦਰਬਾਰੀ ਕਵੀ ਚੰਦ ਬਰਦਾਈ ਪੈਦਾ ਹੋਇਆ । ਚੰਦ ਬਰਦਾਈ ਦੇ ਚਾਰ ਪੁੱਤਰ ਸਨ ਜਿਨ੍ਹਾਂ ਤੋਂ ਕਈ ਪੀੜ੍ਹੀਆਂ ਬਾਅਦ ਵੀਰ ਚੰਦ ਅਤੇ ਬਾਅਦ ਵਿਚ ਸੂਰਦਾਸ ਦੇ ਦਾਦਾ ਹਰਿਚੰਦ ਦਾ ਜਨਮ ਹੋਇਆ । ਹਰਿਚੰਦ ਦਾ ਇਕ ਪੁੱਤਰ ਰਾਮਚੰਦ ਸੀ ਜਿਸ ਦੇ ਅੱਗੇ ਸੱਤ ਪੁੱਤਰ ਹੋਏ—ਕ੍ਰਿਸ਼ਣ ਚੰਦ, ਉਦਾਰ ਚੰਦ, ਰੂਪ ਚੰਦ, ਬੁੱਧੀ ਚੰਦ, ਦੇਵ ਚੰਦ, ਸੰਸ੍ਰਿਤਿ ਚੰਦ ਅਤੇ ਸੂਰਜ ਚੰਦ । ਇਹ ਆਖੀਰੀ ਸੂਰਜ ਚੰਦ ਹੀ ਸੂਰਦਾਸ ਸੀ । ਸੂਰਦਾਸ

---

1. 'ਸਾਹਿੱਤ ਲਹਿਰੀ' ਪਦ 2

ਨੇ ਸਾਹਿੱਤ-ਲਹਰੀ ਵਿਚ ਲਿਖਿਆ ਹੈ ਕਿ ਉਸ ਦੇ ਵਡੇ-ਵਡੇਰੇ ਪ੍ਰਿਥਵੀ ਰਾਜ ਚੌਹਾਨ ਦੇ ਦਰਬਾਰੀ ਕਵੀ ਚੰਦ ਬਰਦਾਈ ਦੇ ਵੰਸ਼ ਵਿਚੋਂ ਸਨ। ਭਾਰਤੇਂਦੂ ਹਰਿਸ਼ਚੰਦਰ ਨੇ ਵੀ ਮੰਨਿਆ ਹੈ ਕਿ ਸੂਰਦਾਸ ਚੰਦ ਬਰਦਾਈ ਦੇ ਵੰਸ਼ ਵਿਚੋਂ ਸਨ।[1] ਜਾਰਜ ਗਿਰਅਰਸ਼ਨ, ਪੰਡਿਤ ਹਰ ਪ੍ਰਸਾਦ ਸ਼ਾਸਤਰੀ, ਮੁਨਸ਼ੀ ਦੇਵੀ ਪ੍ਰਸਾਦ ਅਤੇ ਹੋਰ ਅਨੇਕ ਵਿਦਵਾਨ ਵੀ ਸਾਹਿੱਤ-ਲਹਰੀ ਦੇ ਪਦ ਨੂੰ ਪ੍ਰਮਾਣਿਕ ਮੰਨ ਕੇ ਸੂਰਦਾਸ ਨੂੰ ਚੰਦ ਬਰਦਾਈ ਦੀ ਵੰਸ਼ ਵਿਚੋਂ ਮੰਨਦੇ ਹਨ। ਚੰਦ ਬਰਦਾਈ ਨਾ ਕੇਵਲ ਕਲਮ ਦਾ ਹੀ ਧਨੀ ਸੀ ਸਗੋਂ ਉਹ ਤਲਵਾਰ ਦਾ ਵੀ ਧਨੀ ਸੀ। ਪ੍ਰਿਥਵੀ ਰਾਜ ਚੌਹਾਨ ਨਾਲ ਉਸ ਨੇ ਵਿਦੇਸ਼ੀ ਹਮਲਾਵਰਾਂ ਦਾ ਸਖਤ ਮੁਕਾਬਲਾ ਕਰਦੇ ਹੋਏ ਆਪਣੀ ਦੇਸ਼-ਭਗਤੀ, ਰਾਸ਼ਟਰ-ਪ੍ਰੇਮ ਅਤੇ ਭਾਵਾਤਮਕ ਏਕਤਾ ਦਾ ਇਕ ਅਨੋਖਾ ਆਦਰਸ਼ ਸਥਾਪਿਤ ਕੀਤਾ ਸੀ। ਉਸ ਦੀ ਵੀਰਤਾ, ਦੇਸ਼-ਭਗਤੀ ਅਤੇ ਰਾਸ਼ਟਰ ਪ੍ਰੇਮ ਨੂੰ ਵੇਖਦੇ ਹੋਏ ਪ੍ਰਿਥਵੀ ਰਾਜ ਚੌਹਾਨ ਨੇ ਉਸ ਨੂੰ ਜਵਾਲਾ-ਪ੍ਰਦੇਸ਼ (ਵਰਤਮਾਨ ਕਾਂਗੜਾ) ਦਾਨ ਦੇ ਦਿੱਤਾ ਸੀ :

ਭੂਪ ਪ੍ਰਿਥਵੀ ਰਾਜ ਦੀਨੋਂ ਤਿਨਹੇਂ ਜਵਾਲਾ ਦੇਸ ॥

ਸਾਹਿੱਤ-ਲਹਰੀ ਅਨੁਸਾਰ ਚੰਦ ਬਰਦਾਈ ਦੇ ਚਾਰ ਪੁੱਤਰਾਂ ਵਿਚੋਂ ਇਕ ਵੀਰ ਚੰਦ ਰਣਥੰਭੌਰ ਦੇ ਮਹਾਬਲੀ ਰਾਜਾ ਹੱਮੀਰ ਦਾ ਮਿੱਤਰ ਸੀ ਅਤੇ ਉਸ ਨਾਲ ਖੇਡਣ ਜਾਂਦਾ ਹੁੰਦਾ ਸੀ :—

ਵੀਰ ਚੰਦ ਪ੍ਰਤਾਪ ਪੂਰਨ ਭਇਉ ਅਦਭੁਤ ਰੂਪ।
ਰੰਥਭੌਰ ਹਮੀਰ ਭੂਪਤਿ ਸੰਗ ਖੇਲਨ ਜਾਤ ॥

ਇਹ ਵੀਰ ਚੰਦ ਨਾ ਕੇਵਲ ਇਕ ਮਹਾਨ ਕਵੀ ਸੀ ਸਗੋਂ ਇਕ ਬਲਵਾਨ ਯੋਧਾ ਵੀ ਸੀ। ਪ੍ਰਸਿੱਧ ਵਿਦਵਾਨ ਰਾਧਾ ਕ੍ਰਿਸ਼ਨ ਦਾਸ ਦਾ ਵਿਚਾਰ ਹੈ ਕਿ 'ਹਮੀਰ ਰਾਸੋ' ਦੇ ਕਰਤਾ ਸਾਰੰਗਧਰ ਦਾ ਜਨਮ-ਨਾਂ ਵੀਰ ਚੰਦ ਸੀ। ਚੰਦ ਬਰਦਾਈ ਅਤੇ ਵੀਰ ਚੰਦ ਦੇ ਵੰਸ਼ ਵਿਚੋਂ ਸੂਰਦਾਸ ਦਾ ਦਾਦਾ ਹਰਿਚੰਦ ਵੀ ਆਪਣੀ ਵੀਰਤਾ ਕਾਰਨ ਕਾਫੀ ਪ੍ਰਸਿੱਧ ਸੀ। ਸੂਰਦਾਸ ਨੇ ਆਪਣੇ ਪਿਤਾ ਲਈ ਵੀ ਵੀਰ ਸ਼ਬਦ ਦੀ ਵਰਤੋਂ ਕੀਤੀ ਹੈ :—

ਆਗਰੇ ਰਹਿ ਗੋਪਾਚਲ ਮੇਂ ਰਹਿਉ ਤਾਂ ਸੁਤ ਵੀਰ ॥

ਹੋਰ ਤਾਂ ਹੋਰ ਸੂਰਦਾਸ ਦੇ ਆਪਣੇ ਛੇ ਭਰਾ ਵੀ ਬੜੇ ਭਾਰੀ ਯੋਧਾ, ਧਰਮ, ਦੇਸ਼ ਅਤੇ ਸੰਸਕ੍ਰਿਤੀ ਦੀ ਰਖਿਆ ਲਈ ਰਣਭੂਮੀ ਵਿਚ ਜੂਝ ਮਰਨ ਵਾਲੇ ਮਹਾਨ ਵੀਰ ਸਨ :

ਪੁੱਤਰ ਜਨਮੇ ਸਾਤ ਤਾਕੇ ਮਹਾ ਭਟ ਗੰਭੀਰ ॥

ਕਹਿਣ ਦਾ ਭਾਵ ਇਹ ਹੈ ਕਿ ਸੂਰਦਾਸ ਦਾ ਜਨਮ ਜਿਸ ਵੰਸ਼ ਤੇ ਕੁਲ ਵਿਚ ਹੋਇਆ, ਉਹ ਕਲਮ ਦਾ ਵੀ ਧਨੀ ਸੀ ਤੇ ਯੁੱਧ ਭੂਮੀ ਵਿਚ ਕਿਰਪਾਨ ਦੇ ਜੌਹਰ ਦਿਖਾਉਣੇ ਵੀ ਜਾਣਦਾ ਸੀ। ਸੂਰਦਾਸ ਦੀਆਂ ਰਗਾਂ ਵਿਚ ਅਜਿਹੇ ਕਲਮ ਦੇ ਮਾਹਿਰ ਤੇ ਕਿਰਪਾਨ ਦੇ ਧਨੀ ਵੀਰਾਂ ਦਾ ਖੂਨ ਸੀ। ਇਸ ਵਿਚ ਕੋਈ ਸੰਦੇਹ ਨਹੀਂ ਕਿ ਸੂਰਦਾਸ ਭੱਟ-ਬ੍ਰਾਹਮਣ

[1] 'ਸੂਰ ਸਤਕ' ਦੀ ਭੂਮਿਕਾ—ਭਾਰਤੇਂਦੂ ਹਰਿਸ਼ਚੰਦ੍ਰ

ਜਾਂ ਸਾਰਸ੍ਵਤ-ਬ੍ਰਾਹਮਣ ਸੀ, ਪਰ ਆਪਣੇ ਵਡੇ-ਵਡੇਰਿਆਂ ਵਾਂਗ ਉਸ ਦੇ ਮਨ ਵਿਚ ਵੀ ਦੇਸ਼ ਪ੍ਰਤੀ ਪ੍ਰੇਮ, ਰਾਸ਼ਟਰੀ-ਭਾਵਨਾ, ਸੰਸਕ੍ਰਿਤਕ ਚੇਤਨਾ, ਬੌਧਿਕ ਜਾਗਰਤੀ, ਅਨਿਆਇ ਅਤੇ ਜ਼ੁਲਮ ਪ੍ਰਤੀ ਯੁੱਧ ਕਰਨ ਦੀ ਲਾਲਸਾ ਅਤੇ ਦੇਸ਼ ਦੀ ਸੁਰੱਖਿਆ, ਏਕਤਾ ਅਤੇ ਅਖੰਡਤਾ ਲਈ ਮਰ-ਮਿਟਣ ਦੀ ਚਾਹ ਸੀ।

**ਜਨਮ-ਸਥਾਨ**

ਸੂਰਦਾਸ ਦੇ ਜਨਮ-ਸਥਾਨ ਬਾਰੇ ਵਿਦਵਾਨਾਂ ਵਿਚ ਕਾਫੀ ਮਤਭੇਦ ਹੈ। ਸ੍ਰੀ ਰਾਧਾ ਕ੍ਰਿਸ਼ਨ ਦਾਸ ਨੇ ਮਥੁਰਾ ਪਾਂਤ ਦੇ ਪਿੰਡ ਸੀਹੀ ਨੂੰ ਸੂਰਦਾਸ ਦਾ ਜਨਮ ਸਥਾਨ ਮੰਨਿਆ ਹੈ। ਅਸਲ ਵਿਚ ਇਸ ਪਿੰਡ ਦਾ ਮੂਲ ਨਾਂ 'ਸੀਹ ਨੰਦ' ਹੈ। 'ਭਗਤ ਵਿਨੋਦ ਦੇ ਕਰਤਾ ਮੀਆਂ ਸਿੰਘ ਮਥੁਰਾ ਪ੍ਰਾਂਤ (ਪ੍ਰਦੇਸ਼) ਨੂੰ ਸੂਰਦਾਸ ਦਾ ਘਰ ਮੰਨਦੇ ਹੋਏ ਲਿਖਦਾ ਹੈ ਕਿ :—

ਮਥੁਰਾ ਪ੍ਰਾਂਤ ਵਿਪ੍ਰਵਰ ਗੇਹਾ।
ਭਾ ਉਤਪੰਨ ਭਗਤ ਹਰਿ ਨੇਹਾ॥

ਇਸੇ ਮਥੁਰਾ-ਪ੍ਰਾਂਤ ਵਿਚ 'ਰੁਨਕਤਾ' ਨਾਂ ਦਾ ਇਕ ਪਿੰਡ ਹੈ। ਕਿਸੇ ਸਮੇਂ ਇਸ ਪਿੰਡ ਦੇ ਬਿਲਕੁਲ ਨੇੜੇ ਜਮੁਨਾ ਨਦੀ ਵਗਦੀ ਹੁੰਦੀ ਸੀ ਤੇ ਇਸ ਨਦੀ ਦੇ ਕਿਨਾਰੇ ਕਈ ਘਾਟ ਬਣੇ ਹੋਏ ਸਨ। ਇਨ੍ਹਾਂ ਘਾਟਾਂ ਵਿਚੋਂ ਇਕ 'ਗਊਘਾਟ' ਬੜਾ ਪ੍ਰਸਿੱਧ ਸੀ। 'ਚੌਰਾਸੀ ਵੈਸ਼ਣਵ ਕੀ ਵਾਰਤਾ' ਵਿਚ ਲਿਖਿਆ ਹੈ ਕਿ—ਸੂਰਦਾਸ ਇਸੇ ਗਊਘਾਟ ਤੇ ਰਹਿੰਦਾ ਹੁੰਦਾ ਸੀ।[1] ਦੂਜੇ ਸ਼ਬਦਾਂ ਵਿਚ ਇਹ ਗਊਘਾਟ ਹੀ ਸੂਰਦਾਸ ਦਾ ਜਨਮ-ਸਥਾਨ ਸੀ। ਪਰ ਵਿਦਵਾਨਾਂ ਦਾ ਇਹ ਵਿਚਾਰ ਹੈ ਕਿ ਸੂਰਦਾਸ ਦਾ ਜਨਮ ਰੁਨਕਤਾ ਪਿੰਡ ਵਿਚ ਹੋਇਆ ਜਿਹੜਾ ਕਿ ਗਊ ਘਾਟ ਦੇ ਬਿਲਕੁਲ ਨੇੜੇ ਹੈ। ਮੌਲਾਨਾ ਨਿਜਾਮੁੱਲਾ ਸ਼ਹਾਬੀ ਅਕਬਰਾਬਾਦੀ ਦਾ ਕਥਨ ਹੈ ਕਿ—ਰੁਨਕਤਾ ਵਿਚ ਆਪ ਦੀ ਕੋਠੀ ਯਾਦਗਾਰ ਹੈ। ਇਹ ਪਿੰਡ ਮਥੁਰਾ ਤੋਂ ਆਗਰਾ ਜਾਣ ਵਾਲੀ ਸੜਕ ਤੇ ਮਥੁਰਾ ਤੋਂ 24 ਮੀਲ ਦੂਰ ਹੈ। ਡਾ. ਮੁਨਸ਼ੀ ਰਾਮ ਸ਼ਰਮਾ ਨੇ ਗਊ ਘਾਟ ਅਤੇ ਗੋਪਾਚਲ ਵਿਚ ਨਾਂ ਦੀ ਸਮਾਨਤਾ ਮੰਨਦੇ ਹੋਏ ਇਹ ਸੰਭਾਵਨਾ ਪ੍ਰਗਟ ਕੀਤੀ ਹੈ ਕਿ "ਇਹ ਵੀ ਸੰਭਵ ਹੋ ਸਕਦਾ ਹੈ ਕਿ ਪਰਿਵਾਰ ਦੇ ਕੁਝ ਵਿਅਕਤੀ ਸੀਹੀ ਵਿਚ ਅਤੇ ਕੁਝ ਗੋਪਾਚਲ ਵਿਚ ਰਹਿੰਦੇ ਹੋਣ।[2] ਸੂਰਦਾਸ ਨੇ ਵੀ ਆਪਣੇ ਪਿਤਾ ਬਾਰੇ ਲਿਖਿਆ ਹੈ ਕਿ ਉਹ ਆਗਰੇ ਤੇ ਗੋਪਾਚਲ ਵਿਚ ਰਹਿੰਦਾ ਸੀ :—

ਆਗਰੇ ਰਹਿ ਗੋਪਾਚਲ ਮੇਂ ਰਹਿਉ ਤਾਂ ਸੁਤ ਵੀਰ॥

ਸੂਰਦਾਸ ਦੀ ਆਪਣੀ ਇਸ ਉਕਤੀ ਤੋਂ ਸਪਸ਼ਟ ਹੈ ਕਿ ਉਸ ਦੇ ਪਿਤਾ ਗੋਪਾਚਲ ਵਿਚ ਰਿਹਾ ਕਰਦੇ ਸਨ ਤੇ ਹੋ ਸਕਦਾ ਹੈ ਕਿ ਇਸ ਗੋਪਾਚਲ ਜਾਂ ਰੁਨਕਤਾ ਪਿੰਡ ਵਿਚ ਸੂਰਦਾਸ ਦਾ ਜਨਮ ਹੋਇਆ ਹੋਵੇ। ਇਹ ਪਿੰਡ ਮਥੁਰਾ ਤੇ ਆਗਰੇ ਦੇ ਵਿਚਕਾਰ ਹੈ।

---

[1] ਮੁਨਸ਼ੀ ਰਾਮ ਸ਼ਰਮਾ.—'ਸੂਰ ਸੌਰਭ' ਪੰਨੇ 23-24 ਉਤੇ ਉਧਰਿਤ

[2] ਡਾ. ਮੁਨਸ਼ੀ ਰਾਮ ਸ਼ਰਮਾ, 'ਸੂਰ ਹੌਰਭ' ਪੰਨੇ 23-24 ਉਤੇ ਉਵਰਿਤ

ਸੂਰਦਾਸ ਦੇ ਸਮੇਂ ਆਗਰਾ ਰਾਜਨੀਤਿਕ ਗਤੀਵਿਧੀਆਂ ਦਾ ਕੇਂਦਰ ਸੀ। ਮੁਗ਼ਲ ਬਾਦਸ਼ਾਹ ਅਕਬਰ ਦੀ ਇਹ ਰਾਜਧਾਨੀ ਸੀ। ਆਗਰੇ ਤੇ ਕਬਜ਼ਾ ਕਰਨ ਦਾ ਮਤਲਬ ਸਾਰੇ ਭਾਰਤ ਤੇ ਅਧਿਕਾਰ ਕਰ ਲੈਣਾ ਸੀ। ਇਸ ਲਈ ਇਸ ਦੀ ਸੁਰੱਖਿਆ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਸੀ। ਰਾਜਨੀਤਕ ਸੱਤਾ ਦਾ ਕੇਂਦਰ ਹੋਣ ਕਾਰਨ ਇਥੇ ਵਿਉਪਾਰ, ਉਦਯੋਗ ਅਤੇ ਰੁਜ਼ਗਾਰ ਦੇ ਹੋਰ ਸਾਧਨਾਂ ਦੇ ਵਿਕਾਸ ਦੀਆਂ ਪੂਰੀਆਂ ਸੰਭਾਵਨਾਵਾਂ ਸਨ। ਇਸ ਲਈ ਇਥੇ ਵੱਖ-ਵੱਖ ਜ਼ਾਤੀਆਂ ਅਤੇ ਪੇਸ਼ੇ ਕਰਨ ਵਾਲਿਆਂ ਦੇ ਸਮੂਹ ਰਿਹਾ ਕਰਦੇ ਸਨ ਤੇ ਇਸ ਦ੍ਰਿਸ਼ਟੀ ਤੋਂ ਇਹ ਸ਼ਹਿਰ ਸੰਸਕ੍ਰਿਤਕ ਗਤੀਵਿਧੀਆਂ ਦਾ ਵੀ ਬੜਾ ਭਾਰੀ ਕੇਂਦਰ ਬਣ ਗਿਆ ਸੀ। ਭਾਰਤ ਵਿਚ ਹੋਣ ਵਾਲੀ ਕਿਸੇ ਵੀ ਆਰਥਿਕ, ਸਮਾਜਕ, ਸੰਸਕ੍ਰਿਤਕ ਜਾਂ ਰਾਜਨੀਤਿਕ ਘਟਨਾ ਦਾ ਪ੍ਰਭਾਵ ਇਥੋਂ ਦੀ ਜ਼ਿੰਦਗੀ ਤੇ ਜ਼ਰੂਰ ਪੈਂਦਾ ਸੀ। ਮੁਗਲ ਰਾਜ ਦੀ ਰਾਜਧਾਨੀ ਹੋਣ ਕਾਰਨ ਇਹ ਉਨ੍ਹਾਂ ਦਿਨਾਂ ਵਿਚ ਇਸਲਾਮੀ ਧਰਮ, ਸਭਿਆਚਾਰ ਤੇ ਸੰਸਕ੍ਰਿਤੀ ਦਾ ਗੜ੍ਹ ਸਮਝਿਆ ਜਾਂਦਾ ਸੀ।

ਮਥੁਰਾ ਆਗਰੇ ਤੋਂ ਬਹੁਤੀ ਦੂਰ ਨਹੀਂ ਹੈ ਤੇ ਆਗਰੇ ਤੇ ਪੈਣ ਵਾਲਾ ਧਾਰਮਿਕ, ਆਰਥਿਕ, ਸਮਾਜਕ, ਸੰਸਕ੍ਰਿਤਕ ਅਤੇ ਰਾਜਨੀਤਿਕ ਪ੍ਰਭਾਵ, ਪ੍ਰਤੱਖ ਜਾਂ ਅਪ੍ਰਤੱਖ ਤੌਰ ਤੇ ਮਥੁਰਾ ਨੂੰ ਵੀ ਪ੍ਰਭਾਵਿਤ ਕਰਦਾ ਸੀ। ਉਂਜ ਵੀ, ਮੱਧਕਾਲ ਵਿਚ, ਗੰਗ-ਬਨਾਰਸ ਨੂੰ ਛਡ ਕੇ, ਭਾਰਤ ਵਾਸੀਆਂ ਲਈ ਮਥੁਰਾ ਧਾਰਮਿਕ, ਅਧਿਆਤਮਿਕ ਅਤੇ ਸੰਸਕ੍ਰਿਤਕ ਚੇਤਨਾ ਦਾ ਮਹਾਨ ਤੀਰਥ ਸੀ। ਮਥੁਰਾ ਨੂੰ ਮੰਦਰਾਂ ਦੀ ਨਗਰੀ ਕਿਹਾ ਜਾਂਦਾ ਹੈ ਅਤੇ ਇਹ ਰਾਸ਼ਟਰ ਨਾਇਕ ਸ੍ਰੀ ਕ੍ਰਿਸ਼ਨ ਦੀ ਜਨਮ-ਭੂਮੀ ਅਤੇ ਲੀਲਾ ਖੇਤਰ ਵੀ ਹੈ। ਰਾਸ਼ਟਰ ਨਾਇਕ ਸ੍ਰੀ ਕ੍ਰਿਸ਼ਨ ਭਾਰਤੀ ਧਰਮ, ਅਧਿਆਤਮ, ਦਰਸ਼ਨ, ਸਭਿਆਚਾਰ, ਸਮਾਜ ਅਤੇ ਸੰਸਕ੍ਰਿਤੀ ਦੇ ਵਿਕਾਸ ਦਾ ਮੂਲ ਪ੍ਰੇਰਨਾ ਸਰੋਤ ਮੰਨੇ ਜਾਂਦੇ ਹਨ। ਦੁਆਪਰ ਯੁਗ ਤੋਂ ਲੈ ਕੇ ਵਰਤਮਾਨ ਯੁਗ ਤੀਕ ਉਨ੍ਹਾਂ ਦੇ ਮਹਾਨ ਚਰਿੱਤਰ ਅਤੇ ਅਨੂਠੇ ਵਿਅਕਤਿਤ੍ਵ ਦਾ ਪ੍ਰਭਾਵ ਮਥੁਰਾ ਦੇ ਜਨ-ਜੀਵਨ ਤੇ ਅੱਜ ਵੀ ਵੇਖਿਆ ਜਾ ਸਕਦਾ ਹੈ। ਇਸ ਤੋਂ ਇਲਾਵਾ ਕੁਸ਼ਾਨ ਰਾਜਿਆਂ ਤੋਂ ਲੈ ਕੇ ਮੱਧਕਾਲ ਤਕ ਇਹ ਪ੍ਰਦੇਸ਼ ਭਾਰਤੀ ਰਾਜਨੀਤੀ ਅਤੇ ਸੰਸਕ੍ਰਿਤੀ ਦਾ ਕੇਂਦਰ ਰਿਹਾ ਹੈ। ਅਜਿਹੇ ਪ੍ਰਦੇਸ ਵਿਚ ਜਨਮ ਲੈ ਕੇ ਸੂਰਦਾਸ ਆਪਣੇ ਯੁਗ ਦੇ ਰਾਜਨੀਤਿਕ, ਸਮਾਜਕ, ਧਾਰਮਿਕ, ਅਧਿਆਤਮਿਕ, ਸੰਸਕ੍ਰਿਤਕ ਤੇ ਆਰਥਿਕ ਅੰਦੋਲਨਾਂ ਦੇ ਪ੍ਰਭਾਵ ਤੋਂ ਅਛੂਤਾ ਨਹੀਂ ਰਹਿ ਸਕਦਾ ਸੀ। ਦੇਸ਼-ਪ੍ਰੇਮ, ਸੰਸਕ੍ਰਿਤਕ ਚੇਤਨਾ, ਰਾਸ਼ਟਰੀ-ਭਾਵਨਾ, ਅਧਿਆਤਮਿਕ ਜਾਗਰਤੀ ਅਤੇ ਭਾਵਾਤਮਕ ਏਕਤਾ ਦੀ ਘੁੱਟੀ ਸੂਰਦਾਸ ਨੂੰ ਆਪਣੇ ਜਨਮ-ਸਥਾਨ ਤੋਂ ਹੀ ਮਿਲੀ ਸੀ। ਸੂਰਦਾਸ ਦੀ ਕਾਵਿ-ਪ੍ਰਤਿਭਾ, ਬੌਧਿਕ ਵਿਕਾਸ, ਭਗਤੀ-ਭਾਵਨਾ ਅਤੇ ਤੀਖਣ ਚੇਤਨਾ ਦੇ ਨਿਰਮਾਣ ਵਿਚ ਇਸ ਤੀਰਥ-ਸਥਾਨ ਦਾ ਮਹੱਤਵ-ਪੂਰਨ ਯੋਗਦਾਨ ਰਿਹਾ ਹੈ।

**ਜਨਮ-ਮਿਤੀ**

ਮਹਾਤਮਾ ਸੂਰਦਾਸ ਹੀ ਨਹੀਂ ਬਲਕਿ ਮੱਧਕਾਲ ਵਿਚ ਹੋਰ ਵੀ ਅਨੇਕ ਸੰਤ-ਭਗਤ ਅਜਿਹੇ ਹੋਏ ਹਨ ਜਿਨ੍ਹਾਂ ਦੀ ਜਨਮ-ਮਿਤੀ ਬਾਰੇ ਨਿਸ਼ਚਿਤ ਰੂਪ ਵਿਚ ਕੁਝ ਵੀ ਨਹੀਂ ਕਿਹਾ ਜਾ ਸਕਦਾ। ਇਨ੍ਹਾਂ ਸੰਤਾਂ-ਭਗਤਾਂ ਨੇ ਆਪਣੇ ਜੀਵਨ ਬਾਰੇ ਕੁਝ ਵੀ ਨਹੀਂ ਲਿਖਿਆ।

ਉਸ ਵੇਲੇ ਦੇ ਕੁਝ ਵਾਰਤਾਕਾਰਾਂ ਨੇ ਇਨ੍ਹਾਂ ਦੇ ਜੀਵਨ ਦਾ ਥੋੜਾ ਬਹੁਤ ਹਵਾਲਾ ਜ਼ਰੂਰ ਦਿੱਤਾ ਹੈ।

ਅੰਤਰਸਾਖਿਆ ਦੇ ਆਧਾਰ ਤੇ ਇਹ ਸਿੱਧ ਹੁੰਦਾ ਹੈ ਕਿ ਸੂਰਦਾਸ ਨੇ ਕਾਫੀ ਲੰਬੀ ਉਮਰ ਭੋਗੀ ਸੀ :

ਤੀਨੋ ਪਨ ਐਸੇ ਹੀ ਬੀਤੇ ਕੇਸ ਭਏ ਸਿਰ ਸਵੇਤ ॥

ਅਰਥਾਤ : ਬਚਪਨ, ਜਵਾਨੀ ਤੇ ਬੁਢਾਪਾ ਇਵੇਂ ਹੀ ਗੁਜ਼ਰ ਗਿਆ ਤੇ ਹੁਣ ਸਿਰ ਦੇ ਸਾਰੇ ਵਾਲ ਚਿੱਟੇ ਹੋ ਗਏ ਹਨ।

ਇਸੇ ਤਰ੍ਹਾਂ ਇਕ ਹੋਰ ਥਾਂ ਸੂਰਦਾਸ ਨੇ ਲਿਖਿਆ ਹੈ ਕਿ :

ਬਾਲਾਪਨ ਖੇਲਤ ਹੀ ਖੋਯੋ ਯੁਵਾ ਵਿਸੈਰਤ ਮਾਤੇ।
ਵਿਰਧ ਭਏ ਸੁਧਿ ਪ੍ਰਗਟੀ ਮੋਕੋਂ ਦੁਖਿਤ ਪੁਕਾਰਤ ਤਾਤੇਂ ॥

ਅਰਥਾਤ : ਬਚਪਨਾ ਖੇਡਣ ਵਿਚ ਅਤੇ ਜਵਾਨੀ ਵਿਸ਼ੇ-ਵਿਕਾਰਾਂ ਵਿਚ ਮਸਤ ਹੋ ਕੇ ਗੁਜ਼ਾਰ ਦਿੱਤੀ। ਹੁਣ ਬਿਰਧ ਅਵਸਥਾ ਵਿਚ ਪ੍ਰਭੂ ਦਰਸ਼ਨ ਦੀ ਸੁਰਤ ਆਈ ਹੈ।

ਇਸ 'ਬਿਰਧ ਅਵਸਥਾ' ਨੂੰ ਲੈ ਕੇ ਵਿਦਵਾਨਾਂ ਨੇ ਅਨੁਮਾਨ ਲਾਇਆ ਹੈ ਕਿ 67 ਸਾਲ ਦੀ ਉਮਰ ਵਿਚ ਸੂਰਦਾਸ ਨੇ ਸੁਆਮੀ ਵਲੱਭ ਆਚਾਰੀਆ ਤੋਂ ਦੀਖਿਆ ਲਈ ਸੀ। ਡਾ. ਮੁਨਸ਼ੀ ਰਾਮ ਸ਼ਰਮਾ ਨੇ ਲਿਖਿਆ ਹੈ ਕਿ—"ਸੂਰ ਦੀ ਆਚਾਰੀਆ ਨਾਲ ਭੇਂਟ ਸੰਮਤ 1576 ਤੋਂ ਬਾਅਦ ਹੋਈ ਸੀ। ਸੂਰ ਦੀ ਉਮਰ ਇਸ ਸਮੇਂ ਲਗਭਗ 67 ਸਾਲ ਦੀ ਹੋ ਚੁਕੀ ਸੀ।"[1] ਸ੍ਰੀ ਰਾਧਾ ਕ੍ਰਿਸ਼ਨ ਦਾਸ ਨੇ ਸੁਆਮੀ ਵਲੱਭ ਆਚਾਰੀਆ ਦਾ ਸਮਾਂ ਸੰਮਤ 1535 ਤੋਂ ਲੈ ਕੇ ਸੰਮਤ 1587 ਤਕ ਅਤੇ ਉਨ੍ਹਾਂ ਦੀ ਗੱਦੀ ਤੇ ਬਿਰਾਜਮਾਨ ਉਨ੍ਹਾਂ ਦੇ ਪੁੱਤਰ ਸੁਆਮੀ ਵਿਠੱਲ ਨਾਥ ਦਾ ਸਮਾਂ ਸੰਮਤ 1572 ਤੋਂ ਲੈ ਕੇ ਸੰਮਤ 1642 ਤਕ ਮੰਨਦੇ ਹੋਏ ਸੂਰਦਾਸ ਦਾ ਜਨਮ ਸੰਮਤ 1535 ਅਤੇ ਪਰਲੋਕ ਗਮਨ ਸੰਮਤ 1642 ਨਿਰਧਾਰਿਤ ਕੀਤਾ ਹੈ।[2] ਪਰ ਚੌਰਾਸੀ ਵੈਸ਼ਣਵ ਕੀ ਵਾਰਤਾ ਵਿਚ ਲਿਖਿਆ ਹੈ ਕਿ ਸੁਆਮੀ ਵਿੱਠਲ ਨਾਥ ਦੇ ਸਾਹਮਣੇ ਸੂਰਦਾਸ ਨੇ ਇਹ ਸਰੀਰ ਤਿਆਗਿਆ ਸੀ। ਇਸ ਦਾ ਮਤਲਬ ਇਹ ਹੋਇਆ ਕਿ ਸੰਮਤ 1642 ਤੋਂ ਪਹਿਲਾਂ ਹੀ ਸੂਰਦਾਸ ਦੀ ਮਿਰਤੂ ਹੋ ਚੁਕੀ ਸੀ ਕਿਉਂਕਿ ਸੰਮਤ 1642 ਵਿਚ ਸੁਆਮੀ ਵਿੱਠਲ ਨਾਥ ਪਰਲੋਕ ਗਮਨ ਕਰ ਗਏ ਸਨ। ਇਸ ਤੱਥ ਨੂੰ ਮੁਖ ਰਖਦੇ ਹੋਏ ਵਿਦਵਾਨਾਂ ਨੇ ਅਨੁਮਾਨ ਲਾਇਆ ਹੈ ਕਿ ਸੂਰਦਾਸ ਦਾ ਜਨਮ ਸੰਮਤ 1515 ਦੇ ਆਸ ਪਾਸ ਹੋਇਆ ਹੋਵੇਗਾ ਅਤੇ ਚੂੰਕਿ ਸੰਮਤ 1628 ਤੋਂ ਬਾਅਦ ਉਸ ਦੇ ਜੀਵਿਤ ਹੋਣ ਦੇ ਪ੍ਰਮਾਣ ਨਹੀਂ ਮਿਲਦੇ ਇਸ ਲਈ ਸੰਮਤ 1628 ਵਿਚ ਉਸ ਦੀ ਮਿਰਤੂ ਹੋ ਗਈ ਹੋਵੇਗੀ। ਇਸ ਤਰ੍ਹਾਂ 'ਚੌਰਾਸੀ ਵੈਸ਼ਣਵ ਦੀ ਵਾਰਤਾ' ਦੇ ਕਥਨ ਅਨੁਸਾਰ ਸੂਰਦਾਸ ਨੇ ਸੁਆਮੀ ਵਿੱਠਲ ਨਾਥ ਦੇ ਹੁੰਦੇ ਹੋਏ ਆਪਣਾ ਸ਼ਰੀਰ ਤਿਆਗ ਦਿੱਤਾ।

---

[1]'ਸੂਰ ਸੌਰਭ', ਪੰਨਾ 46

[2]'ਰਾਧਾ ਕ੍ਰਿਸ਼ਣ ਦਾਸ ਗ੍ਰੰਥਾਵਲੀ', ਪੰਨੇ 446-447

ਸੰਖੇਪ ਵਿਚ, ਜੇ ਸੰਮਤ 1515 ਨੂੰ ਸੂਰਦਾਸ ਦੀ ਜਨਮ ਮਿਤੀ ਅਤੇ ਸੰਮਤ 1628 ਨੂੰ ਉਸ ਦੀ ਮ੍ਰਿਤੂ ਮੰਨੀ ਜਾਵੇ ਤਾਂ ਉਸ ਦੀ ਕੁਲ ਉਮਰ 113 ਸਾਲ ਸਿੱਧ ਹੁੰਦੀ ਹੈ। ਸ੍ਰੀ ਰਾਧਾ ਕ੍ਰਿਸ਼ਣ ਦਾਸ ਨੇ ਉਸ ਦੀ ਕੁਲ ਉਮਰ 107 ਵਰ੍ਹੇ ਮੰਨੀ ਹੈ।

ਜੇਕਰ ਵਿਦਵਾਨਾਂ ਦੇ ਉਪਰੋਕਤ ਵਿਚਾਰ ਨੂੰ ਸਹੀ ਮੰਨ ਲਿਆ ਜਾਵੇ ਤਾਂ ਉਸ ਵੇਲੇ ਤਿੰਨ ਵਿਦੇਸ਼ੀ ਵੰਸ਼ਾਂ ਨੇ ਭਾਰਤ ਤੇ ਰਾਜ ਕੀਤਾ ਸੀ। ਪੰਦਰਵੀਂ ਸਦੀ ਦੇ ਮੱਧ ਤਕ ਤੁਗਲਕ ਵੰਸ਼ ਤੇ ਉਸ ਤੋਂ ਬਾਅਦ ਲੋਧੀ ਵੰਸ਼ ਅਤੇ ਸੋਲ੍ਹਵੀਂ ਸਦੀ ਦੇ ਆਰੰਭ ਅਤੇ ਸੂਰਦਾਸ ਦੀ ਮ੍ਰਿਤੂ ਤੀਕ ਮੁਗ਼ਲ ਵੰਸ਼ ਭਾਰਤ ਤੇ ਰਾਜ ਕਰ ਰਿਹਾ ਸੀ। ਇਤਿਹਾਸਕ ਤੇ ਰਾਜਨੀਤਿਕ ਦ੍ਰਿਸ਼ਟੀ ਤੋਂ ਹੀ ਨਹੀਂ ਸਗੋਂ ਧਾਰਮਿਕ, ਆਰਥਿਕ ਅਤੇ ਸਮਾਜਕ ਪੱਖੋਂ ਵੀ ਇਹ ਸਮਾਂ ਭਾਰਤ ਵਾਸੀਆਂ ਲਈ ਨਿਰਾਸ਼ਾਜਨਕ, ਹਤਾਸ਼ਾਪੂਰਨ, ਅਤਿ ਕਠਿਨ ਤੇ ਸੰਘਰਸ਼-ਪੂਰਨ ਸਮਾਂ ਸੀ। ਇਸ ਸਮੇਂ ਦੌਰਾਨ ਭਾਰਤੀਆਂ ਦੇ ਦੇਵ-ਸਥਾਨ ਢਾਹੇ ਗਏ, ਦੇਵ-ਮੂਰਤੀਆਂ ਤੋੜ ਕੇ ਮਸੀਤਾਂ ਵਿਚ ਚਿਣ ਦਿੱਤੀਆਂ ਗਈਆਂ ਅਤੇ ਉਨ੍ਹਾਂ ਤੇ ਅਨੇਕ ਪ੍ਰਕਾਰ ਦੀਆਂ ਸਮਾਜਕ ਤੇ ਧਾਰਮਿਕ ਪਾਬੰਦੀਆਂ ਲਾ ਦਿੱਤੀਆਂ ਗਈਆਂ। ਦੂਜੇ ਸ਼ਬਦਾਂ ਵਿਚ ਇਸ ਕਾਲ ਦੌਰਾਨ ਭਾਰਤਵਾਸੀਆਂ ਦਾ ਜੀਉਣਾ ਮੁਹਾਲ ਹੋ ਗਿਆ। ਸੂਰਦਾਸ ਦੇ ਜੀਵਨ-ਕਾਲ ਸਮੇਂ ਭਾਰਤੀਆਂ ਦੀ ਸੱਭਿਅਤਾ, ਸੰਸਕ੍ਰਿਤੀ, ਸੁਤੰਤਰਤਾ, ਧਰਮ, ਅਧਿਆਤਮ, ਜੀਵਨ-ਦਰਸ਼ਨ, ਆਰਥਿਕ ਤੇ ਸਮਾਜਕ ਜੀਵਨ ਨੂੰ ਗੁਲਾਮੀ ਦੀਆਂ ਬੇੜੀਆਂ ਵਿਚ ਜਕੜ ਦਿੱਤਾ ਗਿਆ। ਤੁਰਕ, ਪਠਾਣ, ਮੁਸਲਮਾਨ ਅਤੇ ਮੁਗਲ ਰਾਜਿਆਂ ਦੀ ਭਾਰਤੀਵਾਸੀਆਂ ਪ੍ਰਤੀ ਅਜਿਹੀ ਕਠੋਰ ਨੀਤੀ ਅਤੇ ਅਤਿਆਚਾਰਾਂ ਦਾ ਸੂਰਦਾਸ ਤੇ ਬੜਾ ਡੂੰਘਾ ਪ੍ਰਭਾਵ ਪਿਆ ਸੀ। ਸੂਰਦਾਸ ਦੇ ਕਾਵਿ ਵਿਚ ਇਹ ਪ੍ਰਭਾਵ ਦੋ ਰੂਪਾਂ ਵਿਚ ਪ੍ਰਗਟ ਹੋਇਆ ਹੈ। ਭਾਵੇਂ ਭਾਰਤੀ ਰਾਜਪੂਤ ਰਾਜਿਆਂ ਨੇ ਵਿਦੇਸ਼ੀ ਹਮਲਾਵਰਾਂ ਨਾਲ ਸੁਤੰਤਰਤਾ ਤੇ ਦੇਸ਼ ਦੀ ਰਖਿਆ ਲਈ ਬਾਰ-ਬਾਰ ਟੱਕਰ ਲਈ ਪਰ ਸੂਰਦਾਸ ਦੇ ਜੀਵਨ-ਕਾਲ ਤਕ ਉਨ੍ਹਾਂ ਦੀ ਤਲਵਾਰ ਵਿਚ ਬਹੁਤੀ ਧਾਰ ਤੇ ਚਮਕ ਨਹੀਂ ਰਹਿ ਗਈ ਸੀ। ਇਸ ਲਈ ਪਰਜਾ ਨੂੰ ਇਨ੍ਹਾਂ ਦੇਸੀ ਰਾਜਿਆਂ ਦੀ ਸ਼ਕਤੀ ਤੇ ਬਹੁਤਾ ਵਿਸ਼ਵਾਸ ਨਹੀਂ ਰਹਿ ਗਿਆ ਸੀ। ਉਹ ਕਿਸੇ ਦਿੱਬ ਤੇ ਅਲੌਕਿਕ ਸ਼ਕਤੀ ਤੋਂ ਆਪਣੀ ਰੱਖਿਆ ਤੇ ਸੁਤੰਤਰਤਾ ਦੀ ਕਾਮਨਾ ਕਰਨ ਲਗ ਪਏ ਸਨ। ਸੂਰਦਾਸ ਨੇ ਵੀ ਸੁਆਮੀ ਵਲੱਭ ਆਚਾਰੀਆ ਤੋਂ ਦੀਖਿਅਤ ਹੋਣ ਤੋਂ ਪਹਿਲਾਂ 67 ਸਾਲ ਤੀਕ ਪ੍ਰਭੂ-ਭਗਤੀ ਦੇ ਗੀਤ ਗਾਏ ਸਨ। ਵਿਦੇਸ਼ੀ ਰਾਜਿਆਂ ਦੇ ਜ਼ੁਲਮਾਂ ਦਾ ਦੂਜਾ ਪ੍ਰਭਾਵ ਧਾਰਮਿਕ, ਸਮਾਜਕ, ਰਾਜਨੀਤਿਕ, ਸਭਿਆਚਾਰਕ ਅਤੇ ਸੰਸਕ੍ਰਿਤਿਕ ਵਿਦਰੋਹ ਦੇ ਰੂਪ ਵਿਚ ਪ੍ਰਗਟ ਹੋਇਆ। ਆਪਣੀ ਸੱਭਿਅਤਾ, ਸੰਸਕ੍ਰਿਤੀ ਤੇ ਧਰਮ ਆਦਿ ਨੂੰ ਬਚਾਉਣ ਲਈ ਭਾਰਤੀਆਂ ਨੇ ਕਟੜ ਵਿਰੋਧ ਤੇ ਵਿਦਰੋਹ ਦੀ ਨੀਤੀ ਅਪਨਾ ਲਈ। ਸੂਰਦਾਸ ਦੇ ਨਿਜੀ ਜੀਵਨ ਵਿਚ ਹੀ ਨਹੀਂ ਬਲਕਿ ਉਸ ਦੇ ਕਾਵਿ ਵਿਚ ਵੀ ਦੇਸ਼ ਦੀ ਰਖਿਆ, ਅਖੰਡਤਾ, ਭਾਵਾਤਮਕ ਏਕਤਾ, ਭਾਰਤੀ ਸਭਿਅਤਾ-ਸੰਸਕ੍ਰਿਤੀ ਪ੍ਰਤੀ ਪ੍ਰੇਮ ਅਤੇ ਰਾਸ਼ਟਰ ਦੇ ਗੌਰਵ ਨੂੰ ਸੁਰੱਖਿਅਤ ਰੱਖਣ ਲਈ ਵਿਦਰੋਹ ਦੇ ਸੁਰ ਥਾਂ-ਥਾਂ ਤੇ ਮਿਲਦੇ ਹਨ।

ਅਤਿਆਚਾਰ ਤੇ ਪਰਤੰਤ੍ਰਤਾ ਦੇ ਉਸ ਘੋਰ ਯੁਗ ਵਿਚ ਦੇਸ਼ ਦੀ ਏਕਤਾ ਅਤੇ

ਰਾਸ਼ਟਰ ਦੀ ਅਖੰਡਤਾ ਲਈ ਸੂਰਦਾਸ ਦਾ ਜਨਮ ਲੈਣਾ ਨਿਸਚੈ ਹੀ ਕੁਦਰਤ ਦੀ ਇਕ ਮਹਾਨ ਦਾਤ ਸੀ।

**ਪਰਿਵਾਰਕ ਜੀਵਨ**

ਅੰਦਰਲੀ ਗੁਆਹੀ ਦੇ ਅਧਾਰ ਤੇ ਸੂਰਦਾਸ ਦੇ ਪਰਿਵਾਰਕ ਜੀਵਨ ਬਾਰੇ ਕੁਝ ਤੱਥ ਮਿਲਦੇ ਹਨ। ਸੂਰਦਾਸ ਦਾ ਵਿਆਹ ਹੋਇਆ ਸੀ ਪਰ ਇਸ ਦਾ ਗ੍ਰਿਹਸਥੀ ਜੀਵਨ ਬਹੁਤਾ ਸੁਖੀ ਨਹੀਂ ਸੀ। ਇਸ ਦੀ ਸੰਤਾਨ ਵੀ ਹੋਈ ਸੀ ਪਰ ਇਸਤਰੀ ਅਤੇ ਬੱਚੇ ਇਸ ਨੂੰ ਕੋਈ ਸੁਖ ਨਹੀਂ ਦੇ ਸਕੇ ਸਨ। ਦੀਖਿਅਤ ਹੋਣ ਤੋਂ ਪਹਿਲਾਂ ਇਹ ਵਿਸ਼ੇ ਵਿਕਾਰਾਂ ਵਿਚ ਮਗਨ ਸੀ। ਇਸ ਸੰਬੰਧ ਵਿਚ ਸੂਰਦਾਸ ਨੇ ਆਪ ਲਿਖਿਆ ਹੈ ਕਿ :

ਦਵੈ ਮੇਂ ਏਕੋ ਤੋ ਨ ਭਈ।
ਨਾ ਹਰਿ ਭਜੋ ਨਾ ਗ੍ਰਿਹ ਸੁਖ ਪਾਏ ਵਿਰਥਾ ਬਿਹਾਇ ਗਈ।

× × × ×

ਸੁਤ ਸਨੇਹ ਤਿਅ ਸਕਲ ਕੁਟੰਬ ਮਿਲਿ ਨਿਸਦਿਨ ਹੋਤਿ ਖਈ।

× × × ×

ਵਿਸੈ ਵਿਕਾਰ ਦਵਾਨਲ ਉਪਜੀ ਮੋਹ ਬਿਆਰ ਬਈ।
ਭ੍ਰਮਤ ਭ੍ਰਮਤ ਬਹੁਤੈ ਦੁਖ ਪਾਇਉ ਅਜਹੂੰ ਨਾ ਟੇਵ ਗਈ॥

ਸੂਰਦਾਸ ਦੇ ਜਨਮ ਤੋਂ ਅੰਨ੍ਹਾ ਹੋਣ ਬਾਰੇ ਭਾਵੇਂ ਵਿਦਵਾਨਾਂ ਵਿਚ ਮਤਭੇਦ ਹੈ ਪਰ ਇਤਨਾ ਅਵੱਸ਼ ਕਿਹਾ ਜਾ ਸਕਦਾ ਹੈ ਕਿ ਉਹ ਦੀਖਿਅਤ ਹੋਣ ਤੋਂ ਪਹਿਲਾਂ ਨੇਤਰਹੀਨ ਜ਼ਰੂਰ ਹੋ ਗਿਆ ਸੀ। ਨੇਤਰਹੀਨ ਹੋਣ ਦੇ ਬਾਵਜੂਦ ਵੀ ਸੂਰਦਾਸ ਨੂੰ ਦਿੱਬ ਦ੍ਰਿਸ਼ਟੀ ਪ੍ਰਾਪਤ ਸੀ। ਇਸ ਸੰਬੰਧ ਵਿਚ ਇਕ ਲੋਕ ਕਥਾ ਪ੍ਰਚਲਿਤ ਹੈ। ਕਹਿੰਦੇ ਹਨ ਕਿ ਸੂਰਦਾਸ ਦੀ ਪਤਨੀ ਨੂੰ ਉਸ ਦੇ ਆਂਢ-ਗੁਆਂਢ ਦੇ ਤਾਅਨਾ ਮਾਰਦੇ ਸਨ ਕਿ ਤੇਰਾ ਪਤੀ ਤਾਂ ਨੇਤਰਹੀਨ ਹੈ? ਤੂੰ ਇਹ ਹਾਰ ਸ਼ਿੰਗਾਰ ਕਿਸ ਲਈ ਕਰਦੀ ਹੈਂ? ਤਾਂ ਉਸ ਦੀ ਔਰਤ ਨੇ ਕਿਹਾ ਕਿ ਮੇਰੇ ਪਤੀ ਨੂੰ ਦਿੱਬ ਦ੍ਰਿਸ਼ਟੀ ਪ੍ਰਾਪਤ ਹੈ ਜਿਸ ਕਰਕੇ ਉਹ ਮੇਰਾ ਰੂਪ ਤੇ ਹਾਰ ਸ਼ਿੰਗਾਰ ਵੇਖ ਲੈਂਦਾ ਹੈ। ਪਰ ਗੁਆਂਢਣਾਂ ਨੇ ਇਸ ਗੱਲ ਨੂੰ ਨਹੀਂ ਮੰਨਿਆ ਤੇ ਕਿਹਾ ਕਿ ਤੂੰ ਆਪਣੇ ਮੱਥੇ ਤੇ ਬਿੰਦੀ ਨੂੰ ਉਪਰ ਹੇਠਾਂ ਲਾ ਦੇ। ਉਸ ਨੇ ਇਸ ਤਰ੍ਹਾਂ ਕਰਦੇ ਹੋਏ ਸੂਰਦਾਸ ਨੂੰ ਆਖਿਆ ਕਿ 'ਹੇ ਪ੍ਰਾਣਨਾਥ! ਪਿੰਡ ਦੀਆਂ ਤੀਵੀਆਂ ਮੈਨੂੰ ਕਹਿੰਦੀਆਂ ਹਨ ਕਿ ਜਦ ਮੇਰਾ ਪਤੀ ਨੇਤਰਹੀਨ ਹੈ ਤਾਂ ਤੂੰ ਕਿਸ ਲਈ ਇਹ ਸ਼ਿੰਗਾਰ ਕਰਦੀ ਹੈਂ?'' ਇਸ ਗੱਲ ਨੂੰ ਸੁਣ ਕੇ ਸੂਰਦਾਸ ਨੇ ਕਿਹਾ—"ਚੰਗਾ, ਅੱਜ ਤੂੰ ਸ਼ਿੰਗਾਰ ਕਰ ਕੇ ਹੋਰ ਤੀਵੀਆਂ ਨਾਲ ਆਵੀਂ। ਮੈਂ ਦਸ ਦਿਆਂਗਾ ਕਿ ਤੇਰਾ ਕਿਹੜਾ ਗਹਿਣਾ ਠੀਕ ਨਹੀਂ ਤੇ ਕਿਥੋਂ ਸ਼ਿੰਗਾਰ ਵਿਚ ਗ਼ਲਤੀ ਹੈ।'' ਕਹਿੰਦੇ ਹਨ ਕਿ ਜਦ ਸੂਰਦਾਸ ਦੀ ਪਤਨੀ ਸ਼ਿੰਗਾਰ ਕਰਕੇ ਆਈ ਤਾਂ ਸੂਰਦਾਸ ਨੇ ਕਹਿ ਦਿੱਤਾ, 'ਤੇਰੇ ਮੱਥੇ ਤੇ ਲਗੀ ਬਿੰਦੀ ਠੀਕ ਨਹੀਂ।'

ਸੂਰਦਾਸ ਬਾਰੇ ਇਹ ਵੀ ਕਥਾ ਪ੍ਰਚਲਿਤ ਹੈ ਕਿ ਉਹ ਬੜਾ ਕਾਮੀ ਸੀ ਅਤੇ ਲਿੰਗ-

ਸੁਖ ਭੋਗ ਵਿਚ ਲੀਨ ਰਿਹਾ ਕਰਦਾ ਸੀ। ਉਹ ਇਕ ਖ਼ੂਬਸੂਰਤ ਔਰਤ ਤੇ ਮੋਹਿਤ ਹੋ ਗਿਆ। ਉਸ ਦੇ ਤਾਅਨਿਆਂ ਕਰਕੇ ਇਸ ਨੇ ਆਪਣੀਆਂ ਅੱਖਾਂ ਵਿਚ ਤਪਦੀਆਂ ਸਲਾਖਾਂ ਫੇਰ ਲਈਆਂ ਤੇ ਅੰਨ੍ਹਾ ਹੋ ਗਿਆ। ਭਾਵੇਂ ਸੂਰਦਾਸ ਨੇ ਇਸ ਘਟਨਾ ਦਾ ਕਿਤੇ ਵੀ ਵਰਣਨ ਨਹੀਂ ਕੀਤਾ ਪਰ ਇਤਨਾ ਤਾਂ ਸੰਭਵ ਹੈ ਕਿ ਉਹ ਦੀਖਿਅਤ ਹੋਣ ਤੋਂ ਪਹਿਲਾਂ ਕਾਫ਼ੀ ਕਾਮੀ ਸੀ। ਉਸ ਨੇ ਆਪ ਲਿਖਿਆ ਹੈ :

ਕਾਮ ਕ੍ਰੋਧ ਸਮੇਤ ਤ੍ਰਿਸ਼ਨਾ ਪਵਨ ਅਤਿ ਝਕ ਝੋਰ।
ਨਾਹਿ ਚਿਤਵਨ ਦੇਤ ਤਿਅ ਸੁਤ ਨਾਮ ਨੌਕਾ ਔਰ॥

ਮਨੋਵਿਗਿਆਨਕ ਦ੍ਰਿਸ਼ਟੀ ਤੋਂ ਵੇਖਿਆ ਜਾਏ ਤਾਂ ਸੂਰਦਾਸ ਦੀ ਕਾਮ-ਵਾਸ਼ਨਾ ਉਦਾਤੀਕ੍ਰਿਤ ਹੋ ਕੇ ਪ੍ਰਭੂ-ਭਗਤੀ ਵਿਚ ਪਰਿਵਰਤਿਤ ਹੋ ਗਈ ਸੀ। ਤੁਲਸੀਦਾਸ ਨਾਲ ਵੀ ਅਜਿਹੀ ਘਟਨਾ ਵਾਪਰੀ ਸੀ। ਉਸ ਨੇ ਆਪਣੀ ਔਰਤ ਦੇ ਤਾਅਨਾ ਮਾਰਨ ਕਰਕੇ ਰਾਮ-ਭਗਤੀ ਸ਼ੁਰੂ ਕੀਤੀ ਸੀ। ਇਸੇ ਤਰ੍ਹਾਂ ਸੂਰਦਾਸ ਬਾਰੇ ਵੀ ਕਿਹਾ ਜਾਂਦਾ ਹੈ ਕਿ ਉਸਨੇ ਆਪਣੀ ਔਰਤ ਜਾਂ ਪ੍ਰੀਤਮਾ ਕਾਰਨ ਆਪਣੀਆਂ ਅੱਖਾਂ ਫੋੜ ਲਈਆਂ ਸਨ ਤੇ ਸ੍ਰੀ ਕ੍ਰਿਸ਼ਨ ਤੋਂ ਇਲਾਵਾ ਕਿਸੇ ਹੋਰ ਨੂੰ ਵੇਖਣਾ ਨਹੀਂ ਚਾਹੁੰਦਾ ਸੀ। ਪਰ ਇਤਨਾ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਸੂਰਦਾਸ ਦੀ ਇਸ ਘਟਨਾ ਦਾ ਅੰਦਰਲੀ ਗੁਆਹੀ ਜਾਂ ਬਾਹਰਲੀ ਗੁਆਹੀ ਵਿਚ ਕੋਈ ਉੱਲੇਖ ਨਹੀਂ ਮਿਲਦਾ। ਹੋ ਸਕਦਾ ਹੈ ਕਿ ਸੂਰਦਾਸ ਦੇ ਵਿਰੋਧੀਆਂ ਵਲੋਂ ਅਜਿਹੀ ਘਟਨਾ ਦਾ ਪ੍ਰਚਾਰ ਕਰ ਦਿੱਤਾ ਗਿਆ ਹੋਵੇ।

ਸੂਰਦਾਸ ਦੇ ਜੀਵਨ ਵਿਚ ਮਹੱਤਵਪੂਰਨ ਪਰਿਵਰਤਨ ਲਿਆਉਣ ਵਾਲੀ ਘਟਨਾ ਧਰਮ ਦੀ ਰੱਖਿਆ ਲਈ ਲੜਾਈ ਵਿਚ ਉਸ ਦੇ ਛੇ ਭਰਾਵਾਂ ਦਾ ਮਾਰਿਆ ਜਾਣਾ ਸੀ। ਉਸ ਸਮੇਂ ਸਿਕੰਦਰ ਲੋਧੀ ਦਾ ਰਾਜ ਸੀ ਤੇ ਉਸ ਨੇ ਹਿੰਦੂਆਂ ਦੇ ਕਈ ਮੰਦਰ ਢਾਹ ਦਿੱਤੇ ਸਨ। ਉਸ ਨੇ ਸੰਮਤ 1560 ਦੇ ਆਸ ਪਾਸ ਮਥੁਰਾ ਦੇ ਮੰਦਰ ਢਾਹੁਣੇ ਸ਼ੁਰੂ ਕੀਤੇ। ਇਸ ਦਾ ਵਿਰੋਧ ਸੂਰਦਾਸ ਦੇ ਭਰਾਵਾਂ ਨੇ ਕੀਤਾ ਤੇ ਆਪਣੇ ਧਰਮ ਤੇ ਦੇਵ-ਸਥਾਨਾਂ ਦੀ ਰੱਖਿਆ ਲਈ ਉਹ ਮੁਸਲਮਾਨਾਂ ਦੀ ਫ਼ੌਜ ਨਾਲ ਜੂਝ ਪਏ। ਨੇਤਰਹੀਨ ਹੋਣ ਕਾਰਨ ਸੂਰਦਾਸ ਨੇ ਇਸ ਲੜਾਈ ਵਿਚ ਕੋਈ ਭਾਗ ਨਹੀਂ ਲਿਆ। ਜਦ ਉਸ ਨੂੰ ਪਤਾ ਲਗਿਆ ਕਿ ਉਸਦੇ ਭਰਾ ਯੁੱਧ ਵਿਚ ਸ਼ਹੀਦ ਹੋ ਗਏ ਹਨ ਤਾਂ ਉਸਦਾ ਕੋਮਲ ਮਨ ਇਸ ਦੁਨੀਆਂ ਤੋਂ ਉਪਰਾਮ ਹੋ ਗਿਆ :

ਸੋ ਸਮਰ ਕਰਿ ਸਾਹਿ ਸਜੋਂ ਸਬ ਗਏ ਵਿਧਿ ਕੇ ਲੋਕ।
ਰਹਿਉ ਸੂਰਜਚੰਦ ਦ੍ਰਿਗ ਤੇ ਹੀਨ ਭਰਿ ਭਰਿ ਸੋਕ॥

ਅਤਿਅੰਤ ਉਪਰਾਮਤਾ ਦੀ ਇਸ ਅਵਸਥਾ ਵਿਚ ਸੂਰਦਾਸ ਘਰ ਤੋਂ ਚਲ ਪਿਆ। ਰਸਤੇ ਵਿਚ ਇਕ ਪੁਰਾਣਾ ਖੂਹ ਸੀ। ਨੇਤਰਹੀਨ ਹੋਣ ਕਾਰਨ ਸੂਰਦਾਸ ਨੂੰ ਇਸ ਦਾ ਪਤਾ ਨਹੀਂ ਸੀ ਤੇ ਉਹ ਉਸ ਖੂਹ ਵਿਚ ਡਿੱਗ ਪਿਆ। ਸੱਤ ਦਿਨ ਤਕ ਕਿਸੇ ਨੂੰ ਵੀ ਇਸ ਦਾ ਪਤਾ ਨਹੀਂ ਲਗਿਆ। ਆਖਿਰ ਸੱਚੇ ਦਿਲੋਂ ਨਿਕਲੀ ਉਸ ਦੀ ਪੁਕਾਰ ਨੂੰ ਸੁਣ ਕੇ ਭਗਵਾਨ ਕ੍ਰਿਸ਼ਨ ਨੇ ਆਪਣੇ ਹੱਥੀਂ ਉਸ ਨੂੰ ਬਾਹਰ ਕੱਢਿਆ ਤੇ ਵਰ ਮੰਗਣ ਲਈ

ਆਖਿਆ। ਸੂਰਦਾਸ ਨੇ ਬੇਨਤੀ ਕੀਤੀ ਕਿ "ਹੇ ਪ੍ਰਭੂ ! ਜੇ ਤੂੰ ਮੇਰੇ ਤੇ ਪ੍ਰਸੰਨ ਹੋਇਆ ਹੈਂ ਤਾਂ ਮੈਨੂੰ ਇਹੋ ਵਰ ਦੇ ਕਿ ਮੈਂ ਤੇਰੇ ਬਿਨਾ ਕਿਸੇ ਹੋਰ ਨੂੰ ਨਾ ਵੇਖਾਂ ਤੇ ਕਾਮ-ਕਰੋਧ ਆਦਿ ਮੇਰੇ ਦੁਸ਼ਮਣਾਂ ਦਾ ਨਾਸ ਕਰ ਦੇਵੇਂ।" ਸ੍ਰੀ ਕ੍ਰਿਸ਼ਨ ਨੇ ਕਿਹਾ 'ਤਥਾਸਤੁ', (ਇਵੇਂ ਹੀ ਹੋਵੇਗਾ)। ਇਸ ਘਟਨਾ ਬਾਰੇ ਸੂਰਦਾਸ ਨੇ ਆਪ ਲਿਖਿਆ ਹੈ ਕਿ :

ਪਰਿਉ ਕੂਪ ਪੁਕਾਰ ਕਾਹੂ ਸੁਨੀ ਨਾ ਸੰਸਾਰ।
ਸਾਤਵੇਂ ਚਖ ਦੇ ਕਹੀ ਸ਼ਿਸੁ ਸੁਨ ਮਾਂਗ ਵਰ ਲੋ ਚਾਇ।
ਹੌਂ ਕਹੀ ਪ੍ਰਭੂ ਭਗਤਿ ਚਾਹੌਤ ਸਤਰੂ ਨਾਸ ਸੁਭਾਇ।
ਦੂਸਰੋ ਨਾ ਰੂਪ ਦੇਖੋਂ ਦੇਖਿ ਰਾਧਾ ਸਿਆਮ॥
ਸੁਨਤ ਕਰੁਨਾ ਨਿਧਿ ਭਾਖੀ ਏਵਮਸਤੁ ਸੁਧਾਮ॥

ਘਰ ਗ੍ਰਿਹਸਥੀ ਤੋਂ ਦੁਖੀ, ਔਰਤ-ਸੰਤਾਨ ਤੋਂ ਸਤਾਇਆ ਹੋਇਆ ਅਤੇ ਛੇ ਜਵਾਨ ਭਰਾਵਾਂ ਦੀ ਮੌਤ ਕਾਰਨ ਸੂਰਦਾਸ ਜਮਨਾ ਕਿਨਾਰੇ ਗਊ ਘਾਟ ਦੇ ਇਕ ਮੰਦਰ ਵਿਚ ਪ੍ਰਭੂ-ਭਗਤੀ ਵਿਚ ਲੀਨ ਰਹਿਣ ਲਗਿਆ। ਇਥੇ ਉਸ ਨੇ ਵਿਨੈ-ਪਦ ਰਚੇ ਜਿਨ੍ਹਾਂ ਵਿਚ ਉਸ ਨੇ ਆਪਣੀ ਦੀਨ-ਹੀਨ ਦਸ਼ਾ, ਨੇਤਰਹੀਨਤਾ, ਨਿਰਬਲਤਾ, ਉਪਰਾਮਤਾ, ਵਿਆਕੁਲਤਾ, ਨਿਮਰਤਾ ਅਤੇ ਭਗਤੀ-ਭਾਵ ਦਾ ਵਰਣਨ ਕੀਤਾ ਹੈ। ਪਰਮਾਤਮਾ ਦੀ ਕਿਰਪਾ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ ਜੇ ਉਹ ਪ੍ਰਭੂ ਕਿਰਪਾ ਕਰੇ ਤਾਂ ਲੰਗੜਾ-ਲੂਲਾ ਪਹਾੜ ਚੜ੍ਹ ਜਾਂਦਾ ਹੈ, ਨੇਤਰਹੀਨ ਨੂੰ ਸਭ ਕੁਝ ਦਿਖਾਈ ਦੇਣ ਲਗਦਾ ਹੈ, ਕੰਨਾਂ ਤੋਂ ਬੋਲਾ ਸੁਣਨ ਲਗਦਾ ਹੈ ਅਤੇ ਗੂੰਗੇ ਨੂੰ ਬੋਲ ਮਿਲ ਜਾਂਦੇ ਹਨ :

ਚਰਨ ਕਮਲ ਬੰਦੌਂ ਹਰਿ ਰਾਈ।
ਜਾਕੀ ਕ੍ਰਿਪਾ ਪੰਗੁ ਗਿਰਿ ਲੰਘੈ ਅੰਧੇ ਕੋ ਸਬ ਕੁਝ ਦਰਸਾਈ॥
ਬਹਰੋ ਸੁਨੈ ਮੂਕ ਪੁਨਿ ਬੋਲੇ ਰੰਕ ਚਲੈ ਸਿਰ ਛੱਤਰ ਧਰਾਈ॥

ਕੁਝ ਪਦਾਂ ਵਿਚ ਸੂਰਦਾਸ ਨੇ ਆਪਣੇ ਜੀਵਨ ਦੀਆਂ ਘਟਨਾਵਾਂ ਦਾ ਵੀ ਉੱਲੇਖ ਕੀਤਾ ਹੈ ਜਿਵੇਂ ਕਿ :

(1) ਵੇਸ ਧਰਿ ਧਰਿ ਹਰਿਉ ਪਰ ਧਨ ਸਾਧੂ ਸਾਧੂ ਕਹਾਇ।
ਜੈਸੇ ਨਟ ਲੋਭ ਕਾਰਨ ਕਰਤ ਸਵਾਂਗ ਬਨਾਇ॥

(2) ਗ੍ਰਿਹ ਦੀਪਕ ਧਨ ਤੇਲ ਤੁਲ ਤਿਅ ਸੁਤ ਜਵਾਲਾ ਅਤਿ ਜੋਰ।
ਮੈਂ ਮਤਿਹੀਨ ਮਰਮ ਨਹੀਂ ਜਾਨਯੋ ਪਰਿਉ ਅਧਿਕ ਕਰਿ ਦੌਰ॥

(3) ਤੇਲ ਲਗਾਇ ਕਿਓ ਰੁਚਿ ਮਰਦਨ ਮਲਿ ਮਲਿ ਬਸਤਰ ਧੋਏ।
ਤਿਲਕ ਬਨਾਇ ਚਲੈ ਸੁਆਮੀ ਹਵੈ ਵਿਸ਼ਅਨਿ ਕੇ ਮੁਖ ਜੋਏ॥

(4) ਚਰਨੋਦਕ ਨੌਂ ਛਾਂਡਿ ਸੁਧਾਰਸ ਸੁਰਾ ਪਾਨ ਅੰਚਉ।

ਕਹਿੰਦੇ ਹਨ ਕਿ ਸੂਰਦਾਸ ਦੇ ਇਹ ਪਦ ਬੜੇ ਪ੍ਰਸਿੱਧ ਹੋ ਗਏ ਸਨ ਤੇ ਉਸ ਦੇ ਕੁਝ ਚੇਲੇ ਉਸ ਦੇ ਨਾਲ ਵੀ ਰਹਿੰਦੇ ਸਨ। ਲੋਕਾਂ ਵਿਚ, ਸੰਤ-ਸਮਾਜ ਵਿਚ ਇਨ੍ਹਾਂ ਪਦਾਂ ਦੀ ਪ੍ਰਸੰਸਾ ਸੁਣ ਕੇ ਸੁਆਮੀ ਵਲੱਭਾਚਾਰੀਆ ਸੂਰਦਾਸ ਨੂੰ ਆਪ ਮਿਲਣ ਆਏ। ਉਨ੍ਹਾਂ ਨੇ ਉਸਨੂੰ ਕੁਝ ਸੁਣਾਉਣ ਲਈ ਆਖਿਆ। ਸੂਰਦਾਸ ਨੇ ਕੁਝ ਪਦ ਸੁਣਾਏ ਜਿਨ੍ਹਾਂ ਵਿਚ ਉਸ ਦੀ ਦੀਨ-ਹੀਨ ਦਸ਼ਾ, ਨਿਰਬਲਤਾ, ਵਿਨੈ-ਸ਼ੀਲਤਾ, ਨਿਮਰਤਾ ਅਤੇ ਭਾਵਨਾ ਦਾ

ਵਰਣਨ ਸੀ । ਇਨ੍ਹਾਂ ਪਦਾਂ ਨੂੰ ਸੁਣ ਕੇ ਸੁਆਮੀ ਵਲੱਭ ਨੇ ਕਿਹਾ ਕਿ "ਸੂਰ ਹੌਕੇ ਦ੍ਵੈ ਇਸ ਤਰ੍ਹਾਂ ਕਿਉਂ ਤਰਲੇ ਕਢਦਾ ਹੈਂ ? ਕੁਝ ਭਗਵਦ ਭਜਨ ਕਰ ।"

**ਦੀਖਿਆ**

ਅੰਦਰਲੀ ਗਵਾਹੀ ਤੋਂ ਸਿੱਧ ਹੁੰਦਾ ਹੈ ਕਿ ਸੂਰਦਾਸ ਅਤੇ ਉਸ ਦਾ ਸਾਰਾ ਪਰਿਵਾਰ ਪਹਿਲਾਂ ਸ਼ਿਵ-ਭਗਤ ਸੀ । ਇਸ ਸੰਬੰਧ ਵਿਚ ਸੂਰਦਾਸ ਨੇ ਆਪ ਲਿਖਿਆ ਹੈ ਕਿ :

ਸ਼ਿਵ ਵਿਧਾਨ ਤਪ ਕਰਿਉ ਬਹੁਤ ਦਿਨ ਤਉ ਪਾਰ ਨਹਿ ਲੀਨ ॥

ਇਸ ਪੰਕਤੀ ਤੋਂ ਸਪਸ਼ਟ ਹੈ ਕਿ ਸੁਆਮੀ ਵਲੱਭਾਚਾਰੀਆ ਨਾਲ ਭੇਂਟ ਹੋਣ ਤੋਂ ਪਹਿਲਾਂ ਸੂਰਦਾਸ ਨੇ ਸ਼ੈਵ-ਮੱਤ ਅਨੁਸਾਰ ਅਨੇਕ ਪ੍ਰਕਾਰ ਦੇ ਤਪ ਕੀਤੇ ਸਨ । ਹੇਠ ਲਿਖਿਆ ਪਦ ਇਕ ਪਾਸੇ ਤਾਂ ਸੂਰਦਾਸ ਦੇ ਸ਼ੈਵ-ਮੱਤ ਦੇ ਵਿਧੀ-ਵਿਧਾਨਾਂ ਅਨੁਸਾਰ ਹਿੰਸਕ ਕਿਰਿਆਵਾਂ ਕਰਨ ਦਾ ਸੰਕੇਤ ਦਿੰਦਾ ਹੈ ਤੇ ਦੂਜੇ ਪਾਸੇ ਇਨ੍ਹਾਂ ਕਿਰਿਆਵਾਂ ਦੇ ਨਿਰਾਰਥਕ ਹੋਣ ਉਪਰੰਤ ਉਸ ਦੇ ਵੈਸ਼ਣਵ-ਮੱਤ ਵੱਲ ਝੁਕਾਵ ਦਾ ਵੀ ਇਸ਼ਾਰਾ ਕਰਦਾ ਹੈ :

ਅਪਨੀ ਭਗਤਿ ਦੈ ਭਗਵਾਨ ।
ਹੋਇ ਜੌ ਲਾਲਚੁ ਦਿਖਾਵਹੁ ਨਾਹਿਨ ਰੁਚਿ ਆਨ ॥
ਜਾ ਦਿਨ ਤੈਂ ਜਗਿ ਜਨਮੁ ਯਾਕੌ ਇਹੈ ਯਾਕੀ ਰੀਤਿ ।
ਬਿਸੈ ਬਿਸੁ ਹਠਿ ਖਾਤੁ ਡਰਤ ਨ ਕਰਤ ਕਛੁ ਅਨੀਤਿ ॥
ਜਰਉ ਜਵਾਲਾ ਗਿਰਿਉ ਗਿਰ ਤੇ ਸੁਕਰ ਕਾਟਯੋ ਸੀਸ ।
ਸਕੁਚਿ ਸਾਹਸ ਕਰਤ ਮਨ ਮਹਿ ਰਾਖਿ ਸਕਤੁ ਨ ਈਸ ॥
ਕਾਮਨਾ ਕਰਿ ਕੋਪਿ ਕਬਹੂੰ ਕਿਏ ਕੁਲ ਪਸੁ ਘਾਤ ॥[1]
ਦੇਖਿ ਸਾਵਕ ਜਿਉਂ ਤਜਤ ਗ੍ਰਿਹ ਇੰਦ੍ਰ ਅਧਿਕ ਡਰਾਤ ॥

ਉਪਰੋਕਤ ਪਦ ਦਾ ਭਾਵ ਇਹ ਹੈ ਕਿ—ਹੇ ਪ੍ਰਭੂ ! ਤੂੰ ਮੈਨੂੰ ਆਪਣੀ ਭਗਤੀ ਦੇ । ਇਸ ਦੇ ਬਦਲੇ ਜੇ ਤੂੰ ਮੈਨੂੰ ਕਰੋੜਾਂ ਲਾਲਚ ਵੀ ਦਿਖਾਵੇਂ ਤਾਂ ਵੀ ਮੈਂ ਹੋਰ ਨਹੀਂ ਚਾਹਵਾਂਗਾ ਕਿਉਂਕਿ ਸੰਸਾਰ ਦੇ ਸਾਰੇ ਸੁੱਖ ਮੈਂ ਪਹਿਲਾਂ ਹੀ ਭੋਗ ਚੁਕਾ ਹਾਂ । ਮੈਂ ਤਾਂ ਜਨਮ ਦੇ ਪਹਿਲੇ ਦਿਨ ਤੋਂ ਹੀ ਸੰਸਾਰ ਦੇ ਸੁੱਖਾਂ ਦਾ ਭੋਗ ਕਰਦਾ ਆ ਰਿਹਾ ਹਾਂ ਤੇ ਇਹੋ ਮੇਰੀ ਰੀਤ ਰਹੀ ਹੈ । ਇਸ ਤਰ੍ਹਾਂ ਸੰਸਾਰਕ ਸੁੱਖਾਂ ਦੇ ਜ਼ਹਿਰ ਨੂੰ ਮੈਂ ਹਠ ਨਾਲ ਖਾਂਦਾ ਰਿਹਾ ਹਾਂ । ਮੈਂ ਬੁਰੇ ਕੰਮਾਂ ਨੂੰ ਕਰਨ ਤੋਂ ਕਦੇ ਵੀ ਨਹੀਂ ਡਰਿਆ । ਪਰ ਇਨ੍ਹਾਂ ਸੁੱਖਾਂ ਦੀ ਅੱਗ ਅੱਜ ਵੀ ਮੈਨੂੰ ਸਾੜ ਰਹੀ ਹੈ । ਸ਼ਿਵ ਨੂੰ ਪ੍ਰਸੰਨ ਕਰਨ ਲਈ ਮੈਂ ਪੰਜ ਅਗਨੀ ਦੀ ਅੱਗ ਵਿਚ ਸੜਿਆ, ਪਹਾੜ ਤੋਂ ਡਿੱਗਿਆ, ਆਪਣੇ ਹੱਥਾਂ ਨਾਲ (ਰਾਵਣ ਵਾਂਗ) ਆਪਣਾ ਸਿਰ ਵੱਢ ਕੇ ਸ਼ਿਵ ਨੂੰ ਅਰਪਿਤ ਕੀਤਾ, ਉਸ ਨੂੰ ਪ੍ਰਸੰਨ ਕਰਨ ਲਈ ਕਈ ਪਸ਼ੂਆਂ ਦੀ ਬਲੀ ਦਿੱਤੀ ਤੇ ਜਿਸ ਤਰ੍ਹਾਂ ਕੋਈ ਸੰਨਿਆਸੀ ਆਪਣਾ ਘਰ-ਬਾਰ ਤਿਆਗ ਕੇ ਜੰਗਲਾਂ ਵਿਚ ਘੋਰ ਤਪੱਸਿਆ ਕਰਕੇ ਇੰਦਰ ਦੇਵਤਾ ਵਿਚ ਭੈ ਪੈਦਾ ਕਰ ਦਿੰਦਾ ਹੈ, ਉਸੇ ਤਰ੍ਹਾਂ ਮੈਂ

[1]'ਸੂਰ ਸਾਗਰ', ਪੰਨਾ 106

ਵੀ ਸ਼ਿਵ ਦੀ ਭਗਤੀ ਲਈ ਘਰ-ਬਾਰ ਤਿਆਗ ਕੇ ਬੜੀ ਕਠਿਨ ਤਪੱਸਿਆ ਕੀਤੀ ਅਤੇ ਮੇਰੀ ਤਪੱਸਿਆ ਤਾਂ ਇੰਦਰ ਨੂੰ ਇਹ ਡਰ ਹੋ ਗਿਆ ਕਿ ਕਿਤੇ ਇਹ ਮੇਰਾ ਸਿੰਘਾਸਨ ਹੀ ਨਾ ਖੋਹ ਲਵੇ। ਸ਼ਿਵ ਦੀ ਇਤਨੀ ਭਗਤੀ ਕਰਨ ਉਪਰੰਤ ਵੀ ਸੂਰਦਾਸ ਦੇ ਮਨ ਨੂੰ ਸ਼ਾਂਤੀ ਨਾ ਮਿਲੀ ਤੇ ਉਹ ਵੈਸ਼ਣਵ ਬਣ ਕੇ ਪ੍ਰਭੂ ਦੀ ਭਗਤੀ ਕਰਨ ਲਗ ਪਿਆ।

ਆਪਣੀ ਭਗਤੀ ਭਾਵਨਾ ਕਾਰਨ ਸੂਰਦਾਸ ਜਦ ਬੜਾ ਪ੍ਰਸਿੱਧ ਹੋ ਗਿਆ ਤਾਂ ਇਸ ਦੀ ਪ੍ਰਸਿੱਧੀ ਸੁਣ ਕੇ ਸੁਆਮੀ ਵਲੱਭਚਾਰੀਆ ਗਊ ਘਾਟ ਤੇ ਇਸ ਨੂੰ ਮਿਲਣ ਲਈ ਆਏ। ਉਨ੍ਹਾਂ ਦੇ ਦਰਸ਼ਨ ਕਰਕੇ ਸੂਰਦਾਸ ਦੇ ਮਨ ਨੂੰ ਬੜੀ ਸ਼ਾਂਤੀ ਮਿਲੀ ਤੇ ਉਸ ਨੇ ਦੀਖਿਅਤ ਹੋਣ ਲਈ ਬੇਨਤੀ ਕੀਤੀ। ਸੁਆਮੀ ਵਲੱਭ ਨੇ ਸੂਰਦਾਸ ਨੂੰ ਯੋਗ ਜਾਣ ਕੇ ਦੀਖਿਆ ਦੇ ਦਿਤੀ ਤੇ ਉਸ ਨੂੰ ਗੁਰੂ ਮੰਤਰ ਦਿੰਦੇ ਹੋਏ ਭਾਗਵਤ-ਪੁਰਾਣ ਦੇ ਦਸ਼ਮ ਸਕੰਧ ਦੀ ਅਨੁਕ੍ਰਮਣਿਕਾ ਸੁਣਾਈ। ਪੁਸ਼ਟੀ ਮਾਰਗ ਵਿਚ ਦੀਖਿਅਤ ਕਰਨ ਤੋਂ ਬਾਅਦ ਸੁਆਮੀ ਵਲੱਭ ਇਸ ਦਾ ਨਾਂ ਸੂਰਜ ਚੰਦ ਤੋਂ ਬਦਲ ਕੇ ਸੂਰਦਾਸ ਰਖ ਦਿਤਾ। ਸੁਆਮੀ ਵਲੱਭ ਦੱਖਣ ਦੇ ਪ੍ਰਸਿੱਧ ਬ੍ਰਾਹਮਣ ਸਨ ਤੇ ਉਸ ਵੇਲੇ ਉੱਤਰੀ ਭਾਰਤ ਵਿਚ ਕ੍ਰਿਸ਼ਨ-ਭਗਤੀ ਦਾ ਪ੍ਰਚਾਰ ਕਰਨ ਲਈ ਆਏ ਸਨ। ਇਸ ਘਟਨਾ ਦਾ ਵਰਣਨ ਕਰਦੇ ਹੋਏ 'ਸਾਹਿੱਤ-ਲਹਰੀ' ਵਿਚ ਸੂਰਦਾਸ ਨੇ ਲਿਖਿਆ ਹੈ ਕਿ :

ਪ੍ਰਬਲ ਦਕਸ਼ਿਣ ਵਿਪ੍ਰਕੁਲ ਤੈਂ ਸ਼ਤਰੂ ਹਵੈ ਹੈ ਨਾਸ।
ਅਖਿਲ ਬੁਧੀ ਵਿਚਾਰਿ ਵਿਦਿਆ ਮਾਨ ਮਾਨੈ ਸਾਮ॥
ਨਾਮ ਰਾਖੇ ਮੋਰ ਸੂਰਜ ਦਾਸ ਸੂਰ ਸੁਸਿਆਮ।

ਅੰਤ 1531 ਵਿਚ ਦੀਖਿਅਤ ਹੋਣ ਉਪਰੰਤ ਗੁਰੂ ਦੀ ਕਿਰਪਾ ਸਦਕੇ ਸੂਰਦਾਸ ਦੇ ਪਿਛਲੇ ਪਾਪਾਂ ਦਾ ਨਾਸ਼ ਹੋ ਗਿਆ, ਉਸ ਦੀ ਬੁੱਧੀ, ਵਿਚਾਰ ਤੇ ਸੁਭਾ ਨਿਰਮਲ ਹੋ ਗਿਆ ਤੇ ਉਸ ਨੂੰ ਸੱਚੀ ਭਗਤੀ ਤੇ ਸੱਚੇ ਗਿਆਨ ਦਾ ਬੋਧ ਹੋਇਆ। ਆਪਣੇ ਗੁਰੂ ਦੀ ਮਹਿਮਾ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਗੁਰੂ ਬਿਨੁ ਐਸੀ ਕੌਨ ਕਰੈ।
ਮਾਲਾ ਤਿਲਕ ਮਨੋਹਰ ਬਾਨਾ ਲੈ ਸਿਰ ਛੱਤਰ ਧਰੈ॥
ਭਵ ਸਾਗਰ ਤੈਂ ਬੂੜਤ ਰਾਖੇ ਦੀਪਕ ਹਾਥ ਧਰੈ।
ਸੂਰ ਸਿਆਮ ਗੁਰੂ ਐਸੇ ਸਮਰਥ ਛਿਨ ਮੈਂ ਲੈ ਉਧਰੈ॥

ਆਤਮਾ ਦਾ ਪ੍ਰਕਾਸ਼ ਤਾਂ ਹਰੇਕ ਪ੍ਰਾਣੀ ਵਿਚ ਹੈ, ਪਰ ਉਸ ਦਾ ਬੋਧ ਕੇਵਲ ਗੁਰੂ ਕਿਰਪਾ ਨਾਲ ਹੀ ਹੁੰਦਾ ਹੈ :

ਅਪੁਨਪੌ ਆਪੁਨ ਹੀ ਮੈਂ ਪਾਇਉ।
ਸਬਦਹਿ ਸਬਦ ਭਯੋ ਉਜਿਆਰੋ ਸਤਿਗੁਰ ਭੇਦ ਬਤਾਇਉ॥

ਵਿਦਵਾਨਾਂ ਦਾ ਵਿਚਾਰ ਹੈ ਕਿ ਸੂਰਦਾਸ ਨੇ 67 ਵਰ੍ਹਿਆਂ ਦੀ ਉਮਰ ਵਿਚ ਦੀਖਿਆ ਲਈ ਸੀ। ਜਨਮ ਤੋਂ ਨੇਤਰਹੀਨ ਦਾ ਦੁੱਖ, ਛੇ ਜੁਆਨ ਭਰਾਵਾਂ ਦੀ ਮੌਤ ਦਾ ਸਦਮਾ, ਘਰ ਪਰਿਵਾਰ ਅਤੇ ਪਤਨੀ-ਸੰਤਾਨ ਤੋਂ ਦੁੱਖੀ ਸੂਰਦਾਸ ਨੇ ਚੜ੍ਹਦੀ ਉਮਰ ਵਿਚ

ਹੀ ਸੰਨਿਆਸ ਲੈ ਲਿਆ ਤੇ ਪ੍ਰਭੂ ਦੀ ਖੋਜ ਵਿਚ ਅਨੇਕ ਪ੍ਰਕਾਰ ਦੇ ਸਾਧ-ਸੰਤਾਂ ਦੀ ਸੇਵਾ ਕੀਤੀ। ਇਨ੍ਹਾਂ ਸੰਤਾਂ ਤੇ ਭਗਤਾਂ ਵਿਚ ਕਈ ਤਾਂ ਪਾਖੰਡੀ-ਭੇਖਧਾਰੀ ਸਨ ਤੇ ਆਪਣੇ ਆਪ ਨੂੰ ਗੁਰੂ ਅਖਵਾ ਕੇ ਭੋਲੀ-ਭਾਲੀ ਜਨਤਾ ਨੂੰ ਬੇਵਕੂਫ਼ ਬਣਾ ਰਹੇ ਸਨ। ਸੱਚੇ ਗੁਰੂ ਦੀ ਪ੍ਰਾਪਤੀ ਤੋਂ ਬਾਅਦ ਸੂਰਦਾਸ ਨੇ ਅਜਿਹੇ ਪਾਖੰਡੀ ਤੇ ਭੇਖ-ਧਾਰੀ ਗੁਰੂ ਅਖਵਾਉਣ ਵਾਲੇ ਸਾਧਾਂ ਦੀ ਕਰੜੀ ਨਿੰਦਾ ਵੀ ਕੀਤੀ ਹੈ। ਆਪਣੇ ਸੁਆਰਥਾਂ ਲਈ ਭੋਲੀ-ਭਾਲੀ ਜਨਤਾ ਦਾ ਖ਼ੂਨ ਚੂਸਣ ਵਾਲੇ ਗੁਰੂਆਂ ਨੂੰ ਧਿੱਕਾਰਦੇ ਹੋਏ ਉਹ ਕਹਿੰਦਾ ਹੈ ਕਿ :

ਵਿਮੁਖ ਜਨਨਿ ਕੋ ਸੰਗ ਨ ਕੀਜੈ।
ਇਨਕੇ ਵਿਮੁਖ ਵਚਨ ਸੁਨਿ ਸ੍ਰਵਨਨਿ ਦਿਨ ਦਿਨ ਦੇਹੀ ਛੀਜੈ॥
ਮੋਕੋਂ ਨੈਕੁ ਨਹੀਂ ਯੇ ਭਾਵਤ ਪਰਬਸ ਕੋਂ ਕਹਾ ਕੀਜੈ।
ਧਿਕ ਇਹਿ ਘਰ ਧਿਕ ਇਨ ਗੁਰੂ ਜਨ ਕੋਂ ਇਨਮੇਂ ਨਹੀਂ ਬਸੀਜੈ।
ਸੂਰਦਾਸ ਪ੍ਰਭੂ ਅੰਤਰਜਾਮੀ ਇਹੈ ਮਾਨਿ ਮਨ ਲਜੈ॥[1]

ਦੀਖਿਅਤ ਹੋਣ ਤੋਂ ਬਾਅਦ ਸੂਰਦਾਸ ਨੇ ਆਪਣੇ ਗੁਰੂ ਦੀ ਆਗਿਆ ਮੰਨਦੇ ਹੋਏ ਸ੍ਰੀ ਨਾਥ ਮੰਦਰ ਦੀ ਸੇਵਾ ਦਾ ਕੰਮ ਸੰਭਾਲ ਲਿਆ।

**ਅਕਬਰ ਨਾਲ ਭੇਂਟ :**

ਸੂਰਦਾਸ ਨੇ ਆਪਣੇ ਕਾਵਿ ਵਿਚ ਆਪਣੇ ਨਾਂ ਲਈ ਸੂਰਜ ਦਾਸ, ਸੂਰਜ ਚੰਦ, ਸੂਰ, ਸੂਰਦਾਸ ਅਤੇ ਸੂਰਸਿਆਮ ਜਿਹੇ ਉਪਨਾਮਾਂ ਦਾ ਪ੍ਰਯੋਗ ਕੀਤਾ ਹੈ ਤੇ ਇਸਨੂੰ ਆਧਾਰ ਬਣਾ ਕੇ ਵਿਦਵਾਨਾਂ ਨੇ ਬਨਾਰਸ ਦੇ ਰਹਿਣ ਵਾਲੇ ਬਿਲਵਾ ਮੰਗਲ ਸੂਰਦਾਸ, ਜਿਹੜਾ ਕਿ ਅਕਬਰ ਦੇ ਬਚਪਨ ਦਾ ਸਾਥੀ ਸੀ, ਅਤੇ ਅਕਬਰ ਦੇ ਦਰਬਾਰੀ ਨਿਰਤਕ ਸੂਰਦਾਸ ਮਦਨ ਮੋਹਨ ਨੂੰ ਇਕੋ ਹੀ ਵਿਅਕਤੀ ਮੰਨ ਲਿਆ ਹੈ। ਭਵਿੱਖ ਪੁਰਾਣ ਵਿਚ ਬਿਲਵਾ ਮੰਗਲ ਸੂਰਦਾਸ ਬਾਰੇ ਲਿਖਿਆ ਹੈ ਕਿ, 'ਬਿਲਵਾ ਮੰਗਲ ਸੂਰਦਾਸ ਦੱਖਣ ਦਾ ਬ੍ਰਾਹਮਣ, ਨਾਇਕਾ-ਭੇਦ ਵਿਚ ਨਿਪੁੰਨ ਅਤੇ ਵੇਸਵਾ ਵਿਚ ਅਨੁਰਾਗ ਰਖਣ ਵਾਲਾ ਸੀ।'[2] ਇਸੇ ਤਰ੍ਹਾਂ ਅਕਬਰ ਦੇ ਦਰਬਾਰੀ ਨਿਰਤਕ ਸੂਰਦਾਸ ਮਦਨ ਮੋਹਨ ਬਾਰੇ ਵੀ ਲਿਖਿਆ ਹੈ ਕਿ, "ਉਹ ਪੂਰਵ ਦਾ ਸੂਰਧਵਜ ਬ੍ਰਾਹਮਣ ਤੇ ਪ੍ਰਸਿੱਧ ਨਿਰਤਕ ਸੀ।"[3] ਪਰ ਪ੍ਰਸਿੱਧ ਮਹਾ ਕਵੀ ਸੂਰਦਾਸ ਇਨ੍ਹਾਂ ਦੋਹਾਂ ਸੂਰਦਾਸਾਂ ਤੋਂ ਬਿਲਕੁਲ ਹੀ ਵੱਖ ਵਿਅਕਤੀ ਸੀ ਤੇ ਇਸ ਬਾਰੇ

---

[1] 'ਸੂਰ ਪੰਚ ਸ਼ਤਕ', ਪੰਨਾ 90

[2] सूरश्चैव द्विजो जातो दक्षिणश्चैव पण्डितः ॥
विल्वमंगल एवापि नाम्ना तन्नृपतेः सखा ॥
नायिका भेद निपुणो वेश्यानां स च पारगः ॥
(भविष्य पुराण—24-25)

[3] मदनो ब्राह्मणो जातः पौर्वात्य सच नर्तकः।
चन्दलो नाम विख्यातो रहः क्रीड़ा विशारदः॥ (वही—26)

ਉਪਰੋਕਤ ਪੁਰਾਣ ਵਿਚ ਉਸ ਨੂੰ ਭੱਟ ਬ੍ਰਾਹਮਣ ਦਸਦੇ ਹੋਏ ਲਿਖਿਆ ਹੈ ਕਿ, "ਉਹ ਸ੍ਰੀ ਕ੍ਰਿਸ਼ਨ ਦੀ ਲੀਲਾ ਦਾ ਵਰਣਨ ਕਰਨ ਵਾਲਾ, ਸ਼ਿਵ-ਭਗਤ ਤੇ ਬਾਅਦ ਵਿਚ ਹਰਿ-ਪ੍ਰਿਅ (ਵੈਸ਼ਣਵ) ਅਤੇ ਭੱਟ ਵੰਸ਼ ਵਿਚੋਂ ਹੋਵੇਗਾ।"[1] ਭਵਿੱਖ ਪੁਰਾਣ ਅਨੁਸਾਰ ਤਿੰਨ ਸੂਰਦਾਸ ਇਕੋ ਸਮੇਂ ਹੋਏ ਜਿਨ੍ਹਾਂ ਵਿਚੋਂ ਬਿਲਵਾ ਮੰਗਲ ਸੂਰਦਾਸ ਅਤੇ ਸੂਰਦਾਸ ਮਦਨ ਮੋਹਨ ਦਾ ਅਕਬਰ ਨਾਲ ਨੇੜੇ ਦਾ ਸੰਬੰਧ ਸੀ।

ਮਹਾ ਕਵੀ ਸੂਰਦਾਸ ਦੀ ਅਕਬਰ ਨਾਲ ਭੇਂਟ ਹੋਈ ਸੀ, ਇਸ ਬਾਰੇ ਸਾਰੇ ਵਿਦਵਾਨ ਸਹਿਮਤ ਹਨ। ਸੂਰਦਾਸ ਇਕ ਮਹਾਨ ਕਵੀ ਹੀ ਨਹੀਂ ਬਲਕਿ ਇਕ ਮਹਾਨ ਸੰਗੀਤਕਾਰ ਵੀ ਸੀ ਤੇ ਕਵੀ ਅਤੇ ਸੰਗੀਤਕਾਰ ਦੇ ਰੂਪ ਵਿਚ ਇਸ ਦੀ ਕਾਫੀ ਦੂਰ ਦੂਰ ਤਕ ਪ੍ਰਸਿੱਧੀ ਫੈਲ ਚੁਕੀ ਸੀ। ਕਹਿੰਦੇ ਹਨ ਕਿ ਤਾਨਸੇਨ ਨੇ ਅਕਬਰ ਸਾਹਮਣੇ ਇਸ ਦੀ ਬੜੀ ਪ੍ਰਸੰਸਾ ਕੀਤੀ ਤੇ ਅਕਬਰ ਦੇ ਮਨ ਵਿਚ ਇਸ ਨੂੰ ਮਿਲਣ ਦੀ ਅਭਿਲਾਸ਼ਾ ਜਾਗ ਪਈ। ਇਕ ਵਾਰ ਜਦ ਅਕਬਰ ਦਿੱਲੀ ਤੋਂ ਆਗਰੇ ਵਾਪਸ ਆ ਰਿਹਾ ਸੀ ਤਾਂ ਉਸਨੇ ਆਪਣੇ ਸਿਪਾਹੀ ਭੇਜ ਕੇ ਸੂਰਦਾਸ ਦਾ ਪਤਾ ਕਰਵਾਇਆ। ਸਿਪਾਹੀਆਂ ਨੇ ਦਸਿਆ ਕਿ ਸੂਰਦਾਸ ਇਸ ਵੇਲੇ ਮਥੁਰਾ ਵਿਚ ਹੈ। ਮਥੁਰਾ ਪਹੁੰਚ ਕੇ ਅਕਬਰ ਨੇ ਸੂਰਦਾਸ ਨੂੰ ਬੁਲਵਾਇਆ ਤੇ ਉਸ ਤੋਂ ਭਗਤੀ ਦੇ ਪਦ ਸੁਣ ਕੇ ਬੜਾ ਪ੍ਰਸੰਨ ਹੋਇਆ। ਉਸਨੇ ਸੂਰਦਾਸ ਨੂੰ ਕਾਫੀ ਧਨ-ਦੌਲਤ ਦਾਨ ਦੇਣੀ ਚਾਹੀ ਪਰ ਸੂਰਦਾਸ ਨੇ ਕੁਝ ਵੀ ਲੈਣ ਤੋਂ ਨਾਂਹ ਕਰ ਦਿਤੀ। ਅਕਬਰ ਤੇ ਸੂਰਦਾਸ ਦੀ ਇਹ ਭੇਂਟ ਸੰਮਤ 1623 ਵਿਚ ਹੋਈ ਮੰਨੀ ਜਾਂਦੀ ਹੈ ਤੇ 'ਆਇਨੇ ਅਕਬਰੀ' ਵਿਚ ਵੀ ਇਸ ਮਿਲਣੀ ਦਾ ਉਲੇਖ ਹੋਇਆ ਹੈ।

ਮੁੰਤਖਿਬ-ਉਲ-ਤਵਾਰੀਖ ਵਿਚ ਲਿਖਿਆ ਹੈ ਕਿ ਬਾਬਾ ਰਾਮ ਦਾਸ ਦਾ ਪੁੱਤਰ ਸੂਰਦਾਸ ਅਕਬਰ ਦੇ ਦਰਬਾਰ ਵਿਚ ਇਕ ਪ੍ਰਸਿੱਧ ਕਲਾਵੰਤ ਗਾਇਕ ਸੀ। ਪਰ ਇਹ ਗੱਲ ਠੀਕ ਨਹੀਂ ਜਾਪਦੀ ਕਿਉਂਕਿ ਅਕਬਰ ਸੰਮਤ 1613 ਵਿਚ ਗੱਦੀ ਤੇ ਬੈਠਾ ਸੀ ਤੇ ਉਸਨੇ ਸੰਮਤ 1618 ਵਿਚ ਬੈਰਮ ਖਾਂ ਤੋਂ ਰਾਜ ਦੀ ਵਾਂਗਡੋਰ ਸੰਭਾਲ ਲਈ ਸੀ। ਇਸ ਵੇਲੇ ਤਕ ਸੂਰਦਾਸ ਦੀ ਕਾਫੀ ਉਮਰ ਹੋ ਚੁਕੀ ਸੀ ਤੇ ਇਤਿਹਾਸਕ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ ਸੰਮਤ 1628 ਤੋਂ ਬਾਅਦ ਸੂਰਦਾਸ ਦੇ ਜੀਵਤ ਰਹਿਣ ਦਾ ਕੋਈ ਸਬੂਤ ਨਹੀਂ ਮਿਲਦਾ। ਅਜਿਹੇ ਸੰਤ-ਭਗਤ ਅਤੇ ਬਿਰਧ ਸੂਰਦਾਸ ਨੂੰ ਅਕਬਰ ਦੇ ਦਰਬਾਰ ਵਿਚ ਗਾਉਣ ਦੀ ਕੀ ਲੋੜ ਸੀ? ਉਹ ਤਾਂ ਆਪਣੇ ਗੁਰੂ ਦੀ ਆਗਿਆ ਨਾਲ ਸ੍ਰੀ ਨਾਥ ਮੰਦਰ ਵਿਚ ਸ੍ਰੀ ਕ੍ਰਿਸ਼ਨ ਦੇ ਭਜਨ ਗਾਇਆ ਕਰਦਾ ਸੀ।

ਅਕਬਰ ਨਾਲ ਸੂਰਦਾਸ ਦੀ ਮਿਲਣੀ ਉਸਦੇ ਜੀਵਨ ਦੀ ਅਤਿ ਮਹਤਵਪੂਰਨ ਘਟਨਾ ਸੀ। ਸੂਰਦਾਸ ਕਿਸੇ ਵੀ ਸੂਰਤ ਵਿਚ ਉਸ ਬਾਦਸ਼ਾਹ ਨੂੰ ਆਪ ਨਹੀਂ ਮਿਲਣਾ ਚਾਹੁੰਦਾ ਸੀ ਜਿਸ ਦੇ ਵਡੇ ਵਡੇਰਿਆਂ ਨੇ ਭਾਰਤ ਤੇ ਹਮਲਾ ਕਰ ਕੇ ਇਸ ਨੂੰ ਗੁਲਾਮ ਬਣਾ ਲਿਆ ਸੀ। ਉਸ ਦੇ ਮਨ ਵਿਚ ਤਾਂ ਆਪਣੇ ਧਰਮ, ਸਭਿਅਤਾ, ਸੰਸਕ੍ਰਿਤੀ, ਦੇਸ਼ ਅਤੇ

---

[1]सूरदास इति ज्ञेयः कृष्णलीला करः कवि।
शम्भुर्वैचन्द्र भट्टस्य कुले जातो हरि प्रियः ॥ (वही—30)

ਰਾਸ਼ਟਰ ਪ੍ਰਤੀ ਅਥਾਹ ਪਿਆਰ ਸੀ । ਜਦ ਅਕਬਰ ਖੁਦ ਹੀ ਉਸ ਨੂੰ ਮਿਲਣ ਲਈ ਆ ਗਿਆ ਤਾਂ ਭਾਰਤੀ ਸੰਸਕ੍ਰਿਤੀ ਅਨੁਸਾਰ ਸੂਰਦਾਸ ਨੂੰ ਘਰ ਆਏ ਮਹਿਮਾਨ ਨਾਲ ਗਲਬਾਤ ਕਰਨੀ ਪਈ । ਅਕਬਰ ਨੇ ਉਸ ਨੂੰ ਧਨ-ਦੌਲਤ, ਜ਼ਮੀਨ-ਜਾਇਦਾਦ ਕੁਝ ਵੀ ਮੰਗਣ ਲਈ ਆਖਿਆ ਪਰ ਸੂਰਦਾਸ ਨੇ ਭਾਰਤੀਆਂ ਦੀਆਂ ਲਾਸ਼ਾਂ ਤੇ ਉਸਰ ਰਹੇ ਨਵੇਂ ਸਾਮਰਾਜ ਦੇ ਬਾਦਸ਼ਾਹ ਤੋਂ ਕੁਝ ਵੀ ਲੈਣ ਤੋਂ ਸਾਫ ਇਨਕਾਰ ਕਰ ਦਿਤਾ । ਜੇ ਸੂਰਦਾਸ ਸੁਆਰਥੀ ਹੁੰਦਾ ਤਾਂ ਇਹ ਉਸ ਲਈ ਬੜਾ ਸੁਨਹਿਰੀ ਮੌਕਾ ਸੀ, ਪਰ ਉਹ ਤਾਂ ਚੰਦ ਬਰਦਾਈ ਦੀ ਕੁਲ ਪਰੰਪਰਾ ਵਿਚੋਂ ਅਤੇ ਸੱਚਾ ਦੇਸ਼ ਪ੍ਰੇਮੀ ਸੀ ।'

**ਮਹਾਤਮਾ ਤੁਲਸੀ ਦਾਸ ਨਾਲ ਭੇਂਟ :**

ਮੱਧਕਾਲ ਵਿਚ ਸਗੁਣ ਬ੍ਰਹਮ ਦੇ ਦੋ ਮਹਾਨ ਭਗਤ ਮਹਾਤਮਾ ਸੂਰਦਾਸ ਅਤੇ ਗੁਸਾਈਂ ਤੁਲਸੀ ਦਾਸ ਹੋਏ ਹਨ । ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦਾ ਲੋਕ-ਰੰਜਕ ਰੂਪ ਪੇਸ਼ ਕਰ ਕੇ ਭਾਰਤੀਆਂ ਨੂੰ ਵਿਦੇਸ਼ੀ ਧਰਮ, ਸੱਭਿਅਤਾ ਅਤੇ ਸੰਸਕ੍ਰਿਤੀ ਆਦਿ ਦੇ ਪ੍ਰਭਾਵ ਤੋਂ ਬਚਾਇਆ ਸੀ ਤੇ ਤੁਲਸੀ ਦਾਸ ਨੇ ਭਗਵਾਨ ਰਾਮ ਦਾ ਲੋਕ-ਰੱਖਿਅਕ ਰੂਪ ਪੇਸ਼ ਕਰਕੇ ਭਾਰਤੀਆਂ ਨੂੰ ਆਪਣੀ ਸੁਤੰਤਰਤਾ ਲਈ ਅਤੇ ਵਿਦੇਸ਼ੀ ਹਾਕਮਾਂ ਦੇ ਅਤਿਆਚਾਰਾਂ ਵਿਰੁੱਧ ਵਿਦਰੋਹ ਕਰਨ ਦੀ ਅਪੂਤੱਖ ਪ੍ਰੇਰਣਾ ਦਿਤੀ । ਭਾਵੇਂ ਮਹਾਤਮਾ ਸੂਰਦਾਸ ਕ੍ਰਿਸ਼ਨ ਭਗਤ ਸੀ ਤੇ ਤੁਲਸੀ ਦਾਸ ਰਾਮ ਭਗਤ, ਪਰ ਦੋਵੇਂ ਹੀ ਸਗੁਣ ਬ੍ਰਹਮ ਦੇ ਉਪਾਸ਼ਕ ਸਨ ਅਤੇ ਵੈਸ਼ਣਵ ਸੰਪਰਦਾ ਨਾਲ ਸੰਬੰਧ ਰਖਦੇ ਸਨ । ਇਸ ਭੇਂਟ ਵੇਲੇ ਸੂਰਦਾਸ ਕਾਫੀ ਢਲਦੀ ਉਮਰ ਦਾ ਸੀ ਜਦ ਕਿ ਤੁਲਸੀ ਦਾਸ ਭਰਪੂਰ ਜਵਾਨੀ ਵਿਚ ਪ੍ਰਵੇਸ਼ ਕਰ ਰਿਹਾ ਸੀ । ਇਨ੍ਹਾਂ ਦੋਹਾਂ ਦਾ ਇਹ ਆਪਸੀ ਮਿਲਣ ਉਨ੍ਹਾਂ ਦੇ ਜੀਵਨ ਦੀ ਬਹੁਤ ਹੀ ਮਹੱਤਵਪੂਰਨ ਘਟਨਾ ਸੀ ।

ਮਹਾਤਮਾ ਸੂਰਦਾਸ ਅਤੇ ਗੁਸਾਈਂ ਤੁਲਸੀ ਦਾਸ ਦੀ ਇਸ ਮਿਲਣੀ ਦੀ ਮਿਤੀ ਅਤੇ ਸਥਾਨ ਬਾਰੇ ਵਿਦਵਾਨਾਂ ਵਿਚ ਕਾਫੀ ਮਤਭੇਦ ਹੈ । ਕੁਝ ਵਿਦਵਾਨ ਸੰਮਤ 1616 ਵਿਚ ਕਾਮਦ ਗਿਰੀ ਜਾਂ ਕਾਸ਼ੀ ਵਿਚ ਇਸ ਭੇਂਟ ਦਾ ਹੋਣਾ ਮੰਨਦੇ ਹਨ ਤੇ ਕੁਝ ਵਿਦਵਾਨ ਸੰਮਤ 1616 ਵਿਚ ਗੋਕੁਲ ਵਿਚ ਇਸ ਮਿਲਣੀ ਦਾ ਹੋਣਾ ਮੰਨਦੇ ਹਨ । ਬਾਬਾ ਬੇਨੀ ਮਾਧਵ ਦਾਸ ਨੇ 'ਤੁਲਸੀ ਚਰਿਤ' ਵਿਚ ਲਿਖਿਆ ਹੈ ਕਿ ਸੰਮਤ 1616 ਵਿਚ ਕਾਮਦ ਗਿਰੀ ਵਿਚ ਸੂਰਦਾਸ ਤੇ ਤੁਲਸੀ ਦਾਸ ਦੀ ਭੇਂਟ ਹੋਈ ਸੀ :—

ਸੋਲਹ ਸੌ ਸੋਲਹ ਲਗੇ ਕਾਮਦ ਗਿਰੀ ਢਿਗ ਵਾਸ ।
ਸੁਚਿ ਏਕਾਂਤ ਪ੍ਰਦੇਸ਼ ਮਹਿ ਆਏ ਸੂਰ ਸੁਦਾਸ ।।
ਪਠਏ ਗੋਕੁਲ ਨਾਥ ਜੂ ਕ੍ਰਿਸ਼ਨ ਰੰਗ ਮੇਂ ਬੋਰਿ ।
ਕਵੀ ਸੂਰ ਦਿਖਾ ਇਹੁ ਸਾਗਰ ਕੋ ।।
ਸੁਚਿ ਪ੍ਰੇਮ ਕਥਾ ਨਟ ਨਾਗਰ ਕੀ ।।

ਜਦ ਕਿ ਸ੍ਰੀ ਰਾਧਾ ਕ੍ਰਿਸ਼ਨ ਦਾਸ ਦਾ ਵਿਚਾਰ ਹੈ ਕਿ ਸੂਰਦਾਸ ਗੁਸਾਈਂ ਵਿਠੱਲ ਨਾਥ ਨਾਲ ਜਗਨ ਨਾਥ ਪੁਰੀ ਤੇ ਕਾਸ਼ੀ ਦੀ ਯਾਤਰਾ ਵੇਲੇ ਉਸਦੇ ਨਾਲ ਸੀ ਤੇ ਇਸੇ

ਕਾਸ਼ੀ ਵਿਚ ਹੀ ਤੁਲਸੀ ਦਾਸ ਨਾਲ ਉਸ ਦੀ ਮੁਲਾਕਾਤ ਹੋਈ ਸੀ। ਕਾਸ਼ੀ ਦੀ ਮਹਿਮਾ ਕਰਦੇ ਹੋਏ ਸੂਰਦਾਸ ਨੇ ਆਪ ਲਿਖਿਆ ਹੈ ਕਿ :

ਬੜੀ ਬਾਰਾਨਸੀ ਮੁਕਤੀ ਖੇਤਰ ਹੈ ਚਲਿ ਤੋ ਕੋਂ ਦਿਖਾਰਾਊਂ।
ਸੂਰਦਾਸ ਸਾਧੁਨ ਕੀ ਸੰਗਤਿ ਬੜਾ ਸੁਭਾਗ ਜੋ ਪਾਊਂ॥

ਗੁਸਾਈਂ ਤੁਲਸੀ ਦਾਸ ਬਾਰੇ ਇਕ ਦੰਦ ਕਥਾ ਪ੍ਰਚਲਿਤ ਹੈ। ਕਹਿੰਦੇ ਹਨ ਕਿ ਜਦ ਉਹ ਘਰ-ਬਾਰ ਤਿਆਗ ਕੇ ਸੰਨਿਆਸੀ ਬਣ ਗਿਆ ਤਾਂ ਉਸਨੇ ਭਾਰਤ ਦੇ ਪ੍ਰਸਿੱਧ ਤੀਰਥ ਸਥਾਨਾਂ ਦੀ ਯਾਤਰਾ ਆਰੰਭ ਕਰ ਦਿੱਤੀ। ਆਪਣੀ ਯਾਤਰਾ ਦੌਰਾਨ ਉਹ ਮਥੁਰਾ ਵੀ ਆਇਆ ਤੇ ਇਥੇ ਉਸ ਨੇ ਸ੍ਰੀ ਕ੍ਰਿਸ਼ਨ ਦਾ ਮੰਦਰ ਵੀ ਵੇਖਿਆ। ਮੰਦਰ ਵਿਚ ਸ੍ਰੀ ਕ੍ਰਿਸ਼ਨ ਦੀ ਜਿਹੜੀ ਮੂਰਤੀ ਸਥਾਪਿਤ ਸੀ ਉਸ ਵਿਚ ਉਹ ਆਪਣੀ ਮੋਹਕ ਮੁਸਕਾਨ ਨਾਲ ਆਪਣੇ ਬੁਲ੍ਹਾਂ ਤੇ ਮੁਰਲੀ ਵਜਾਉਣ ਦੀ ਮੁਦਰਾ ਵਿਚ ਸੀ। ਤੁਲਸੀ ਦਾਸ ਪੱਕਾ ਰਾਮ-ਭਗਤ ਸੀ। ਭਾਵੇਂ ਉਹ ਸ੍ਰੀ ਕ੍ਰਿਸ਼ਨ ਨੂੰ ਵਿਸ਼ਨੂੰ ਦਾ ਹੀ ਅਵਤਾਰ ਮੰਨਦਾ ਸੀ, ਪਰ ਭਗਵਾਨ ਰਾਮ ਦੇ ਰੂਪ ਤੋਂ ਇਲਾਵਾ ਉਸਦਾ ਮਨ ਕਿਸੇ ਹੋਰ ਦੇਵੀ-ਦੇਵਤਾ ਵਿਚ ਟਿਕਦਾ ਨਹੀਂ ਸੀ। ਜਦ ਉਸ ਨੇ ਸ੍ਰੀ ਕ੍ਰਿਸ਼ਨ ਨੂੰ ਵੇਖਿਆ ਤਾਂ ਉਹ ਨੇ ਉਸ ਦੇ ਅਗੇ ਮੱਥਾ ਨਾ ਟੇਕਿਆ। ਇਸ ਤੇ ਮੰਦਰ ਦੇ ਪੁਜਾਰੀ ਨੇ ਪੁਛਿਆ ਕਿ ਤੂੰ ਪਰਮ ਭਗਤ ਹੋ ਕੇ ਵੀ ਸ੍ਰੀ ਕ੍ਰਿਸ਼ਨ ਅਗੇ ਮੱਥਾ ਕਿਉਂ ਨਹੀਂ ਟੇਕਿਆ ਤਾਂ ਤੁਲਸੀ ਦਾਸ ਨੇ ਉੱਤਰ ਦਿੱਤਾ :

ਤੁਲਸੀ ਮਸਤਕ ਤਬ ਨਿਵੇਂ ਜੋ ਧਨੁਸ਼ ਬਾਨ ਹੋ ਹਾਥ॥

ਕਹਿੰਦੇ ਹਨ ਕਿ ਤੁਲਸੀ ਦਾਸ ਦੀ ਇਸ ਨਿਸ਼ਠਾ, ਆਸਥਾ ਅਤੇ ਰਾਮ ਪ੍ਰਤੀ ਅਥਾਹ ਪਿਆਰ ਕਾਰਨ ਸ੍ਰੀ ਕ੍ਰਿਸ਼ਨ ਦੀ ਉਹ ਮੁਰਲੀ ਵਜਾਉਂਦੀ ਮੂਰਤੀ ਧਨੁਰਧਾਰੀ ਭਗਵਾਨ ਰਾਮ ਦੇ ਰੂਪ ਵਿਚ ਪਰਿਵਰਤਿਤ ਹੋ ਗਈ। ਗੁਸਾਈਂ ਤੁਲਸੀ ਦਾਸ ਦੀ ਇਸ ਮਥੁਰਾ ਯਾਤਰਾ ਦੇ ਆਧਾਰ ਤੇ ਹੀ ਦੁਵਾਰਕਾ ਦਾਸ ਨੇ ਲਿਖਿਆ ਹੈ ਕਿ ਸੰਮਤ 1626 ਵਿਚ ਮਥੁਰਾ ਵਿਚ ਸੂਰਦਾਸ ਤੇ ਤੁਲਸੀ ਦਾਸ ਦੀ ਭੇਂਟ ਹੋਈ ਸੀ। ਇਸ ਸਮੇਂ ਸੂਰਦਾਸ ਦੀ ਉਮਰ ਸੌ ਸਾਲ ਤੋਂ ਵੀ ਕਾਫੀ ਉਪਰ ਸੀ। ਇਸ ਵੇਲੇ ਤਕ ਸੂਰਦਾਸ 'ਸੂਰ ਸਾਗਰ, ਸੂਰ-ਸਾਰਾਵਲੀ ਅਤੇ ਸਾਹਿੱਤ-ਲਹਰੀ' ਆਦਿ ਕਾਵਿ ਗ੍ਰੰਥਾਂ ਦੀ ਰਚਨਾ ਕਰ ਚੁਕਾ ਸੀ।

ਵਿਦਵਾਨਾਂ ਦਾ ਵਿਚਾਰ ਹੈ ਕਿ ਤੁਲਸੀ ਦਾਸ ਮਹਾਤਮਾ ਸੂਰਦਾਸ ਦੇ ਅਦੁੱਤੀ ਤੇ ਅਲੌਕਿਕ ਵਿਅਕਤਿਤਵ ਤੋਂ ਬੜਾ ਪ੍ਰਭਾਵਤ ਹੋਇਆ ਸੀ। ਇਸ ਸਮੇਂ ਤਕ ਸੂਰਦਾਸ ਲਗਪਗ ਸਾਰੇ ਭਾਰਤ ਵਿਚ ਇਕ ਸ੍ਰੇਸ਼ਠ ਭਗਤ ਅਤੇ ਮਹਾ ਕਵੀ ਦੇ ਰੂਪ ਵਿਚ ਪ੍ਰਸਿੱਧ ਹੋ ਚੁਕਾ ਸੀ। ਸਾਰੇ ਦੇਸ਼ ਦੇ ਕਾਵਿ–ਜਗਤ ਵਿਚ ਉਸ ਦੇ ਕਾਵਿ-ਗ੍ਰੰਥਾਂ ਦੀ ਧੂੰਮ ਮਚੀ ਹੋਈ ਸੀ। ਸੂਰਦਾਸ ਦੀ ਅਟੁੱਟ, ਅਡਿੱਗ ਤੇ ਅਥਾਹ ਕ੍ਰਿਸ਼ਨ-ਭਗਤੀ ਨੇ ਤੁਲਸੀ ਦਾਸ ਤੇ ਅਜਿਹਾ ਡੂੰਘਾ ਪ੍ਰਭਾਵ ਪਾਇਆ ਕਿ ਉਸਨੇ ਵੀ ਸ੍ਰੀ ਕ੍ਰਿਸ਼ਨ ਜੀ ਦੇ ਜੀਵਨ ਨੂੰ ਅਧਾਰ ਬਣਾ ਕੇ ਉਸ ਦੀ ਲੀਲਾ ਸਬੰਧੀ ਕੁਝ ਕਾਵਿ-ਗ੍ਰੰਥ ਲਿਖੇ। ਸਾਡਾ ਇਹ ਵਿਚਾਰ ਹੈ ਕਿ ਇਸ ਭੇਂਟ ਵਿਚ ਸੂਰ ਤੇ ਤੁਲਸੀ ਨੇ ਉਸ ਯੁਗ ਦੇ ਧਾਰਮਿਕ ਤੇ ਦਾਰਸ਼ਨਿਕ ਮਸਲਿਆਂ ਤੋਂ ਇਲਾਵਾ ਦੇਸ਼ ਦੀ ਆਰਥਿਕ, ਸਮਾਜਕ ਤੇ ਰਾਜਨੀਤਿਕ ਦਸ਼ਾ ਬਾਰੇ ਵੀ ਜ਼ਰੂਰ ਵਿਚਾਰ ਵਟਾਂਦਰਾ ਕੀਤਾ ਹੋਵੇਗਾ। ਉਸ ਸਮੇਂ ਭਾਰਤ ਵਾਸੀਆਂ ਦੀ ਮੁੱਖ ਸਮੱਸਿਆ

ਆਪਣੇ ਧਰਮ, ਦਰਸ਼ਨ, ਅਧਿਆਤਮ, ਸੱਭਿਅਤਾ ਅਤੇ ਸੰਸਕ੍ਰਿਤੀ ਨੂੰ ਵਿਦੇਸ਼ੀਆਂ ਦੇ ਪ੍ਰਭਾਵ ਤੋਂ ਮੁਕਤ ਕਰਵਾਉਣ ਦੀ ਸੀ। ਰਾਜਨੀਤਿਕ ਦ੍ਰਿਸ਼ਟੀ ਤੋਂ ਭਾਵੇਂ ਮਹਾਰਾਣਾ ਪ੍ਰਤਾਪ ਜਿਹੇ ਕੁਝ ਇਕ ਰਾਜਪੂਤ ਰਾਜੇ ਆਪਣੇ ਆਤਮ-ਅਭਿਮਾਨ ਦੀ ਰੱਖਿਆ ਤੇ ਦੇਸ਼ ਦੀ ਸੁਤੰਤਰਤਾ ਲਈ ਮੁਸਲਮਾਨ ਰਾਜਿਆਂ ਨਾਲ ਕਦੇ ਕਦੇ ਟੱਕਰ ਲੈ ਲੈਂਦੇ, ਪਰ ਸਮੁੱਚੇ ਤੌਰ ਤੇ ਉਨ੍ਹਾਂ ਸਾਹਮਣੇ ਭਾਰਤੀਆਂ ਦੀ ਸ਼ਕਤੀ ਲਗਪਗ ਨਿਰਬਲ ਹੋ ਚੁਕੀ ਸੀ। ਮੁਸਲਮਾਨਾਂ ਨੇ ਤਲਵਾਰ ਦੇ ਜ਼ੋਰ ਨਾਲ ਆਪਣੇ ਧਰਮ, ਸੱਭਿਅਤਾ, ਸੰਸਕ੍ਰਿਤੀ ਤੇ ਜੀਵਨ-ਦਰਸ਼ਨ ਦਾ ਪ੍ਰਚਾਰ ਕਰ ਕੇ ਭਾਰਤੀਆਂ ਦੇ ਜੀਵਨ ਦੇ ਹਰੇਕ ਖੇਤਰ ਵਿਚ ਇਕ ਕਰਾਂਤੀ-ਕਾਰੀ ਹਲਚਲ ਮਚਾ ਦਿਤੀ ਸੀ। ਸੂਰ ਤੇ ਤੁਲਸੀ ਨੇ ਆਪਣੀ ਗਲਬਾਤ ਦੌਰਾਨ ਜ਼ਰੂਰ ਇਸ ਮਸਲੇ ਤੇ ਵਿਚਾਰ ਕੀਤੀ ਹੋਵੇਗੀ। ਇਸ ਭੇਂਟ ਤੋਂ ਤੁਲਸੀ ਨੂੰ ਇਸ਼ਾਰਾ ਮਿਲ ਗਿਆ ਕਿ ਹੁਣ ਸ੍ਰੀ ਕ੍ਰਿਸ਼ਨ ਜਿਹੇ ਲੋਕ-ਰੰਜਕ ਪਰਮਾਤਮਾ ਦੀ ਅਪੇਖਿਆ ਭਗਵਾਨ ਰਾਮ ਜਿਹੇ ਲੋਕ-ਰੱਖਿਅਕ ਦੀ ਜ਼ਰੂਰਤ ਹੈ। ਇਸ ਲਈ ਉਸ ਨੇ ਲੋਕ-ਨਾਇਕ ਸ੍ਰੀ ਕ੍ਰਿਸ਼ਨ ਦੇ ਨਾਲ-ਨਾਲ ਰਾਸ਼ਟਰ-ਨਾਇਕ ਭਗਵਾਨ ਰਾਮ ਦੀ ਸ਼ਕਤੀ ਦਾ ਗੁਣਗਾਨ ਕੀਤਾ।

ਸੂਰ ਤੇ ਤੁਲਸੀ ਦੀ ਇਸ ਭੇਂਟ ਨੇ ਭਾਰਤੀ ਚਿੰਤਨ-ਧਾਰਾ ਤੇ ਬੜਾ ਡੂੰਘਾ ਪ੍ਰਭਾਵ ਪਾਇਆ, ਇਸ ਵਿਚ ਕੋਈ ਸੰਦੇਹ ਨਹੀਂ। ਇਸ ਮਹੱਤਵਪੂਰਨ ਇਤਿਹਾਸਕ ਭੇਂਟ ਤੋਂ ਦੋ ਵਰ੍ਹਿਆਂ ਬਾਅਦ ਸੰਮਤ 1628 ਵਿਚ ਸੂਰਦਾਸ ਇਸ ਪੰਚ ਭੌਤਿਕ ਸਰੀਰ ਨੂੰ ਤਿਆਗ ਕੇ ਗੋਲੋਕ ਵਾਸ ਕਰ ਗਏ। ਸੰਤ ਨਾਮਦੇਵ, ਸੰਤ ਕਬੀਰ ਤੇ ਗੁਰੂ ਨਾਨਕ ਦੇਵ ਤੋਂ ਬਾਅਦ ਸਮੁੱਚੇ ਮੱਧਕਾਲ ਵਿਚ ਮਹਾਤਮਾ ਸੂਰਦਾਸ ਹੀ ਭਾਰਤੀ ਧਰਮ, ਅਧਿਆਤਮ, ਜੀਵਨ-ਦਰਸ਼ਨ, ਸਮਾਜ, ਸੱਭਿਅਤਾ ਅਤੇ ਸੰਸਕ੍ਰਿਤੀ ਦੇ ਇਕ ਮਹਾਨ ਆਖਿਆਤਾ ਰਹਿ ਗਏ ਸਨ। ਉਸ ਦੀ ਮੌਤ ਨੇ ਭਾਰਤੀ ਇਤਿਹਾਸ ਵਿਚ ਜਿਹੜਾ ਖਲਾਅ ਪੈਦਾ ਕੀਤਾ, ਉਸ ਨੂੰ ਪੂਰਾ ਕਰਨ ਦਾ ਜਤਨ ਕੇਵਲ ਗੁਸਾਈਂ ਤੁਲਸੀ ਦਾਸ ਨੇ ਹੀ ਕੀਤਾ, ਹੋਰ ਕੋਈ ਵੀ ਇਸ ਖਲਾਅ ਨੂੰ ਪੂਰਾ ਨਹੀਂ ਕਰ ਸ਼ਕਿਆ।

**ਸੂਰਦਾਸ ਦਾ ਵਿਅਕਤਿਤ੍ਵ**

ਸੂਰਦਾਸ ਇਕ ਅਨੂਠੇ, ਅਦੁੱਤੀ, ਅਲੌਕਿਕ ਤੇ ਪ੍ਰਤਿਭਾਸ਼ਾਲੀ ਵਿਅਕਤਿਤਵ ਦਾ ਮਾਲਿਕ ਸੀ। ਨਿਮਰਤਾ, ਵਿਨੈਸ਼ੀਲਤਾ, ਮਧੁਰ ਸੁਭਾ, ਆਸਥਾ, ਨਿਸ਼ਠਾ, ਸੰਵੇਦਨਸ਼ੀਲਤਾ, ਭਾਵੁਕਤਾ, ਸ਼ਰਧਾ, ਤਪ, ਤਿਆਗ, ਵਿਰਾਗ, ਤੇ ਉਪਰਾਮਤਾ ਅਤੇ ਭਗਤੀ ਤੇ ਕਰੁਣਾ ਦੀ ਸੂਰਦਾਸ ਸਾਕਾਰ ਮੂਰਤੀ ਸੀ। ਅਭਿਮਾਨ-ਅਹੰਕਾਰ ਤੇ ਘੁਮੰਡ ਤੋਂ ਰਹਿਤ ਸੂਰਦਾਸ ਹਮੇਸ਼ਾ ਦੂਜਿਆਂ ਦੀ ਭਲਾਈ ਦੀ ਚਿੰਤਾ ਕਰਦਾ ਸੀ। ਇਸ ਸਬੰਧ ਵਿਚ 'ਭਗਤ ਨਾਮਾਵਲੀ' ਦਾ ਕਰਤਾ ਸੰਤ ਧਰੁਵ ਦਾਸ ਲਿਖਦਾ ਹੈ :

> ਸੇਯੋ ਨੀਕੀ ਭਾਂਤਿ ਸੌਂ ਸ੍ਰੀ ਸਕੇਤ ਸਥਾਨ।
> ਰਹਿਉ ਬੜਾਈ ਛਾਂਡਿ ਸੂਰਜ ਦ੍ਵਿਜ ਕਲਿਆਨ ॥82॥

ਨਿਮਰਤਾ, ਵਿਨੈਸ਼ੀਲਤਾ ਅਤੇ ਆਪਣੇ ਕੁਕਰਮਾਂ ਪ੍ਰਤੀ ਆਤਮ-ਗਲਾਨੀ ਸੂਰਦਾਸ ਦੇ ਵਿਅਕਤਿਤਵ ਦਾ ਕੇਂਦਰੀ ਧੁਰਾ ਹਨ। ਆਪਣੇ ਇਸ਼ਟ ਅਗੇ ਉਹ ਬੜੀ ਦੀਨਤਾ ਨਾਲ

ਬੇਨਤੀ ਕਰਦਾ ਹੈ ਕਿ :

ਪ੍ਰਭੂ ਮੇਰੇ ਗੁਨ ਅਵਗੁਨ ਨ ਵਿਚਾਰੋ ।
ਗਹਿਉ ਲਾਜ ਸਰਨ ਆਏ ਕੀ, ਰਵਿ ਸੁਤ ਤ੍ਰਾਸ ਨਿਵਾਰੋ ॥
ਜੋਗ ਜੱਗ ਤਪ ਵ੍ਰਤ ਨਹਿੰ ਕੀਨੋ ਬੇਦ ਬਿਮਲ ਨਹੀਂ ਭਾਖਿਉ ।
ਅਤਿ ਰਸ ਲੁਬਧ ਸਵਾਨ ਜੂਠਨਿ ਜਿਉਂ ਅਨਤ ਨਹੀਂ ਮਨੁ ਰਾਖਿਉ ।

× × × ×

ਜੋ ਗਿਰਿਪਤਿ ਮਸਿ ਘੋਰਿ ਉਦਧਿ ਮੇਂ ਲੈ ਸੁਰਤਰੁ ਨਿਜੁ ਹਾਥ ।
ਮਮ ਕ੍ਰਿਤ ਦੋਸ਼ ਲਿਖੇ ਵਸੁਧਾ ਭਰਿ ਤਉ ਨਹੀਂ ਮਿਤਿ ਨਾਥ ॥

× × × ×

ਹੌਂ ਕਪਟੀ ਕ੍ਰਿਪਨ ਕੁਚੀਲ ਕੁਦਰਸਨ ਅਪਰਾਧੀ ਮਤਿ ਹੀਨ ॥

ਇਨਸਾਨ ਦਾ ਇਹ ਸੁਭਾ ਹੈ ਕਿ ਉਹ ਆਪਣੇ ਬੁਰੇ ਕੰਮਾਂ ਤੇ ਪਾਪਾਂ 'ਤੇ ਪਰਦਾ ਪਾ ਕੇ ਦੁਨੀਆਂ ਦੇ ਸਾਹਮਣੇ ਪਵਿੱਤਰ ਹੋਣ ਦਾ ਢਿੰਢੋਰਾ ਪਿੱਟਦਾ ਹੈ । ਨਿਰਭੈ, ਨਿਡਰ ਤੇ ਸੱਚੇ ਸੁਭਾ ਵਾਲਾ ਉੱਚ ਵਿਅਕਤਿਤਵ ਦਾ ਮਾਲਿਕ ਇਸ ਤਰ੍ਹਾਂ ਦਾ ਕੋਈ ਪਾਖੰਡ ਨਹੀਂ ਕਰਦਾ । ਸੂਰਦਾਸ ਦਾ ਵਿਅਕਤਿਤਵ ਵੀ ਅਜਿਹਾ ਨਿਡਰ ਤੇ ਨਿਰਭੈ ਸੀ । ਆਪਣੇ ਆਪ ਨੂੰ ਉਹ ਪਾਪੀਆਂ ਤੇ ਅਧਰਮੀਆਂ ਦਾ ਪ੍ਰਧਾਨ ਕਹਿੰਦੇ ਹੋਏ ਲਿਖਦਾ ਹੈ ਕਿ :

ਹੌਂ ਪ੍ਰਭੂ ਸਬ ਪਤਿਤਨਿ ਕੋ ਟੀਕੋ ।
ਔਰ ਪਤਿਤ ਸਬ ਦਿਵਸ ਚਾਰਿ ਕੇ ਹੌਂ ਪ੍ਰਭੂ ਜਨਮਤ ਹੀ ਕੋ ॥

ਇਸੇ ਤਰ੍ਹਾਂ ਉਹ ਆਪਣੇ ਆਪ ਨੂੰ ਪਤਿਤ-ਪਾਪੀਆਂ ਦਾ ਰਾਜਾ ਤੇ ਨਾਇਕ ਕਹਿੰਦਾ ਹੈ । ਪਾਪ, ਅਧਰਮ ਤੇ ਕੁਕਰਮ ਕਰਨ ਦੇ ਪੱਖੋਂ ਦੁਨੀਆਂ ਵਿਚ ਕੋਈ ਵੀ ਉਸ ਦੀ ਬਰਾਬਰੀ ਨਹੀਂ ਕਰਿ ਸਕਦਾ :

ਹੌਂ ਤੋ ਸਭ ਪਤਿਤਨ ਕੋ ਰਾਜਾ ।
ਨਿੰਦਾਂ ਪਰ ਮੁਖ ਪੂਰਿ ਰਹਿਉ ਜਮ ਇਹ ਨਿਸਾਨ ਨਿਤ ਬਾਜਾ ।
ਤ੍ਰਿਸ਼ਨਾ ਦੇਸਰੁ ਸੁਭਣ ਮਨੋਰਥ ਇੰਦਰੀ ਖੜਗ ਹਮਾਰੀ ॥
ਮੰਤਰੀ ਕਾਮੁ ਕੁਮਤਿ ਦੇਵੇ ਕੋ ਕਰੋਧ ਰਹਿਤ ਪ੍ਰਤਿਹਾਰੀ ।
ਗਜ ਅਹੰਕਾਰ ਚੜ੍ਹਿਉ ਦਿਗ ਬਿਜਈ ਲੋਭ ਛੱਤਰ ਧਰਿ ਸੀਸ ।
ਭੁਵਪਤਿ ਗਿਆਨ ਭਜਿਉ ਨਿਜ ਭੂ ਤਜਿ ਅਸਤ ਸੰਗ ਪ੍ਰਤਿ ਈਸ ॥
ਮੋਹ ਮਹੀ ਜੀਤੇ ਗੁਨਗਾਵਤ ਬੰਦੀ ਦੋਸ਼ ਅਪਾਰ ।
ਸੂਰ ਬਿਰਜ ਨਿਜੁ ਗੜ੍ਹ ਕਰਿ ਰਾਖਿਉ ਅੰਤਕਾਲ ਕੀ ਬਾਰ ॥

ਕਾਮ, ਕਰੋਧ, ਲੋਭ, ਮੋਹ, ਹੰਕਾਰ, ਪਰ-ਨਿੰਦਾ, ਝੂਠ-ਫਰੇਬ ਅਤੇ ਛਲ-ਕਪਟ ਮਨੁੱਖ ਦੇ ਪਰਮ ਵੈਰੀ ਹਨ ਤੇ ਇਨ੍ਹਾਂ ਦੇ ਅਧੀਨ ਹੋ ਕੇ ਉਹ ਕਿਸੇ ਪ੍ਰਕਾਰ ਦਾ ਕੋਈ ਵੀ ਪਾਪ ਤੇ ਕੁਕਰਮ ਕਰ ਸਕਦਾ ਹੈ । ਜੀਵਨ ਵਿਚ ਹਰੇਕ ਮਨੁੱਖ ਨੂੰ ਇਨ੍ਹਾਂ ਮਨੋਵਿਕਾਰਾਂ ਦਾ

ਅਨੁਭਵ ਹੁੰਦਾ ਹੈ ਪਰ ਉਹ ਸਮਾਜ ਅਗੇ ਉੱਜਲੀ ਚਾਦਰ ਵਾਂਗ ਆਪਣੇ ਆਪ ਨੂੰ ਬੇਦਾਗ਼ ਦਸਣਾ ਚਾਹੁੰਦਾ ਹੈ। ਸੂਰਦਾਸ ਨੇ ਆਪਣੇ ਅਜਿਹੇ ਮਨੋਵਿਕਾਰਾਂ ਸੰਬੰਧੀ ਕੌੜੇ ਜੀਵਨ-ਅਨੁਭਵਾਂ ਦਾ ਖੁਲ੍ਹ ਕੇ ਵਰਣਨ ਕੀਤਾ ਹੈ। ਸੱਚ ਨੂੰ ਸੱਚ ਕਹਿਣਾ ਸੂਰਦਾਸ ਦੇ ਵਿਅਕਤਿਤਵ ਦੀ ਵੱਡੀ ਵਿਸ਼ੇਸ਼ਤਾ ਹੈ। ਉਹ ਦੂਜਿਆਂ ਨੂੰ ਵੀ ਇਸ ਤਰ੍ਹਾਂ ਸੱਚ ਕਹਿਣ ਦੀ ਪ੍ਰੇਰਣਾ ਦਿੰਦਾ ਹੈ, ਪਰ ਇਸ ਢੰਗ ਨਾਲ ਕਿ ਦੂਜੇ ਉਸ ਦੇ ਉਪਦੇਸ਼ ਦਾ ਬੁਰਾ ਨਾ ਮੰਨਣ। ਜਿਵੇਂ ਕਿ ਡਾ. ਬਿਰਜੇਸਵਰ ਵਰਮਾ ਲਿਖਦਾ ਹੈ ਕਿ, "ਸੂਰਦਾਸ ਨੇ ਆਪਣੇ ਆਪ ਨੂੰ ਕੇਂਦਰ ਬਣਾ ਕੇ ਸਮਾਜ ਦੇ ਸਮਕਾਲੀ ਚਿੱਤਰ ਪੇਸ਼ ਕੀਤੇ ਹਨ। ਇਹ ਸਾਰੇ ਲੋਕ ਜੀਵਨ ਦੇ ਚਿੱਤਰ ਹਨ। ਉਨ੍ਹਾਂ ਦਾ ਆਰੋਪ ਕਵੀ ਨੇ ਆਪਣੇ ਉਪਰ ਦੋ ਕਾਰਨਾਂ ਕਰਕੇ ਕੀਤਾ ਹੈ। ਇਕ ਤਾਂ ਉਹ ਵਿਅਕਤੀਗਤ ਆਤਮ-ਨਿਵੇਦਨ ਕਰਦਾ ਹੋਇਆ ਆਪਣੇ ਆਪ ਨੂੰ ਪਤਿਤ-ਪਾਵਨ ਪ੍ਰਭੂ ਦੇ ਸਾਹਮਣੇ ਪਤਿਤਾਂ ਦਾ ਨਾਇਕ ਤੇ ਪਤਿਤਾਂ ਦਾ ਟੀਕਾ ਸਿੱਧ ਕਰਨ ਲਈ ਸਾਰੇ ਸੰਭਵ ਦੋਸ਼ਾਂ ਦੀ ਅਤਿ ਕਥਨੀ ਕਰਦਾ ਹੈ। ਦੂਜਾ ਆਪਣੇ ਸਮੇਂ ਦੇ ਭਗਤੀ ਤੋਂ ਬੇਮੁਖ ਲੋਕਾਂ ਨੂੰ ਚੇਤਾਵਨੀ ਦੇਣ ਦਾ ਉਸ ਦੇ ਸੁਭਾ ਦੇ ਅਨੁਕੂਲ ਉਸ ਪਾਸ ਕੇਵਲ ਇਕੋ ਹੀ ਉਪਾ ਹੈ ਕਿ ਜਿਸ ਰਾਹੀਂ ਲੋਕੀਂ ਬੁਰਾ ਨ ਮੰਨ ਜਾਣ......ਇਹ ਅਤਿਯੋਕਤੀਆਂ ਉਸ ਦੇ ਚਰਿੱਤਰ ਦੀ ਸਰਲਤਾ, ਨਿਮਰਤਾ ਅਤੇ ਤੀਬਰ ਸੰਵੇਦਨਸ਼ੀਲਤਾ ਦੀਆਂ ਲਖਾਇਕ ਹਨ। ਕਵੀ ਦੇ ਵਿਅਕਤੀਗਤ ਜੀਵਨ ਦੇ ਸੰਬੰਧ ਵਿਚ ਇਨ੍ਹਾਂ ਕਥਨਾਂ ਤੋਂ ਵੱਧ ਤੋਂ ਵੱਧ ਇਹੋ ਸਿੱਟਾ ਕਢਿਆ ਜਾ ਸਕਦਾ ਹੈ ਕਿ ਉਸ ਨੂੰ ਲੋਕ ਜੀਵਨ ਤੋਂ ਨੇੜੇ ਦਾ ਅਨੁਭਵ ਪ੍ਰਾਪਤ ਹੋਇਆ ਸੀ ਅਤੇ ਸੰਸਾਰ ਪ੍ਰਤੀ ਸੱਚਾ ਵਿਰਾਗ ਹੋ ਗਿਆ ਸੀ।"[1]

ਸੰਸਾਰ ਦੇ ਭੌਤਿਕ ਸੁੱਖਾਂ ਅਤੇ ਭੋਗ ਪਦਾਰਥਾਂ ਦੀ ਨਿਰਾਰਥਕਤਾ ਨੇ ਸੂਰਦਾਸ ਨੂੰ ਆਤਮ-ਸੰਜਮੀ, ਵੀਤਰਾਗੀ, ਉਪਰਾਮ ਤੇ ਸੱਚਾ ਸੰਨਿਆਸੀ ਬਣਾ ਦਿੱਤਾ ਸੀ। ਪ੍ਰਸੰਨ ਹੋਣ ਤੇ ਅਕਬਰ ਨੇ ਇਸ ਨੂੰ ਧਨ-ਦੌਲਤ ਅਤੇ ਹੋਰ ਸੁੱਖ-ਸਾਧਨ ਮੰਗਣ ਲਈ ਕਿਹਾ, ਪਰ ਸੂਰਦਾਸ ਨੇ ਆਪਣੇ ਨਿਰਮੋਹੀ ਸੁਭਾ ਅਤੇ ਆਤਮ-ਸੰਜਮ ਦਾ ਪਰਿਚੈ ਦਿੰਦੇ ਹੋਏ ਬੜੀ ਨਿਮਰਤਾ ਨਾਲ ਕੁਝ ਵੀ ਲੈਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਸੰਸਾਰ ਦੇ ਭੌਤਿਕ ਪਦਾਰਥਾਂ ਅਤੇ ਸੁੱਖ-ਸਾਧਨਾਂ ਦੇ ਤਿਆਗ ਦੀ ਕਾਮਨਾ ਤਾਂ ਉਹ ਉਸ ਵੇਲੇ ਹੀ ਕਰ ਚੁਕਾ ਸੀ ਜਦ ਖੂਹ ਵਿਚੋਂ ਇਸ ਨੂੰ ਸ੍ਰੀ ਕ੍ਰਿਸ਼ਨ ਨੇ ਆਪਣੇ ਹੱਥੀਂ ਆਪ ਕੱਢਿਆ ਸੀ। ਸ੍ਰੀ ਕ੍ਰਿਸ਼ਨ ਨੇ ਉਸ ਵੇਲੇ ਇਸ ਨੂੰ ਕੋਈ ਵੀ ਵਰ ਮੰਗਣ ਲਈ ਆਖਿਆ, ਪਰ ਸੂਰਦਾਸ ਨੇ ਇਹੋ ਬੇਨਤੀ ਕੀਤੀ ਕਿ :

ਦੂਸਰੋ ਨਾ ਰੂਪ ਦੇਖੋਂ ਦੇਖਿ ਰਾਧਾ ਸਿਆਮ।
ਸੁਨਤ ਕਰੁਨਾ ਸਿੰਧੂ ਭਾਖੀ ਏਵਮਸਤੁ ਸੁਧਾਮ॥

ਇਨ੍ਹਾਂ ਪੰਕਤੀਆਂ ਵਿਚ ਸੂਰਦਾਸ ਦੀ ਸੱਚੀ ਭਗਤੀ-ਭਾਵਨਾ, ਪ੍ਰਭੂ ਪ੍ਰਤੀ ਨਿਸ਼ਕਾਮ ਸੇਵਾ, ਦ੍ਰਿੜ੍ਹ ਆਸਥਾ, ਅਥਾਹ ਪਿਆਰ, ਸੱਚੀ ਸ਼ਰਧਾ ਅਤੇ ਨਿਸ਼ਠਾ ਪ੍ਰਗਟ ਹੁੰਦੀ ਹੈ। ਸੂਰਦਾਸ ਦੇ ਵਿਅਕਤਿਤਵ ਦੇ ਇਨ੍ਹਾਂ ਗੁਣਾਂ ਦੀ ਚਰਚਾ ਕਰਦੇ ਹੋਏ 'ਭਗਤ ਵਿਨੋਦ' ਦੇ

---

[1] 'ਸੂਰਦਾਸ' ਪੰਨਾ 10

ਕਰਤਾ ਮੀਆਂ ਸ਼ਿੰਘ ਨੇ ਵੀ ਲਿਖਿਆ ਹੈ ਕਿ :

ਸੁਨਿ ਪ੍ਰਭੂ ਵਚਨ ਸੁਖਦ ਅਭਿਰਾਮਾ ।
ਸੂਰ ਦੰਡਵਤ ਕਰਤ ਪ੍ਰਣਾਮਾ ॥
× × ×
ਅਬ ਨ ਦੇਉ ਪ੍ਰਭੂ ਸੰਸਮ੍ਰਿਤੀ ਕਾਮਾ ।
ਏਕ ਸਿਮਰਣ ਤੋਰ ਅਭਿਰਾਮਾ ॥
ਮੋਰੇ ਹਿਰਦੈ ਲਾਲਸਾ ਛਾਈ ।
ਬਿਸਰਹਿੰ ਸੋ ਨ ਭਗਤ ਸੁਖਦਾਈ ॥
ਅਰੁ ਤੁਮਹਾਰ ਮਾਇਆ ਬਲਵਾਨਾ ।
ਕਰਹਿ ਨ ਮੋਹਿ ਮੁਗਧ ਭਗਵਾਨਾ ॥
× × ×
ਨਿਜ ਨੈਨਨ ਅਸ ਰੂਪ ਤੁਮਹਾਰਾ ।
ਮੈਂ ਪ੍ਰਤਕਸ਼ ਪ੍ਰਭੂ ਲੀਨ ਨਿਹਾਰਾ ॥
ਤਿਨ ਸਨ ਜਗਤ ਵਿਲੋਕਨ ਕਾਹੀਂ ।
ਦੀਨ ਦਿਆਲੁ ਮੋਰਿ ਰੁਚਿ ਨਾਹੀਂ ॥
× × ×
ਬੋਲੈ ਕਿਸਨ ਭਗਤ ਚਿਤ ਚੋਰਾ ।
ਸੂਰ ਕਥਨ ਸਬ ਸੰਤਨ ਤੋਰਾ ।
ਹੋਹਿ ਸਤ ਕਛੁ ਸੰਸੈ ਨਾਈਂ ।
ਭਾਇ ਬਚਨ ਅਸ ਤ੍ਰਿਭੁਵਨ ਸਾਈਂ ॥

ਸੰਸਾਰਕ ਸੁੱਖਾਂ ਦੀ ਸੂਰਦਾਸ ਨੂੰ ਕੋਈ ਲੋੜ ਨਹੀਂ, ਸ੍ਰੀ ਕ੍ਰਿਸ਼ਨ-ਰਾਧਾ ਦੇ ਅਦੁੱਤੀ ਤੇ ਅਲੌਕਿਕ ਦਰਸ਼ਨ ਜਿਨ੍ਹਾਂ ਅੱਖਾਂ ਨਾਲ ਕੀਤੇ ਹਨ, ਉਸ ਨਾਲ ਹੁਣ ਕਿਸੇ ਹੋਰ ਨੂੰ ਕੀ ਵੇਖਣਾ । ਕ੍ਰਿਸ਼ਨ ਦੇ ਇਸ ਅਲੌਕਿਕ ਰੂਪ ਤੇ ਸੂਰਦਾਸ ਅਜਿਹਾ ਮੋਹਿਤ ਹੋਇਆ ਕਿ ਉਸ ਦੇ ਵਰਣਨ ਵਿਚ ਕਈ ਕਾਵਿ-ਗ੍ਰੰਥ ਰਚ ਦਿੱਤੇ। ਸੂਰਦਾਸ ਦੀ ਭਗਤੀ ਭਾਵਨਾ, ਕ੍ਰਿਸ਼ਨ ਪ੍ਰਤੀ ਉਸ ਦੀ ਆਸਥਾ ਤੇ ਨਿਸ਼ਠਾ ਆਪਣੇ ਆਪ ਵਿਚ ਇਕ ਸ੍ਰੇਸ਼ਠ ਉਦਾਹਰਣ ਹੈ। ਉਸ ਦੇ ਵਿਅਕਤਿਤਵ ਦੇ ਵਿਕਾਸ ਵਿਚ ਇਸ ਭਗਤੀ ਤੱਤ ਨੇ ਸਭ ਤੋਂ ਵੱਧ ਤੇ ਮਹੱਤਵਪੂਰਨ ਯੋਗਦਾਨ ਦਿਤਾ ਹੈ। ਸਰੀਰ ਦੇ ਹਰੇਕ ਅੰਗ ਦੀ ਸਾਰਥਕਤਾ ਇਸੇ ਵਿਚ ਹੀ ਹੈ ਕਿ ਉਹ ਆਪਣੇ ਪ੍ਰਭੂ ਦਾ ਮੋਹਕ ਰੂਪ ਵੇਖ, ਜ਼ਬਾਨ ਰਾਹੀਂ ਉਸ ਦਾ ਜਸ ਗਾਵੇ, ਕੰਨਾਂ ਤੋਂ ਉਸ ਦਾ ਨਾਂ ਸੁਣੇ ਤੇ ਹਿਰਦੇ ਵਿਚ ਉਸ ਨੂੰ ਸਦਾ ਲਈ ਵਸਾ ਲਵੇ :

ਸੋਇ ਰਸਨਾ ਜੋ ਹਰਿ ਗੁਨ ਗਾਵੈ ।
ਨੈਨਨਿ ਕੀ ਛਬਿ ਇਹੈ ਚਤੁਰਾਈ ਜੋ ਮੁਕੁੰਦ ਮਕਰੰਦਹਿ ਧਾਵੈ ।

ਨਿਰਮਲ ਹਿਰਦੈ ਯਾ ਤਨ ਤਾਹੀ ਕੋ ਕ੍ਰਿਸ਼ਨ ਬਿਨਾਂ ਜਿਹਿ ਔਰ ਨ ਭਾਵੈ ।
ਸ੍ਰਵਨਨ ਕੀ ਜੋ ਇਹੈ ਅਧਿਕਾਇ ਲੈ ਹਰਿ ਕਥਾ ਸੁਧਾ ਰਸ ਪਿਆਵੈ ॥
ਤੇਈ ਕਰ ਜੋ ਕਰਤ ਹੈਂ ਪੂਜਾ ਚਰਨਨਿ ਚਲਿ ਬਿੰਦਰਾਬਨ ਜਾਵੈ ।
ਸੂਰਦਾਸ ਜੈਯੇ ਬਲਿ ਤਾਕੀ ਜੋ ਹਰਿਜੂ ਸੋਂ ਪ੍ਰੀਤਿ ਬਢਾਵੈ ॥

ਦੀਖਿਅਤ ਹੋਣ ਤੋਂ ਪਹਿਲਾਂ ਸੂਰਦਾਸ ਵਿਚ ਆਤਮ-ਵਿਸ਼ਵਾਸ਼ ਦੀ ਘਾਟ ਸੀ ਤੇ ਸੁਆਮੀ ਵਲੱਭ ਨੂੰ ਜਦ ਇਸਨੇ ਅਤਿ ਦੀਨ-ਹੀਨ ਹੋ ਕੇ ਵਿਨੈ ਦੇ ਸ਼ਬਦ ਸੁਣਾਏ ਤਾਂ ਉਨ੍ਹਾਂ ਨੇ ਇਸ ਦੀ ਪ੍ਰਤਿਭਾ, ਮਹਾਨਤਾ ਤੇ ਸ੍ਰੇਸ਼ਠਤਾ ਨੂੰ ਪਛਾਣਦੇ ਹੋਏ ਕਿਹਾ, 'ਸੂਰ ਹੋ ਕੇ ਤੂੰ ਇਸ ਤਰ੍ਹਾਂ ਕਿਉਂ ਘਿਘਿਆਂਦਾ (ਤਰਲੇ ਕਢਦਾ) ਹੈਂ?' ਸੂਰਦਾਸ ਦੇ ਮਨ ਵਿਚ ਨੇਤਰਹੀਨ ਹੋਣ ਕਾਰਨ ਹੀਨਤਾ ਦੀ ਭਾਵਨਾ ਸਦਾ ਲਈ ਦੂਰ ਹੋ ਗਈ। ਗੁਰੂ ਦੀ ਕਿਰਪਾ ਨਾਲ ਉਸ ਵਿਚ ਆਤਮ ਵਿਸ਼ਵਾਸ਼ ਸੁਰਜੀਤ ਹੋ ਗਿਆ ਤੇ ਗੁਰੂ ਦੇ ਇਸ਼ਾਰੇ ਨੂੰ ਸਮਝਦੇ ਹੋਏ ਉਸ ਨੂੰ ਆਪਣੀ ਵਿਲੱਖਣ ਪ੍ਰਤਿਭਾ, ਬੌਧਿਕ ਜਾਗਰੂਕਤਾ, ਅਨੁਭਵਾਂ ਦੀ ਗੰਭੀਰਤਾ ਤੇ ਜੀਵਨ ਦੀ ਕ੍ਰਿਆਸ਼ੀਲਤਾ ਦਾ ਪੂਰਨ ਗਿਆਨ ਹੋ ਗਿਆ। ਉਸ ਦੇ ਬਹੁਮੁਖੀ, ਅਤਿ ਗੰਭੀਰ, ਪ੍ਰਭਾਵਸ਼ਾਲੀ ਤੇ ਪ੍ਰਤਿਭਾਸ਼ਾਲੀ ਵਿਅਕਤਿਤਵ ਬਾਰੇ ਨਾਭਾ ਦਾਸ ਨੇ 'ਭਗਤ ਮਾਲ' ਵਿਚ ਲਿਖਿਆ ਹੈ ਕਿ :—

ਉਕਤੀ, ਚੋਜ, ਅਨੁਪ੍ਰਾਸ, ਬਰਨ ਅਸਿਥਤਿ ਅਤਿ ਭਾਰੀ ।
ਵਚਨ ਪ੍ਰੀਤਿ ਨਿਰਵਾਹ, ਅਰਥ ਅਦਭੁਤ ਤੁਕਧਾਰੀ ॥
ਪ੍ਰਤਿਬਿੰਬਤ ਦਿਵਿ ਦ੍ਰਿਸ਼ਟੀ ਹਿਰਦੈ ਹਰਿਲੀਲਾ ਭਾਸੀ ।
ਜਨਮ ਕਰਮ ਗੁਨ ਰੂਪ ਸਬੈ ਰਸਨਾ ਜੂ ਪ੍ਰਕਾਸੀ ॥
ਬਿਮਲ ਬੁਧੀ ਗੁਨੀ ਔਰ ਕੀ ਜੋ ਵਹ ਗੁਨਿ ਸ੍ਰਵਨਨਿ ਧਰੈ ।
ਸ੍ਰੀ ਸੂਰ ਕਵਿੱਤ ਸੁਨਿ ਕੌਨ ਕਵੀ ਜੋ ਨਹਿ ਸਿਰ ਚਾਲਨ ਕਰੈ ॥ 68 ॥

ਮਹਾਤਮਾ ਸੂਰਦਾਸ ਇਕ ਸਰਲ ਹਿਰਦੇ ਅਤੇ ਨਿਰਛਲ ਭਗਤ ਹੀ ਨਹੀਂ ਸੀ ਸਗੋਂ ਉਹ ਇਕ ਮਹਾਨ ਕਵੀ ਵੀ ਸੀ। ਉਸਨੇ ਆਪਣੇ ਜੀਵਨ ਦੀ ਵਿਆਪਕ ਅਨੁਭੂਤੀ ਤੇ ਬਹੁਪੱਖੀ ਗਿਆਨ ਨੂੰ ਜਿਸ ਪ੍ਰਭਾਵਸ਼ਾਲੀ ਢੰਗ ਨਾਲ ਵਿਅਕਤ ਕੀਤਾ ਹੈ, ਉਸ ਤਰ੍ਹਾਂ ਸਮੁਚੇ ਮੱਧਕਾਲ ਵਿਚ ਹੋਰ ਕੋਈ ਵੀ ਨਹੀਂ ਕਰ ਸਕਿਆ। ਉਸਨੇ ਸਮਕਾਲੀ ਸਮਾਜ ਅਤੇ ਜੀਵਨ ਦੀ ਬੜੀ ਸੁੰਦਰ ਢੰਗ ਨਾਲ ਅਭਿਵਿਅਕਤੀ ਕੀਤੀ ਹੈ। ਇਸ ਸੰਬੰਧ ਵਿਚ ਡਾ. ਸੈਲਬਾਲਾ ਅਗਨੀਹੋਤਰੀ ਲਿਖਦੀ ਹੈ ਕਿ 'ਮਹਾ-ਕਵੀ ਸੂਰ ਦੇ ਸੌਂਦਰਯ ਚਿੱਤ੍ਰਣ ਤੇ ਉਸ ਦੀ ਸੰਪਰਦਾਇਕ ਮਾਨਤਾਵਾਂ ਦਾ, ਸਰੀਰਕ ਵਿਗਿਆਨ, ਸਮੁਦਰਿਕ ਸ਼ਾਸਤਰ, ਅਯੁਰਵੈਦਿਕ ਸ਼ਾਸਤਰ, ਵੱਖ-ਵੱਖ ਸਾਹਿਤਿਕ ਤੇ ਧਾਰਮਿਕ ਵਿਸ਼ਵਾਸਾਂ ਦਾ ਪੂਰਾ ਪ੍ਰਭਾਵ ਹੈ...... ਸੂਰ-ਕਾਵਿ ਵਿਚ ਬਿਰਜ ਲੋਕ-ਜੀਵਨ ਅਤੇ ਪਰੰਪਰਾਵਾਂ ਦੀ ਵਿਵਸਥਿਤ ਸ਼੍ਰਿਖਲਾ ਦਾ ਚਿੱਤ੍ਰਣ ਹੋਇਆ ਹੈ। ਆਪਣੇ ਪ੍ਰਦੇਸ਼ ਅਤੇ ਸੰਸਕ੍ਰਿਤੀ ਅਨੁਸਾਰ ਉਸ ਦੇ ਕੁਝ ਖਾਸ ਉਤਸਵ ਤੇ ਤਿਉਹਾਰ ਹਨ।"[1]

---

[1]'ਸੂਰ ਸਾਹਿੱਤ ਕਾ ਮਨੋ-ਵਿਗਿਆਨਕ ਆਧਾਰ', ਪੰਨੇ 251-153 ।

ਸੂਰਦਾਸ ਦੀ ਕਾਵਿ-ਪ੍ਰਤਿਭਾ ਤੇ ਕਿਸੇ ਨੂੰ ਕੋਈ ਸ਼ੱਕ ਨਹੀਂ । ਡਾ. ਸਿਆਮ-ਸੁੰਦਰ ਦਾਸ ਨੇ ਸਪਸ਼ਟ ਸ਼ਬਦਾਂ ਵਿਚ ਕਹਿ ਦਿੱਤਾ ਹੈ ਕਿ, "ਜੀਵਨ ਦੇ ਅਪੇਖਿਆਕ੍ਰਿਤ ਨੇੜੇ ਦੇ ਖੇਤਰ ਨੂੰ ਲੈ ਕੇ ਉਸ ਵਿਚ ਆਪਣੀ ਪ੍ਰਤਿਭਾ ਦਾ ਚਮਤਕਾਰ ਦਿਖਾ ਦੇਣ ਵਿਚ ਸੂਰ ਦੀ ਸਫਲਤਾ ਅਦੁੱਤੀ ਹੈ । ਸੂਖਮਦਰਸ਼ਿਤਾ ਵਿਚ ਸੂਰ ਆਪਣਾ ਜੋੜ ਨਹੀਂ ਰਖਦਾ ।"[1]

ਸੂਰਦਾਸ ਨੂੰ ਹਿੰਦੀ-ਕਾਵਿ-ਗਗਨ ਦਾ ਸੂਰ (ਸੂਰਜ) ਕਿਹਾ ਜਾਂਦਾ ਹੈ । ਇਸ ਨੇ ਆਪਣੇ ਕਾਵਿ ਦੁਆਰਾ ਸਮਕਾਲੀ ਜੀਵਨ, ਸਮਾਜ, ਸੱਭਿਅਤਾ, ਸੰਸਕ੍ਰਿਤੀ ਅਤੇ ਧਰਮ ਆਦਿ ਦਾ ਯਥਾਰਤ ਚਿੱਤ੍ਰਣ ਕਰਕੇ ਜਨਤਾ ਨੂੰ ਦੇਸ਼-ਪ੍ਰੇਮ ਤੇ ਰਾਸ਼ਟਰੀ ਏਕਤਾ ਦਾ ਸਹੀ ਮਾਰਗ ਦਿਖਾਇਆ । ਇਸ ਦਾ ਕਾਵਿ ਆਤਮਾ ਦਾ ਕਾਵਿ ਸੀ । ਡਾ. ਮੁਨਸ਼ੀ ਰਾਮ ਸ਼ਰਮਾ ਦੇ ਸ਼ਬਦਾਂ ਵਿਚ, "ਉਹ ਕਵੀ ਵਿਰਲੇ ਹਨ ਜਿਹੜੇ ਸਿੱਧੇ ਆਤਮਾ ਦੀ ਗੱਲ ਆਤਮਾ ਤੋਂ ਕਹਿ ਦਿੰਦੇ ਹਨ । ਸੂਰ ਅਜਿਹੇ ਵਿਰਲੇ ਕਵੀਆਂ ਵਿਚੋਂ ਹੈ । ਸੂਰ ਦਾ ਕਾਵਿ ਆਤਮਾ ਦਾ ਕਾਵਿ ਹੈ ।[2]" ਨਿਸਚੈ ਹੀ ਸੂਰਦਾਸ ਇਕ ਮਹਾਨ, ਉਦਾਰ, ਮੌਲਿਕ ਤੇ ਪ੍ਰਤਿਭਾਸ਼ਾਲੀ ਵਿਅਕਤਿਤਵ ਦੇ ਮਾਲਿਕ ਸਨ ।

---

[1] 'ਹਿੰਦੀ ਭਾਸ਼ਾ ਔਰ ਸਾਹਿਤ', ਪੰਨਾ 327

[2] 'ਸੂਰ ਦਾਸ ਦਾ ਕਾਵਿ ਵੈਭਵ', ਪੰਨੇ 217-218

ਦੂਜਾ ਅਧਿਆਇ

# ਸੂਰਦਾਸ ਦਾ ਕਾਵਿ-ਲੋਕ

ਸੂਰਦਾਸ ਭਾਰਤੀ ਕਾਵਿ ਦਾ ਇਕ ਉੱਘਾ, ਮਹਾਨ, ਉੱਚ ਕੋਟੀ ਦਾ ਤੇ ਬਹੁਪੱਖੀ ਪ੍ਰਤਿਭਾਸ਼ਾਲੀ ਮਹਾ-ਕਵੀ ਸੀ। ਆਪਣੇ ਜੀਵਨ ਦੀ ਵਿਸ਼ਾਲ ਅਨੁਭੂਤੀ ਦੇ ਆਧਾਰ ਤੇ ਅਤਿ ਪ੍ਰਭਾਵਸ਼ਾਲੀ ਅਭਿਵਿਅੰਜਨਾਂ ਸ਼ੈਲੀ ਦੁਆਰਾ ਉਸ ਨੇ ਅਮਰ-ਕਾਵਿ ਦੀ ਸਿਰਜਨਾ ਕੀਤੀ ਸੀ। ਉਸ ਦੇ ਕਾਵਿ ਵਿਚ ਸਰਲ ਚਿੱਤ ਭਗਤ ਦੀ ਭਾਵੁਕਤਾ ਤੇ ਤਰਲਤਾ, ਦੇਸ਼, ਸਮਾਜ ਤੇ ਜੀਵਨ ਦੀ ਅਨੁਭੂਤੀ ਦੀ ਗੰਭੀਰਤਾ ਤੇ ਵਿਆਪਕਤਾ, ਬੌਧਕ ਚੇਤਨਤਾ, ਦਾਰਸ਼ਨਿਕ ਪ੍ਰੌਢਤਾ, ਵਿਚਾਰਾਂ ਦੀ ਪਰਿਪੱਕਤਾ, ਇਕ ਮਹਾਨ ਕਵੀ ਦੀ ਸੰਵੇਦਨਸ਼ੀਲਤਾ ਅਭਿਵਿਅੰਜਨਾ ਸ਼ਕਤੀ, ਪ੍ਰਕਿਰਤੀ ਦੇ ਭਾਵੁਕ ਪ੍ਰੇਮੀ ਦੀ ਸਜੀਵਤਾ, ਮਨੁੱਖੀ ਮਨ ਦੀ ਮਨੋਵਿਗਿਆਨਕ ਸੂਝ-ਬੂਝ ਤੇ ਕਲਪਨਾ ਦੀ ਬੇਮਿਸਾਲ ਰੰਗੀਨੀ ਮਿਲਦੀ ਹੈ। ਮੱਧਕਾਲ ਹੀ ਨਹੀਂ ਸਗੋਂ ਅਜ ਦੇ ਯੁੱਗ ਵਿਚ ਵੀ ਜਿਹੜਾ ਕੋਈ ਉਸ ਦਾ ਇਕ ਵੀ ਗੀਤ ਸੁਣ ਲੈਂਦਾ ਹੈ ਉਹ ਆਨੰਦ ਵਿਚ ਗੜੂੰਦ ਹੋ ਕੇ ਖੁਸ਼ੀ ਨਾਲ ਸਿਰ ਹਿਲਾਏ ਬਗੈਰ ਨਹੀਂ ਰਹਿ ਸਕਦਾ। ਉਸ ਦਾ ਕਾਵਿ ਲੌਕਿਕ ਵੀ ਹੈ ਤੇ ਅਲੌਕਿਕ ਵੀ, ਬੱਚੇ ਲਈ ਵੀ ਹੈ ਤੇ ਮਾਂ ਲਈ ਵੀ, ਮਰਦ ਲਈ ਵੀ ਹੈ ਤੇ ਔਰਤ ਲਈ ਵੀ, ਪਤੀਵਰਤਾ ਲਈ ਵੀ ਹੈ ਤੇ ਪ੍ਰੇਮਿਕਾ ਲਈ ਵੀ, ਜਵਾਨ ਲਈ ਵੀ ਹੈ ਤੇ ਬਿਰਧ ਲਈ ਵੀ, ਰਾਜੇ ਲਈ ਵੀ ਹੈ ਤੇ ਭਿਖਾਰੀ ਲਈ ਵੀ, ਦੇਸ਼-ਪ੍ਰੇਮੀ ਸੂਰਵੀਰ ਲਈ ਵੀ ਹੈ ਤੇ ਦਾਨਵੀਰ ਲਈ ਵੀ, ਸਗੁਣ ਬ੍ਰਹਮ ਦੇ ਭਗਤ ਲਈ ਵੀ ਹੈ ਤੇ ਨਿਰਗੁਣ ਬ੍ਰਹਮ ਦੇ ਸੰਤ ਲਈ ਵੀ, ਗੀਤਕਾਰ ਲਈ ਵੀ ਹੈ ਤੇ ਸੰਗੀਤਕਾਰ ਲਈ ਵੀ ਅਤੇ ਅਨਪੜ੍ਹ ਪੇਂਡੂ ਲਈ ਵੀ ਹੈ ਤੇ ਵਿਦਵਾਨ ਆਲੋਚਕ ਲਈ ਵੀ ਹੈ। ਸੂਰਦਾਸ ਦਾ ਕਾਵਿ ਸਿਰਫ ਹਿੰਦੀ ਦਾ ਹੀ ਨਹੀਂ ਸਗੋਂ ਸਮੁੱਚੇ ਭਾਰਤੀ ਕਾਵਿ ਕਾ ਉਹ ਅਨਮੋਲ ਖਜ਼ਾਨਾ ਹੈ ਜਿਸ ਵਿਚ ਹੀਰੇ-ਜਵਾਹਰ, ਰਤਨ-ਲਾਲ, ਮੋਤੀ ਮਾਣਿਕ ਤੇ ਪੰਨੇ ਭਰੇ ਹੋਏ ਹਨ। ਜੇਕਰ ਸਾਰਾ ਕ੍ਰਿਸ਼ਨ ਭਗਤੀ-ਕਾਵਿ ਨਸ਼ਟ ਹੋ ਜਾਵੇ, ਇਥੋਂ ਤੀਕ ਕਿ ਸਮੁੱਚਾ ਸੂਰ ਸਾਗਰ ਵੀ ਨਸ਼ਟ ਹੋ ਜਾਵੇ, ਪਰ ਜੇ ਉਸ ਦਾ ਕੋਈ ਵੀ ਇਕ ਪਦ ਬਚ ਰਹਿੰਦਾ ਹੈ ਤੇ ਉਸ ਵਿਚ ਮਹਾਤਮਾ ਸੂਰਦਾਸ ਦੀ ਅਨੁਭੂਤੀ ਦੀ ਤੀਬਰਤਾ, ਅਨੁਭਵ ਦੀ ਵਿਆਪਕਤਾ, ਵਿਚਾਰਾਂ ਦੀ ਪਰਿਪੱਕਤਾ, ਬੌਧਿਕ ਪ੍ਰੌਢਤਾ, ਗੀਤ ਦੀ ਸੰਖੇਪਤਾ, ਗੀਤਾਤਮਕ ਸ਼ੈਲੀ ਦਾ ਸੰਜਮ ਤੇ ਸੰਗੀਤ ਦੀ ਪਰਿਪੂਰਨਤਾ ਨੂੰ ਵੇਖ ਕੇ ਆਉਣ ਵਾਲੀ ਪੀੜ੍ਹੀ ਕਹੇਗੀ ਕਿ ਭਾਰਤ ਦਾ ਇਕ ਮਹਾਨ ਕਵੀ ਹੋਇਆ ਸੀ ਜਿਸ ਦਾ ਨਾ ਮਹਾਤਮਾ ਸੂਰਦਾਸ ਸੀ।

ਸੂਰਦਾਸ ਨੇ ਕੋਈ ਪ੍ਰਬੰਧ-ਕਾਵਿ ਨਹੀਂ ਲਿਖਿਆ. ਕੋਈ ਮਹਾਕਾਵਿ ਨਹੀਂ

ਲਿਖਿਆ। ਪਰ ਫਿਰ ਵੀ ਉਹ ਇਕ ਮਹਾਨ ਕਵੀ ਹੈ, ਇਕ ਮਹਾ-ਕਵੀ ਹੈ ਜਿਸ ਦਾ ਨਾਂ ਅੱਜ ਵੀ ਬੜੇ ਆਦਰ ਤੇ ਮਾਣ ਨਾਲ ਲਿਆ ਜਾਂਦਾ ਹੈ। ਉਸ ਨੇ ਆਪਣਾ ਸਾਰਾ ਕਾਵਿ ਗੀਤਾਤਮਕ ਸ਼ੈਲੀ ਵਿਚ ਲਿਖਿਆ ਹੈ ਪਰ ਫਿਰ ਵੀ ਉਸਦਾ 'ਸੂਰ ਸਾਗਰ' ਇਕ ਸੰਕਧਾਤਮਕ-ਕਾਵਿ ਹੈ ਜਿਹੜਾ ਪ੍ਰਬੰਧ-ਕਾਵਿ ਨਾ ਹੁੰਦੇ ਹੋਏ ਵੀ ਪ੍ਰਬੰਧ-ਕਾਵਿ ਦੇ ਸਾਰੇ ਗੁਣਾਂ ਨਾਲ ਭਰਪੂਰ ਹੈ ਤੇ ਮਹਾ-ਕਾਵਿ ਨਾ ਹੁੰਦੇ ਹੋਏ ਵੀ ਇਕ ਚੰਗੇ ਮਹਾ-ਕਾਵਿ ਦਾ ਭਰਪੂਰ ਰਸ ਦਿੰਦਾ ਹੈ। ਸੂਰਦਾਸ ਦੀ ਕਾਵਿ-ਪ੍ਰਤਿਭਾ ਨੂੰ ਵੇਖਦੇ ਹੋਏ ਉਸ ਦੇ ਸਮਕਾਲੀ ਕਵੀ ਵਿਆਸ ਨੂੰ ਲਿਖਣਾ ਪਿਆ ਕਿ, "ਸੂਰਦਾਸ ਬਿਨੁ ਪਦ ਰਚਨਾ ਅਬ ਕੌਨ ਕਵਿਹਿ ਕਹਿ ਆਵੈ ॥"

**ਗ੍ਰੰਥ-ਰਚਨਾ**

ਗੁਣ ਪੱਖੋਂ ਹੀ ਨਹੀਂ ਬਲਿਕ ਗਿਣਤੀ ਪੱਖੋਂ ਵੀ ਮਹਾਤਮਾ ਸੂਰਦਾਸ ਨੇ ਸਾਰੇ ਮੱਧ ਕਾਲ ਵਿਚ ਸਭ ਤੋਂ ਵੱਧ ਸਾਹਿਤ ਦੀ ਰਚਨਾ ਕੀਤੀ ਹੈ। ਦੰਦ ਕਥਾ ਅਨੁਸਾਰ ਸੂਰਦਾਸ ਨੇ ਲਗਪਗ ਸਵਾ ਲੱਖ ਪਦਾਂ ਦੀ ਰਚਨਾ ਕੀਤੀ ਤੇ ਇਸ ਦੀ ਪੁਸ਼ਟੀ ਕਰਦੇ ਹੋਏ ਸ੍ਰੀ ਰਾਧਾ ਕ੍ਰਿਸ਼ਮ ਦਾਸ ਨੇ ਲਿਖਿਆ ਹੈ ਕਿ, "ਸੂਰਦਾਸ ਦੇ ਸਵਾ ਲੱਖ ਪਦ ਬਣਾਉਣ ਦੀ ਜਿਹੜੀ ਦੰਦ ਕਥਾ ਪ੍ਰਸਿੱਧ ਹੈ ਉਹ ਠੀਕ ਹੀ ਜਾਪਦੀ ਹੈ ਕਿਉਂਕਿ ਇਕ ਲੱਖ ਪਦ ਤਾਂ ਸ੍ਰੀ ਵਲੱਭਾਚਾਰੀਆ ਦੇ ਸ਼ਿੱਸ ਹੋਣ ਉਪਰੰਤ ਅਤੇ ਸਾਰਾਵਲੀ ਦੇ ਸਮਾਪਤ ਹੋਣ ਤਕ ਬਣਾਏ। ਇਸ ਦੇ ਅਗੇ-ਪਿੱਛੇ ਦੇ ਵੱਖ ਰਹੇ।" ਆ. ਹਜ਼ਾਰੀ ਪ੍ਰਸ਼ਾਦ ਦਿਵੇਦੀ ਨੇ ਵੀ ਇਸ ਗੱਲ ਨੂੰ ਸਵੀਕਾਰ ਕੀਤਾ ਹੈ ਕਿ, "ਕਰੋੜਾਂ ਭਾਰਤ ਵਾਸੀਆਂ ਦੇ ਹਿਰਦੇ ਤੇ ਜਿਹੜਾ ਸਾਹਿਤ ਲਿਖਿਆ ਹੋਇਆ ਹੈ ਉਹੀ ਸੂਰਦਾਸ ਦਾ ਅਸਲੀ ਸਾਹਿਤ ਹੈ। ਉਸ ਵਿਚ ਸਚਮੁੱਚ ਸਵਾ ਲੱਖ ਪਦ ਹਨ-ਸਵਾ ਲੱਖ-ਅਸੰਖ।"[1] ਸੂਰਦਾਸ ਦੇ ਸਮਕਾਲੀ ਸੰਤ-ਭਗਤ ਲੇਖਕਾਂ ਨੇ ਵੀ ਉਸ ਦੁਆਰਾ ਰਚਿਤ ਪਦਾਂ ਦੀ ਗਿਣਤੀ ਹਜ਼ਾਰਾਂ-ਲੱਖਾਂ ਵਿਚ ਦਸੀ ਹੈ। 'ਚੋਰਾਸੀ ਵੈਸ਼ਣਵ ਕੀ ਵਾਰਤਾ' ਵਿਚ ਲਿਖਿਆ ਹੈ ਕਿ, 'ਸੂਰਦਾਸ ਜੀ ਨੇ ਸਹਸਰਾਵਧਿ ਪਦ ਕੀਏ ਹੈਂ। ਤਾਕੋ ਸਾਗਰ ਕਹਿਏ। ਸੋ ਸਭ ਜਗਤ ਮੇਂ ਪ੍ਰਸਿੱਧ ਭਏ।' ਇਸੇ ਤਰ੍ਹਾਂ 'ਚੋਰਾਸੀ ਵਾਰਤਾ' ਵਿਚ ਲਿਖਿਆ ਹੈ ਕਿ, "ਸੂਰਦਾਸ ਨੇ ਇਕ ਲੱਖ ਪਦ ਲਿਖੇ ਸੀ।" ਇਕ ਲੱਖ ਪਦ ਰਚਨ ਦੀ ਗੱਲ ਤਾਂ ਸੂਰਦਾਸ ਆਪ ਵੀ ਕਹਿੰਦਾ ਹੈ:

ਤਾ ਦਿਨ ਤੇਂ ਹਰਿ ਲੀਲਾ ਗਾਈ,
ਏਕ ਲਕਸ਼ ਪਦ ਬੰਦ ॥

ਇਸ ਤੁਕ ਦੀ ਵਿਆਖਿਆ ਕਰਦੇ ਹੋਏ ਡਾ. ਮੁਨਸ਼ੀ ਰਾਮ ਸ਼ਰਮਾ ਨੇ ਲਿਖਿਆ ਹੈ ਕਿ, "ਜੇਕਰ ਪਦ ਬੰਦ ਦਾ ਅਰਥ ਪਦਾਂ ਦੇ ਬੰਦ (ਕੜੀਆਂ) ਕੀਤਾ ਜਾਵੇ ਅਤੇ ਇਕ ਪਦ ਵਿਚ ਦਸ ਕੜੀਆਂ ਦਾ ਅਨੁਮਾਨ ਲਾਇਆ ਜਾਵੇ ਤਾਂ ਦਸ ਹਜ਼ਾਰ ਪਦਾਂ ਵਿਚ ਇਕ ਲੱਖ ਬੰਦ ਹੋ ਜਾਂਦੇ ਹਨ। ਵਾਰਤਾ ਵਿਚ ਕਈ ਹਜ਼ਾਰ ਪਦਾਂ ਦੇ ਨਿਰਮਾਣ ਕਰਨ ਦਾ

[1]ਸੂਰ ਸਾਹਿਤ, ਪੰਨਾ 157

ਉੱਲੇਖ ਹੈ। ਸੂਰ ਸਾਗਰ ਦੇ ਕੁਝ ਪਦ ਤਿੰਨ ਕੜੀਆਂ ਦੇ ਹਨ ਅਤੇ ਕੁਝ ਪੱਧਰੀ ਤੇ ਚੌਪਈ ਛੰਦਾਂ ਵਿਚ 50 ਤੋਂ ਵੀ ਉਪਰ ਬੰਦ ਹਨ ਜਿਵੇਂ ਕਿ ਚੌਥੇ ਅਤੇ ਪੰਜਵੇ ਸਕੰਧਾਂ ਦੇ ਅੰਤ ਵਿਚ। ਅੱਠਵੇਂ ਸਕੰਧ ਦੇ ਅੱਠਵੇਂ ਪਦ ਵਿਚ 32 ਕੜੀਆਂ ਹਨ। ਦਸ਼ਮ ਸਕੰਧ ਦੇ ਆਰੰਭ ਵਿਚ ਵੀ ਪਦ ਨੰਬਰ 3 ਦੇ ਸਾਰੰਗ ਰਾਗ ਵਿਚ 50 ਬੰਦ ਹਨ। ਦਸ਼ਮ ਸਕੰਧ ਦੇ ਪੰਨਾ 145 ਤੋਂ 147 ਤਕ ਫੈਲੇ ਹੋਏ ਰਾਗ ਬਿਲਾਵਲ ਵਿਚ ਚੌਪਈ ਛੰਦ ਵਿਚ 100 ਕੜੀਆਂ ਹਨ। ਦਸ਼ਮ ਸਕੰਧ ਦੇ ਪੰਨਾ 409 ਤੋਂ 412 ਤਕ ਦੇ ਪਦਾਂ ਵਿਚ 101 ਬੰਦ ਹਨ। ਇਕ ਇਕ ਬੰਦ ਜਾਂ ਕੜੀ ਦੋ-ਦੋ ਪੰਕਤੀਆਂ ਜਾਂ ਚਰਨਾਂ ਦੀ ਹੁੰਦੀ ਹੈ। ਸੂਰਸਾਰਾ-ਵਲੀ ਵਿਚ 1107 ਪਦ ਹਨ ਅਤੇ ਹਰੇਕ ਪਦ ਦੋ-ਦੋ ਪੰਕਤੀਆਂ ਦਾ ਹੈ। ਇਸ ਰੂਪ ਵਿਚ ਸਵਾ ਲੱਖ ਪਦ ਬੰਦਾਂ ਦਾ ਹੋਣਾ ਅਸੰਭਵ ਨਹੀਂ ਹੈ। ਉਂਜ ਵੀ ਸਵਾ ਲੱਖ ਪਦ ਮੰਨ ਲੈਣ ਵਿਚ ਮੈਨੂੰ ਕੋਈ ਕਿੰਤੂ ਨਹੀਂ ਕਿਉਂਕਿ ਸੂਰਦਾਸ ਨੇ ਲੰਬੀ ਉਮਰ ਪਾਈ ਸੀ। ਲਗਪਗ 1515 ਤੋਂ ਲੈ ਕੇ 1628 ਸੰਮਤ ਤਕ। 113 ਵਰ੍ਹਿਆਂ ਦੇ ਲੰਬੇ ਜੀਵਨ ਵਿਚ ਸਵਾ ਲੱਖ ਪਦਾਂ ਦਾ ਨਿਰਮਾਣ ਕਰਨਾ ਕਠਿਨ ਕਾਰਜ ਨਹੀਂ ਹੈ।"[1] ਸੂਰਦਾਸ ਨੇ ਆਪਣੇ ਮਨ ਵਿਚ ਇਤਨੇ ਹੀ ਪਦ ਲਿਖਣ ਦਾ ਸੰਕਲਪ ਕੀਤਾ ਸੀ ਤੇ ਉਸ ਨੇ ਇਕ ਲੱਖ ਪਦ ਲਿਖ ਵੀ ਲਏ ਸਨ। ਬਾਕੀ 25000 ਪਦ ਰਹਿ ਗਏ ਸਨ ਤੇ ਇਸ ਦਾ ਉਸਨੂੰ ਦੁੱਖ ਸੀ ਕਿ ਮੇਰਾ ਸਵਾ ਲੱਖ ਪਦ-ਨਿਰਮਾਣ ਦਾ ਸੰਕਲਪ ਪੂਰਾ ਨਹੀਂ ਹੋ ਰਿਹਾ। ਇਸ ਸਬੰਧ ਵਿਚ ਸੁਆਮੀ ਹਰਿ ਰਾਇ ਲਿਖਦਾ ਹੈ ਕਿ 'ਸੋ ਤਬ ਸੂਰਦਾਸ ਮਨ ਮੇਂ ਵਿਚਾਰੇ, ਜੋ ਮੈਂ ਤੋ ਮਨ ਮੇਂ ਸਵਾ ਲਾਖ ਕੀਰਤਨ ਪ੍ਰਗਟ ਕਰਿਬੇ ਕੋ ਸੰਕਲਪ ਕੀਉ ਹੈ। ਸੋ ਤਾਮੇ ਤੇ ਲਾਖ ਕੀਰਤਨ ਤੋ ਪ੍ਰਗਟ ਭਏ ਹੈਂ ਸੋ ਭਗਵਤ ਇੱਛਾ ਤੇਂ ਪੱਚੀਸ ਹਜ਼ਾਰ ਕੀਰਤਨ ਔਰ ਪ੍ਰਗਟ ਕਰਨੇ ਹੈਂ।"[2] ਬਾਕੀ ਦੇ 25000 ਪਦਾਂ ਬਾਰੇ ਇਹ ਦੰਦ ਕਥਾ ਪ੍ਰਚਲਿਤ ਹੈ ਕਿ ਆਪਣੇ ਸੇਵਕ ਦਾ ਸੰਕਲਪ ਪੂਰਾ ਕਰਨ ਲਈ ਸ੍ਰੀ ਕ੍ਰਿਸ਼ਨ ਨੇ ਰਹਿੰਦੇ 25000 ਪਦ ਆਪ ਰਚ ਦਿੱਤੇ। ਡਾ. ਮੁਨਸ਼ੀ ਰਾਮ ਸ਼ਰਮਾ ਵਾਂਗ ਹਰਵੰਸ਼ ਲਾਲ ਸ਼ਰਮਾ ਨੇ ਵੀ ਸੂਰਦਾਸ ਦੁਆਰਾ ਰਚਿਤ ਸਵਾ ਲੱਖ ਪਦਾਂ ਨੂੰ ਸਵੀਕਾਰ ਕਰਦੇ ਹੋਏ ਲਿਖਿਆ ਹੈ ਕਿ, "ਸੂਰਦਾਸ ਦੇ ਕੀਰਤਨ ਪਦਾਂ ਦਾ ਸੰਕਲਨ ਉਸ ਦੇ ਜੀਵਨ ਕਾਲ ਵਿਚ ਹੀ ਹੋ ਗਿਆ ਸੀ, ਪਰ ਉਸ ਦੇ ਸਮੇਂ ਦੀ ਕੋਈ ਵੀ ਪ੍ਰਤੀ ਉਪਲਬੱਧ ਨਹੀਂ ਹੈ। ਸੂਰਦਾਸ ਜਿਹੇ ਸਿੱਧ ਕਵੀ ਲਈ ਆਪਣੇ ਭਗਤੀ-ਭਾਵ ਭਰਿਤ ਦੀਰਘ ਜੀਵਨ ਕਾਲ ਵਿਚ ਸਵਾ ਲੱਖ ਪਦਾਂ ਦੀ ਰਚਨਾ ਕਰਨਾ ਕੋਈ ਅਸੰਭਵ ਗੱਲ ਨਹੀਂ ਸੀ। ਇਸ ਕਾਰਨ ਅਸੀਂ ਸਹਿਜ ਹੀ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਸੂਰ ਨੇ ਅਵੱਸ਼ ਸਵਾ ਲੱਖ ਪਦਾਂ ਦੀ ਰਚਨਾ ਕੀਤੀ ਹੋਵੇਗੀ।"[3]

ਸੂਰਦਾਸ ਉਨ੍ਹਾਂ ਕਵੀਆਂ ਵਿਚੋਂ ਨਹੀਂ ਸੀ ਜਿਹੜੇ ਤੁੱਕ ਬੰਦੀ ਲਈ ਸੋਚ-ਵਿਚਾਰ ਕਰਦੇ ਰਹਿੰਦੇ ਸਨ ਤੇ ਕਈ-ਕਈ ਦਿਨਾਂ ਵਿਚ ਬੜੀ ਮੁਸ਼ਕਿਲ ਨਾਲ ਇਕ ਅੱਧ ਕਵਿਤਾ

[1] 'ਸੂਰ ਸੌਰਭ', ਪੰਨੇ 104-105

[2] 'ਸੂਰਦਾਸ ਜੀ ਕੀ ਵਾਰਤਾ', ਪ੍ਰਸੰਗ 10, ਪੰਨਾ 55

[3] 'ਸੂਰ ਔਰ ਉਨ ਕਾ ਸਾਹਿਤ', ਪੰਨਾ 37

ਲਿਖਦੇ ਸਨ। ਸੂਰਦਾਸ ਬੜਾ ਹੀ ਪ੍ਰਤਿਭਾਸ਼ਾਲੀ ਤੇ ਆਸ਼ੂ (ਫੌਰਨ ਕਵਿਤਾ ਕਰਨ ਵਾਲਾ) ਕਵੀ ਸੀ। ਇਸ ਤੇ ਸਰਸਵਤੀ ਦੀ ਅਪਾਰ ਕਿਰਪਾ ਸੀ। ਦਿਨ ਦੇ ਕਿਸੇ ਵੀ ਵੇਲੇ, ਕਿਸੇ ਘੜੀ ਤੇ ਕਿਸੇ ਵੀ ਪੱਲ, ਘਰ ਦੇ ਅੰਦਰ ਜਾਂ ਘਰ ਦੇ ਬਾਹਰ, ਮੰਦਰ ਵਿਚ ਜਾਂ ਰਾਜ ਦਰਬਾਰ ਵਿਚ, ਕਿਸੇ ਵੀ ਥਾਂ ਇਹ ਕਵਿਤਾ ਕਰ ਸਕਦਾ ਸੀ। ਸਵੈ-ਅਭਿਮਾਨੀ ਸੂਰਦਾਸ ਨੂੰ ਆਪਣੀ ਪ੍ਰਸੰਸਾ ਵਿਚ ਕੁਝ ਗਾਉਣ ਲਈ ਅਕਬਰ ਨੇ ਜਦ ਕਿਹਾ ਤਾਂ ਉਸੇ ਵੇਲੇ ਭਗਵਾਨ ਕ੍ਰਿਸ਼ਨ ਪ੍ਰਤੀ ਆਪਣੀ ਭਗਤੀ-ਭਾਵਨਾ ਨੂੰ ਵਿਅਕਤ ਕਰਦੇ ਹੋਏ ਉਸ ਦੀ ਸਤੁਤੀ ਵਿਚ ਆਖਿਆ :

ਮਨਾ ਰੇ ਤੂ ਕਰਿ ਮਾਧਵ ਸੋਂ ਪ੍ਰੀਤਿ ॥

ਇਹ ਸੁਣ ਕੇ ਅਕਬਰ ਨੇ ਜਦ ਸੂਰਦਾਸ ਨੂੰ ਧਨ-ਦੌਲਤ ਆਦਿ ਮੰਗਣ ਲਈ ਆਖਿਆ ਤਾਂ ਸੂਰਦਾਸ ਨੇ ਉਸੇ ਵੇਲੇ ਕਿਹਾ :

ਨਾਹਿਨ ਰਹਿਉ ਮਨ ਮੇਂ ਠੌਰ ॥

ਸੂਰਦਾਸ ਦੀ ਕਾਵਿ-ਪ੍ਰਤਿਭਾ ਬਾਰੇ ਸ੍ਰੀ ਰਾਧਾ ਕ੍ਰਿਸ਼ਨ ਦਾਸ ਨੇ ਲਿਖਿਆ ਹੈ ਕਿ, "ਸੂਰਦਾਸ਼ ਦੇ ਆਸ਼ੂ ਕਵਿਤਵ ਦਾ ਪਰਿਚੈ ਵਾਰਤਾ ਵਿਚ ਮਿਲਦਾ ਹੈ। ਉਸ ਦੀ ਕਵਿਤਾ ਧਾਰਾਵਾਹੀ ਚਲਦੀ ਸੀ। ਜਦ ਸ੍ਰੀ ਵਲੱਭਾਚਾਰੀਆ ਜੀ ਨੇ ਇਸਨੂੰ ਆਗਿਆ ਦਿਤੀ ਕਿ ਭਗਵਤ ਲੀਲਾ ਕਹੋ ਤਾਂ ਇਸਨੇ, "ਬਿਰਜ ਭਯੋ ਮਹਿਰੀ ਕੇ ਪੂਤ ਜਬ ਇਹ ਬਾਤ ਸੁਨੀ" ਇਹ ਪਦ ਆਰੰਭ ਕੀਤਾ। ਕਹਿਦੇ ਕਹਿੰਦੇ ਅਜਿਹਾ ਪ੍ਰੇਮ-ਵਿਭੋਰ ਹੋਇਆ ਕਿ ਕਵਿਤਾ-ਧਾਰਾ ਬੰਦ ਹੀ ਨ ਹੁੰਦੀ ਸੀ। ਇਹ ਪਦ ਵਲੱਭ-ਸੰਪਰਦਾ ਦੇ ਮੰਦਰਾਂ ਵਿਚ ਭਗਵਾਨ ਦੇ ਜਨਮ-ਸਮੇਂ ਵੇਦ ਦੀ ਰਿਚਾਵਾਂ (ਮੰਤਰਾਂ) ਵਾਂਗ ਜ਼ਰੂਰ ਗਾਇਆ ਜਾਂਦਾ ਹੈ।"[1]

ਸੰਖੇਪ ਵਿਚ, ਸੂਰਦਾਸ ਜਿਤਨੀ ਕਾਵਿ-ਰਚਨਾ ਕਿਸੇ ਹੋਰ ਮੱਧਕਾਲੀ ਕਵੀ ਨੇ ਨਹੀਂ ਕੀਤੀ।

ਸੂਰਦਾਸ ਦੇ ਤਿੰਨ ਗ੍ਰੰਥ ਬੜੇ ਪ੍ਰਸਿੱਧ ਹਨ (1) ਸੂਰ ਸਾਗਰ (2) ਸੂਰ ਸਾਰਾਵਲੀ ਅਤੇ (3) ਸਾਹਿੱਤ ਲਹਰੀ। ਇਨ੍ਹਾਂ ਤਿੰਨਾਂ ਤੋਂ ਇਲਾਵਾ ਵਿਦਵਾਨਾਂ ਨੇ ਉਸ ਦੇ ਕੁਝ ਹੋਰ ਗ੍ਰੰਥਾਂ ਦਾ ਵੀ ਉੱਲੇਖ ਕੀਤਾ ਹੈ। ਡਾ. ਮੁਨਸ਼ੀ ਰਾਮ ਸ਼ਰਮਾ ਨੇ ਸੂਰਦਾਸ ਦੇ 12 ਗ੍ਰੰਥ ਹੋਰ ਵੀ ਮੰਨੇ ਹਨ :

1. ਗੋਰਵਰਧਨ ਲੀਲਾ : ਇਸ ਵਿਚ ਸ੍ਰੀ ਕ੍ਰਿਸ਼ਨ ਦੇ ਸੱਤ ਦਿਨਾਂ ਤਕ ਇਕੋ ਹੀ ਉਂਗਲੀ ਤੇ ਪਹਾੜ ਨੂੰ ਚੁੱਕਣ ਦੀ ਕਥਾ ਸੰਬੰਧੀ 300 ਪਦ ਹਨ।
2. ਦਸ਼ਮ ਸਕੰਧ ਟੀਕਾ : ਇਸ ਵਿਚ ਭਾਗਵਤ ਦੀ ਕਥਾ ਦੇ ਆਧਾਰ ਤੇ 1913 ਪਦ ਹਨ। ਸੂਰਸਾਗਰ ਦਾ ਨੌਵਾਂ ਸਕੰਧ ਸੂਰ-ਰਾਮਾਇਣ ਦੇ ਨਾਂ ਤੋਂ ਪ੍ਰਾਪਤ ਹੋਇਆ ਹੈ।
3. ਨਾਗ ਲੀਲਾ : ਇਸ ਵਿਚ ਕਾਲੀ ਨਾਗ ਦੀ ਕਥਾ 40 ਪਦਾਂ ਵਿਚ ਹੈ।

[1] 'ਰਾਧਾ ਕ੍ਰਿਸ਼ਨ ਦਾਸ ਗ੍ਰੰਥਾਵਲੀ', ਪੰਨਾ 415

ਇਸੇ ਤਰ੍ਹਾਂ ਦਾਨ-ਲੀਲਾ ਤੇ ਮਾਨ-ਲੀਲਾ ਦੋ ਵੱਖ ਪੁਸਤਕਾਂ ਵੀ ਪ੍ਰਕਾਸ਼ਿਤ ਹੋਈਆਂ ਹਨ ।

4. ਪਦ-ਸੰਗ੍ਰਿਹ : ਇਸ ਵਿਚ ਨੀਤੀ, ਧਰਮ ਅਤੇ ਉਪਦੇਸ਼ ਦੇ 417 ਪਦ ਹਨ ।
5. ਪ੍ਰਾਣ ਪਿਆਰੀ : ਸ੍ਰੀ ਕ੍ਰਿਸ਼ਨ ਦੀ ਮੰਗਣੀ ਸੰਬੰਧੀ 32 ਪਦਾਂ ਦੀ ਰਚਨਾ ਹੈ ।
6. ਬਿਹਾਅਲੋ : ਇਸ ਵਿਚ ਵਿਆਹ ਸੰਬੰਧੀ 32 ਪਦ ਹਨ ।
7. ਭਾਗਵਤ : ਇਸ ਵਿਚ 1126 ਪਦਾਂ ਵਿਚ ਸ੍ਰੀ ਕ੍ਰਿਸ਼ਨ ਦੀ ਕਥਾ ਕਹੀ ਗਈ ਹੈ । ਇਹ ਪ੍ਰਤੀ ਪੂਰੀ ਤਰ੍ਹਾਂ ਨਾਲ ਨਹੀਂ ਮਿਲਦੀ ।
8. ਸੂਰ ਪਚੀਸੀ : ਇਸ ਵਿਚ ਗਿਆਨ ਉਪਦੇਸ਼ ਦੇ 28 ਪਦ ਹਨ ।
9. ਸੂਰ ਸਾਗਰ ਸਾਰ : ਇਸ ਵਿਚ ਗਿਆਨ, ਭਗਤੀ ਅਤੇ ਵਿਰਾਗ ਨਾਲ ਸੰਬੰਧਤ 370 ਪਦ ਹਨ । ਆਰੰਭ ਅਤੇ ਅੰਤ ਵਿਚ ਸ੍ਰੀ ਰਾਮ ਚੰਦਰ ਦੀ ਸਤੁਤੀ ਹੈ ।
10. ਏਕਾਦਸ਼ੀ ਮਹਾਤਮ : ਇਸ ਵਿਚ ਪਹਿਲੇ ਬੰਦਨਾਂ ਦੇ ਪਦ ਹਨ ਅਤੇ ਫਿਰ ਰਾਜਾ ਹਰਿਸ਼ ਚੰਦਰ ਤੇ ਰੋਹਿਤਾਸ਼ਵ ਆਦਿ ਦੀ ਪ੍ਰਸੰਸਾ ਅਤੇ ਏਕਾਦਸ਼ੀ ਮਹਾਤਮ ਨਾਲ ਸੰਬੰਧਤ ਕਥਾਵਾਂ, ਦੋਹਾ, ਚੌਪਾਈ ਆਦਿ ਛੰਦਾਂ ਵਿਚ ਦਿਤੀਆਂ ਹਨ ।
11. ਰਾਮ ਜਨਮ : ਇਸ ਵਿਚ ਰਾਮ ਗਾਥਾ ਦੇ 940 ਪਦ ਹਨ ।[1]
12. ਸੇਵਾ ਫਲ : ਇਸ ਵਿਚ ਭਗਵਾਨ ਦੀ ਸੇਵਾ ਦਾ ਫਲ ਵਰਣਿਤ ਹੈ ।

ਜੇ ਇਹ ਸਾਰੇ ਗ੍ਰੰਥ ਮਹਾ-ਕਵੀ ਸੂਰਦਾਸ ਦੇ ਲਿਖੇ ਹੋਏ ਮੰਨ ਲਏ ਜਾਣ ਤਾਂ ਉਸ ਦੇ ਗ੍ਰੰਥਾਂ ਦੀ ਗਿਣਤੀ 15 ਹੋ ਜਾਂਦੀ ਹੈ । ਡਾ. ਮੁਨਸ਼ੀ ਰਾਮ ਸ਼ਰਮਾ ਦਾ ਇਹ ਵਿਚਾਰ ਹੈ ਕਿ ਹੋ ਸਕਦਾ ਹੈ ਸੁਆਮੀ ਵਲੱਭਚਾਰੀਆ ਨਾਲ ਭੇਂਟ ਹੋਣ ਤੋਂ ਪਹਿਲਾਂ ਸੂਰਦਾਸ ਨੇ ਰਾਮ ਜਨਮ, ਏਕਾਦਸ਼ੀ ਮਹਾਤਮ, ਮਾਨ-ਲੀਲਾ ਦਾਨ-ਲੀਲਾ, ਨਾਗ ਲੀਲਾ, ਦਸ਼ਮ ਗ੍ਰੰਥ ਦੀ ਟੀਕਾ, ਸੂਰ ਰਾਮਾਇਣ, ਸੂਰ ਸਾਠੀ, ਸੂਰ ਪਚੀਸੀ ਅਤੇ ਬਿਆਹਲੋ ਆਦਿ ਦੀ ਰਚਨਾ ਕਰ ਦਿਤੀ ਹੋਵੇ । ਉਪਰੋਕਤ ਗ੍ਰੰਥਾਂ ਵਿਚੋਂ ਕਈ ਤਾਂ ਸੂਰ ਸਾਗਰ ਦੇ ਹੀ ਅੰਸ਼ ਹਨ ਤੇ ਹੋ ਸਕਦਾ ਹੈ ਕਿ ਬਾਅਦ ਵਿਚ ਕਿਸੇ ਨੇ ਉਨ੍ਹਾਂ ਨੂੰ ਵੱਖ ਕਰ ਦਿੱਤਾ ਹੋਵੇ । ਦੂਜੇ ਪਾਸੇ 'ਸੂਰ ਨਿਰਣੈ, ਦੇ ਲੇਖਕਾਂ (ਮੀਤਲ ਤੇ ਪਾਰੀਖ) ਨੇ ਹੇਠ ਲਿਖੇ ਗ੍ਰੰਥਾਂ ਨੂੰ ਸੂਰਦਾਸ ਦੀਆਂ ਪ੍ਰਮਾਣਿਕ ਰਚਨਾਵਾਂ ਮੰਨਿਆ ਹੈ :

(1) ਸੂਰ ਸਾਰਾਵਲੀ
(2) ਸਾਹਿੱਤ ਲਹਰੀ
(3) ਸੂਰ ਸਾਗਰ

[1] 'ਸੂਰ ਸੌਰਭ', ਪੰਨਾ 103 ।

(4) ਸੂਰ ਸਾਠੀ
(5) ਸੂਰ ਪਚੀਸੀ
(6) ਸੇਵਾ ਫਲ
(7) ਫੁਟਕਲ ਪਦ (ਸੂਰਦਾਸ ਦੀ ਸੇਵਾ ਆਦਿ)[1]

ਇਹ ਵਿਦਵਾਨ ਹਰਿਵੰਸ਼-ਟੀਕਾ, ਏਕਾਦਸ਼ੀ ਮਹਾਤਮ, ਨਲ-ਦਮਯੰਤੀ ਅਤੇ ਰਾਮ ਜਨਮ ਨੂੰ ਅਪ੍ਰਮਾਣਿਕ ਅਤੇ ਬਾਕੀ ਦੇ ਹੋਰ ਗ੍ਰੰਥਾਂ ਨੂੰ ਸੂਰ ਸਾਗਰ ਦੇ ਅੰਸ਼ ਮੰਨਦੇ ਹਨ। ਡਾ. ਬਿਰਜੇਸ਼ਵਰ ਵਰਮਾ ਨੇ ਤਾਂ ਸੂਰਸਾਰਾਵਲੀ ਅਤੇ ਸਾਹਿਤ ਲਹਰੀ ਨੂੰ ਵੀ ਸੂਰਦਾਸ ਦੀ ਰਚਨਾਵਾਂ ਨਹੀਂ ਮੰਨਿਆ। ਉਹ ਲਿਖਦਾ ਹੈ ਕਿ, "ਸੂਰ ਸਾਰਾਵਲੀ ਕਿਸੀ ਪ੍ਰਕਾਰ ਵੀ ਸੂਰਸਾਗਰ ਦੇ ਪਦਾਂ ਦੀ ਸੂਚੀ ਨਹੀਂ ਹੈ ਅਤੇ ਨਾ ਹੀ ਉਸ ਵਿਚ ਸੂਰ ਸਾਗਰ ਦੀ ਕਥਾ ਦਾ ਯਥਾਰਥ ਸਾਰ ਹੀ ਆ ਸਕਿਆ ਹੈ। ਉਹ ਇਕ ਸੁਤੰਤਰ ਰਚਨਾ ਹੈ ਤੇ ਕਥਾ ਵਸਤੂ, ਭਾਵ, ਭਾਸ਼ਾ ਸ਼ੈਲੀ ਅਤੇ ਰਚਨਾ ਦੇ ਦ੍ਰਿਸ਼ਟੀਕੋਣ ਦੇ ਵਿਚਾਰ ਨਾਲ ਸੂਰਦਾਸ ਦੀ ਪ੍ਰਮਾਣਿਕ ਰਚਨਾ ਨਹੀਂ ਲਗਦੀ। ਇਸੇ ਤਰ੍ਹਾਂ ਸਾਹਿਤ ਲਹਰੀ, ਜਿਸ ਵਿਚ ਸੂਰਦਾਸ ਦੀ ਭਗਤੀ-ਭਾਵਨਾ ਦੀ ਘਾਟ ਹੈ, ਸੂਰਦਾਸ ਦੀ ਰਚਨਾ ਨਹੀਂ ਹੋ ਸਕਦੀ।"[2] ਸਾਹਿਤ ਲਹਰੀ ਵਿਚ ਸ਼ਿੰਗਾਰ-ਵਰਣਨ ਅਤੇ ਨਾਇਕਾ ਭੇਦ ਵਰਣਨ ਆਦਿ ਰੀਤੀ ਕਾਵਿ ਪੱਧਤੀ ਨੂੰ ਵੇਖਦੇ ਹੋਏ ਆ. ਹਜ਼ਾਰੀ ਪ੍ਰਸ਼ਾਦ ਦਿਵੇਦੀ ਵੀ ਇਸ ਨੂੰ ਸੂਰਦਾਸ ਦੀ ਰਚਨਾ ਨਹੀਂ ਮੰਨਦਾ। ਉਸ ਦਾ ਕਹਿਣਾ ਹੈ ਕਿ, "ਇਹ ਪੂਰੀ ਦੀ ਪੂਰੀ ਸਾਹਿਤ ਲਹਰੀ ਇਕ ਸੰਦੇਹਾਸਪਦ ਰਚਨਾ ਹੈ। ਇਕ ਤਾਂ ਸੂਰ ਸਾਗਰ ਦੇ ਵਿਦਿਆਰਥੀ ਨੂੰ ਇਹ ਵਿਸ਼ਵਾਸ ਕਰਨ ਵਿਚ ਕਠਿਨਤਾ ਮਾਲੂਮ ਹੁੰਦੀ ਹੈ ਕਿ ਸੂਰਦਾਸ ਜਿਹਾ ਸਹਿਜ ਭਗਤ ਅਲੰਕਾਰ ਤੇ ਨਾਇਕਾ-ਭੇਦ ਦੇ ਪ੍ਰਦਰਸ਼ਨ ਵਿਚ ਕਿਵੇਂ ਉਲਝ ਗਿਆ। ਦੂਸਰਾ 109ਵੇਂ ਪਦ ਵਿਚ ਗ੍ਰੰਥ ਦੀ ਮਿਤੀ ਤੇ ਸਮਾਪਤੀ ਦਾ ਨਿਰਦੇਸ਼ ਕਰ ਦੇਣ ਮਗਰੋਂ ਉਹ ਆਪਣੀ ਜਾਤੀ ਅਤੇ ਵੰਸ਼ ਦਾ ਉੱਲੇਖ ਕਿਉਂ ਕਰੇਗਾ। ਇਸ ਤਰ੍ਹਾਂ ਇਹ ਕਿਸੇ ਹੋਰ ਸੂਰਦਾਸ ਕਵੀ ਦੀ ਰਚਨਾ ਹੈ।[3] ਭਾਵੇਂ ਕੁਝ ਵਿਦਵਾਨ ਸੂਰ ਸਾਰਾਵਲੀ ਅਤੇ ਸਾਹਿਤ ਲਹਰੀ ਤੇ ਸੰਦੇਹ ਕਰਦੇ ਹੋਏ ਇਸਨੂੰ ਅਪ੍ਰਮਾਣਿਕ ਮੰਨਦੇ ਹਨ। ਪਰ ਹਿੰਦੀ ਦੇ ਬਹੁਤੇ ਵਿਦਵਾਨ ਇਸ ਨੂੰ ਸੂਰਦਾਸ ਦੀ ਹੀ ਰਚਨਾ ਮੰਨਦੇ ਹਨ। ਡਾ. ਗਿਰਅਰਸਨ, ਪੰਡਿਤ ਹਰਪ੍ਰਸਾਦ ਸ਼ਾਸਤਰੀ, ਡਾ. ਮੁਨਸ਼ੀ ਰਾਮ ਸ਼ਰਮਾ ਅਤੇ ਡਾ. ਪਰੇਸ਼ ਆਦਿ ਵਿਦਵਾਨਾਂ ਨੇ ਸੂਰ ਸਾਗਰ ਦੇ ਨਾਲ ਨਾਲ ਸੂਰ ਸਾਰਾਵਲੀ ਅਤੇ ਸਾਹਿਤ ਲਹਰੀ ਨੂੰ ਸੂਰਦਾਸ ਦੀਆਂ ਹੀ ਰਚਨਾਵਾਂ ਮੰਨਿਆ ਹੈ।

ਮਹਾਤਮਾ ਸੂਰਦਾਸ ਦੀ ਪ੍ਰਸਿੱਧੀ ਅਤੇ ਮਸ਼ਹੂਰੀ ਨੂੰ ਦੇਖਦੇ ਹੋਏ ਹੋ ਸਕਦਾ ਹੈ ਕਿ ਕੁਝ ਰਚਨਾਵਾਂ ਉਸ ਦੇ ਨਾਂ ਹੇਠਾਂ ਸੂਰ ਸਾਗਰ ਜਾਂ ਕਿਸੇ ਹੋਰ ਰਚਨਾ ਵਿਚ ਜੋੜ ਦਿਤੀਆਂ ਹੋਣ, ਪਰ ਉਸ ਦੇ ਬਹੁਤੇ ਸਾਹਿਤ ਨੂੰ ਅਪ੍ਰਮਾਣਿਕ ਨਹੀਂ ਮੰਨਿਆ ਜਾ ਸਕਦਾ। ਅਸਲ

---

[1] ਸੂਰ ਨਿਰਣੈ, ਪੰਨਾ 105

[2] ਸੂਰਦਾਸ, ਡਾ. ਬਿਰਜੇਸ਼ਵਰ ਵਰਮਾ, ਪੰਨਾ 50

[3] ਹਿੰਦੀ ਸਾਹਿਤ ਦਾ ਇਤਿਹਾਸ. ਪੰਨਾ 177

ਵਿਚ ਦਾਨ ਲੀਲਾ, ਮਾਨ ਲੀਲੀ, ਕਾਲੀ ਦਮਨ ਅਤੇ ਸੂਰ ਸਾਗਰ ਸਾਰ ਆਦਿ ਰਚਨਾਵਾਂ ਸੂਰ ਸਾਗਰ ਦਾ ਹੀ ਭਾਗ ਹਨ। ਸੂਰ ਸਾਗਰ ਦੇ ਉਹ ਪਦ ਤੇ ਹਿੱਸੇ ਜਿਹੜੇ ਕਿ ਆਪਣੇ ਆਪ ਵਿਚ ਸੁਤੰਤਰ ਹਨ ਉਨ੍ਹਾਂ ਨੂੰ ਵਖ ਨਾਂ ਦੇ ਕੇ ਅਲਗ ਪੁਸਤਕ ਰੂਪ ਵਿਚ ਛਪਵਾਉਣ ਦੀ ਪ੍ਰਵਿਰਤੀ ਅੱਜ ਵੀ ਵਿਦਵਾਨਾਂ ਵਿਚ ਮਿਲਦੀ ਹੈ। ਹਿੰਦੀ ਸਾਹਿੱਤ ਸੰਮੇਲਨ ਪ੍ਰਯਾਗ ਦੁਆਰਾ ਵਿਨੈ ਦੇ ਪਦਾਂ ਨੂੰ ਵੱਖ ਕਰਕੇ ਸੂਰ ਪਦਾਵਲੀ ਤੇ ਸੂਰ ਸਾਗਰ ਵਿਚ ਭ੍ਰਮਰ-ਗੀਤ ਨੂੰ ਵੱਖ ਕਰਕੇ ਭ੍ਰਮਰ-ਗੀਤ ਅਲਗ ਪੁਸਤਕਾਂ ਦੇ ਰੂਪ ਵਿਚ ਵਰਤਮਾਨ ਯੁਗ ਵਿਚ ਪ੍ਰਕਾਸ਼ਿਤ ਕੀਤੇ ਜਾ ਚੁਕੇ ਹਨ। ਭਾਵੇਂ ਉਪਰੋਕਤ ਸਾਰਾ ਕਾਵਿ ਸੂਰਦਾਸ ਕ੍ਰਿਤ ਨਾ ਵੀ ਹੋਵੇ ਪਰ ਬਹੁਤੇ ਸਾਹਿਤ ਨੂੰ ਅਪ੍ਰਮਾਣਿਕ ਕਹਿਣਾ ਉਚਿਤ ਨਹੀਂ।

**ਸੂਰ ਸਾਗਰ :**

ਮਹਾਤਮਾ ਸੂਰਦਾਸ ਦੁਆਰਾ ਰਚਿਤ ਸੂਰ ਸਾਗਰ ਦੇ ਹੱਥ ਲਿਖਿਤ ਰੂਪ ਦਤੀਆ, ਵਿਜਾਵਰ, ਕਾਸ਼ੀ, ਬਿੰਦਰਾਬਨ, ਪੁਵਾਇਆਂ, ਬਰੇਲੀ ਅਤੇ ਬਿਸਵਾਂ ਆਦਿ ਥਾਵਾਂ ਤੋਂ ਮਿਲੇ ਹਨ, ਪਰ ਇਸ ਦਾ ਪਹਿਲਾਂ ਸੰਪਾਦਨ ਸ੍ਰੀ ਰਾਧਾ-ਕ੍ਰਿਸ਼ਨ ਦਾਸ ਨੇ ਸੰਮਤ 1980 ਵਿਚ ਵੇਂਕੇਟਸ਼ਵਰ ਪ੍ਰੈਸ ਬੰਬਈ ਤੋਂ ਪ੍ਰਕਾਸ਼ਿਤ ਕੀਤਾ। ਸ੍ਰੀ ਜਗਨ ਨਾਥ ਰਤਨਾਕਰ ਨੇ ਵੱਖ ਵੱਖ ਸੰਸਕਰਣਾਂ ਦਾ ਮਿਲਾਨ ਕਰ ਕੇ ਇਕ ਸੰਸ਼ੋਧਿਤ ਸੰਸਕਰਣ ਪ੍ਰਕਾਸ਼ਿਤ ਕਰਵਾਉਣ ਦਾ ਜਤਨ ਕੀਤਾ ਪਰ ਉਸ ਦੀ ਅਕਾਲ ਮੌਤ ਹੋ ਜਾਣ ਕਾਰਨ ਇਹ ਕੰਮ ਨੇਪਰੇ ਨਹੀਂ ਚੜ੍ਹ ਸਕਿਆ। ਹੁਣ ਇਸ ਅਧੂਰੇ ਕੰਮ ਨੂੰ ਨਾਗਰੀ ਪ੍ਰਚਾਰਣੀ ਸਭਾ ਕਾਸ਼ੀ ਦੁਆਰਾ ਪੂਰਾ ਕੀਤਾ ਜਾ ਰਿਹਾ ਹੈ। ਸਭਾ ਰਾਹੀਂ ਪ੍ਰਕਾਸ਼ਿਤ ਕੀਤਾ ਗਿਆ ਸੰਸਕਰਣ ਕਾਫੀ ਪ੍ਰਮਾਣਿਕ ਮੰਨਿਆ ਜਾਂਦਾ ਹੈ। ਇਸ ਤੋਂ ਇਲਾਵਾ ਲਖਨਊ ਦੇ ਨਵਲ ਕਿਸ਼ੋਰ ਪ੍ਰੈਸ ਨੇ ਵੀ ਇਸ ਦਾ ਸੰਸਕਰਣ ਛਾਪਿਆ ਹੈ। ਵਿਯੋਗੀ ਹਰਿ ਤੇ ਡਾ. ਵੈਣੀ ਪ੍ਰਸ਼ਾਦ ਨੇ ਇਸ ਦੇ ਦੋ ਲਘੂ ਸੰਸਕਰਣ ਵੀ ਪ੍ਰਕਾਸ਼ਿਤ ਕੀਤੇ ਹਨ।

ਸੂਰ ਸਾਗਰ ਦੇ ਸੰਕਲਨ ਬਾਰੇ ਡਾ. ਪ੍ਰੇਮ ਨਰਾਇਣ ਟੰਡਨ ਨੇ ਵਿਚਾਰ ਪੇਸ਼ ਕੀਤਾ ਹੈ ਕਿ ਸੂਰਦਾਸ ਦੇ ਸੰਪਰਦਾ ਵਿਚ ਪ੍ਰਵੇਸ਼ ਦੇ 25-30 ਵਰ੍ਹਿਆਂ ਤਕ ਉਸ ਦੇ ਰਚੇ ਪਦਾਂ ਦਾ ਸੰਗ੍ਰਹਿ ਕੀਤਾ ਜਾਂਦਾ ਰਿਹਾ ਸੀ। ਫਿਰ ਇਹ ਵਿਚਾਰ ਆਇਆ ਹੋਵੇਗਾ ਕਿ ਕਿਉਂ ਨ ਭਾਗਵਤ ਦੇ ਆਧਾਰ ਤੇ ਇਸ ਸਾਮੱਗਰੀ ਨੂੰ ਕਥਾਤਮਕ ਰੂਪ ਦੇ ਦਿਤਾ ਜਾਵੇ। ਇਸ ਲਈ ਪਦਾਂ ਦੇ ਵਿਚਕਾਰ ਜਿਥੇ ਵੀ ਜ਼ਰੂਰਤ ਹੋਈ ਸੂਰ ਦਾਸ ਨੇ ਉਹ ਪਦ ਰਚੇ। ਕਥਾ ਦੇ ਪਦਾਂ ਵਿਚ ਸੂਰਦਾਸ ਦਾ ਅਸਲੀ ਕਵੀ ਰੂਪ-ਪ੍ਰਗਟ ਨਹੀਂ ਹੋਇਆ, ਇਸ ਦਾ ਕਾਰਨ ਇਹੋ ਸੀ ਕਿ ਉਨ੍ਹਾਂ ਪਦਾਂ ਦੀ ਰਚਨਾ ਉਸ ਭਗਤੀ ਤੇ ਰਾਗਾਤਮਿਕਤਾ ਨਾਲ ਨਹੀਂ ਹੋਈ ਬਲਕਿ ਇਕ ਕਥਾਤਮਕ ਦ੍ਰਿਸ਼ਟੀਕੋਣ ਨਾਲ ਹੋਈ।

ਸੂਰ ਸਾਗਰ ਦੀ ਕੁਲ ਪਦ ਸੰਖਿਆ ਬਾਰੇ ਵਿਦਵਾਨਾਂ ਵਿਚ ਕਾਫੀ ਮਤਭੇਦ ਹੈ। ਸਮਕਾਲੀ ਬਾਹਰਲੇ ਪ੍ਰਮਾਣਾਂ ਅਤੇ ਦੰਦ ਕਥਾਵਾਂ ਅਨੁਸਾਰ ਸੂਰਦਾਸ ਨੇ ਸਵਾ ਲੱਖ ਪਦ ਰਚੇ ਸਨ ਪਰ ਉਹ ਸਾਰੇ ਕੇਵਲ ਸੂਰ ਸਾਗਰ ਲਈ ਨਹੀਂ ਸਨ, ਇਹ ਸੂਰਦਾਸ ਦੀਆਂ ਸਾਰੀਆਂ ਰਚਨਾਵਾਂ ਲਈ ਸਨ। ਇਸ ਲਈ ਸੂਰ ਸਾਗਰ ਦੇ ਹੁਣ ਤੀਕ ਜਿਤਨੇ ਵੀ ਸੰਸਕਰਣ ਪ੍ਰਕਾਸ਼ਿਤ ਹੋਏ ਹਨ ਉਨ੍ਹਾਂ ਵਿਚ ਪਦਾਂ ਦੀ ਗਿਣਤੀ ਵਿਚ ਭਾਰੀ ਅੰਤਰ ਹੈ।

ਆ. ਸਿਆਮ ਸੁੰਦਰ ਦਾਸ ਨੇ ਇਸ ਦੀ ਗਿਣਤੀ 6000, ਸ਼ਿਵ ਸਿੰਘ ਸਰੋਜ ਨੇ 60000, 'ਸੂਰ ਨਿਰਣੈ' ਦੇ ਲੇਖਕਾਂ ਨੇ 93350, ਸੰਮਤ 1980 ਵਿਚ ਵੈਂਕੇਟਸ਼ਵਰ ਪ੍ਰੈਸ ਬੰਬਈ ਵਲੋਂ ਪ੍ਰਕਾਸ਼ਿਤ ਸੰਸਕਰਣ ਵਿਚ 40320, ਕਾਸ਼ੀ ਤੋਂ ਪ੍ਰਕਾਸ਼ਿਤ ਸ਼ਾਹ ਜੀ ਵਾਲੀ ਪ੍ਰਤੀ ਵਿਚ 6000, ਡਾ. ਮੁਨਸ਼ੀ ਰਾਮ ਸ਼ਰਮਾ ਨੇ 7000 ਅਤੇ ਮੋਤੀ ਲਾਲ ਮੇਨਾਰੀਆ ਨੇ ਕੇਵਲ 1000 ਪਦ ਮੰਨੇ ਹਨ। ਫਿਰ ਵੀ ਬਹੁਤੇ ਵਿਦਵਾਨਾਂ ਦਾ ਅਨੁਮਾਨ ਹੈ ਕਿ ਇਸ ਦੇ ਪਦ 6000 ਤਕ ਤਾਂ ਜ਼ਰੂਰ ਹੋਣਗੇ।[1]

**ਸੂਰ ਸਾਗਰ ਦਾ ਵਿਸ਼ਾ :**

ਸੂਰ ਸਾਗਰ ਅਤੇ ਭਾਗਵਤ ਪੁਰਾਣ ਦੇ ਕੁਝ ਸੰਬੰਧਾਂ ਵਿਚ ਕਥਾ ਦੀ ਸਮਾਨਤਾ ਨੂੰ ਵੇਖਦੇ ਹੋਏ ਕੁਝ ਵਿਦਵਾਨਾਂ ਨੇ ਸੂਰ ਸਾਗਰ ਨੂੰ ਭਾਗਵਤ ਪੁਰਾਣ ਦਾ ਭਾਸ਼ਾ ਅਨੁਵਾਦ ਜਾਂ ਭਾਵ-ਅਨੁਵਾਦ ਕਹਿ ਦਿਤਾ ਹੈ। ਇਸ ਆਰੋਪ ਨੇ ਮਹਾਤਮਾ ਸੂਰਦਾਸ ਦੀ ਮੌਲਿਕਤਾ ਨੂੰ ਸੰਦਿਗਧ ਬਣਾ ਦਿਤਾ ਹੈ। ਪਰ ਅਜਿਹਾ ਆਰੋਪ ਉਚਿਤ ਨਹੀਂ ਜਾਪਦਾ ਕਿਉਂਕਿ ਕਥਾ ਵਸਤੂ, ਉਦੇਸ਼ ਅਤੇ ਅਭਿਵਿਅੰਜਨਾ ਦੇ ਪੱਖੋਂ ਸੂਰ ਸਾਗਰ ਭਾਗਵਤ ਪੁਰਾਣ ਤੋਂ ਬਿਲਕੁਲ ਹੀ ਮੌਲਿਕ ਗ੍ਰੰਥ ਹੈ। ਇਸ ਸੰਬੰਧ ਵਿਚ ਡਾ. ਮੁਨਸ਼ੀ ਰਾਮ ਸ਼ਰਮਾ ਲਿਖਦਾ ਹੈ ਕਿ "ਸੂਰ ਸਾਗਰ ਨੂੰ ਭਾਗਵਤ ਦਾ ਅਨੁਵਾਦ ਨਹੀਂ ਕਿਹਾ ਜਾ ਸਕਦਾ। ਇਹ ਇਕ ਸੁਤੰਤਰ ਰਚਨਾ ਹੈ ਬਾਲਿਕਾ ਰਾਧਾ, ਬਾਲਕ ਕ੍ਰਿਸ਼ਨ ਦੇ ਨਾਲ ਖੇਡਣ ਦੇ ਪ੍ਰਸੰਗ ਅਤੇ ਭ੍ਰਮਰ-ਗੀਤ ਦੀਆਂ ਵਿਅੰਗ ਉਕਤੀਆਂ ਭਾਗਵਤ ਵਿਚ ਕਿਤੇ ਵੀ ਨਹੀਂ ਮਿਲਦੀਆਂ। ਭਾਗਵਤ ਵਿਚ ਊਧੋ ਦੀ ਕਥਾ ਆਉਂਦੀ ਹੈ, ਪਰ ਉਸ ਦੇ ਗੋਕੁਲ ਪੁੱਜਣ ਤੇ ਗੋਪੀਆਂ ਉਸ ਨੂੰ ਚਿੜ੍ਹਾਉਦੀਆਂ ਨਹੀਂ ਹਨ। ਉਹ ਜੋ ਕੁਝ ਵੀ ਕਹਿੰਦਾ ਹੈ ਉਸਨੂੰ ਚੁਪਚਾਪ ਸੁਣ ਲੈਂਦੀਆਂ ਹਨ। ਊਧੋ ਰਾਹੀਂ ਕ੍ਰਿਸ਼ਨ ਦਾ ਸੰਦੇਸ਼ ਸੁਣ ਕੇ ਉਨ੍ਹਾਂ ਦੀ ਬਿਰਹੁੰ ਵੇਦਨਾ ਸ਼ਾਤ ਹੋ ਜਾਂਦੀ ਹੈ। ਕ੍ਰਿਸ਼ਨ ਪ੍ਰਤੀ ਦਿਤੇ ਉਲਾਹਣੇ ਵੀ ਤੀਬਰ ਨਹੀਂ ਹਨ। ਨਿਰਗੁਣ ਅਤੇ ਸਗੁਣ ਦਾ ਸੁਮੇਲ ਵੀ ਭਾਗਵਤ ਵਿਚ ਦਿਖਾਈ ਨਹੀਂ ਦਿੰਦਾ ਜਿਹੜਾ ਕਿ ਸੂਰ ਸਾਗਰ ਦਾ ਪ੍ਰਧਾਨ ਅੰਸ਼ ਹੈ। ਕ੍ਰਿਸ਼ਨ ਦੀਆਂ ਲੀਲਾਵਾਂ ਨੂੰ ਯਾਦ ਕਰਦੀ ਹੋਈ ਇਕ ਗੋਪੀ ਆਪਣੇ ਸਾਹਮਣੇ ਗੁਨਗੁਨਾਉਂਦੇ ਹੋਏ ਭੌਰੇ ਨੂੰ ਆਇਆ ਵੇਖ ਕੇ ਜ਼ਰੂਰ ਤਿੱਖੀਆਂ ਗੱਲਾਂ ਕਰਦੀ ਹੈ, ਨਹੀਂ ਤਾਂ ਭਾਗਵਤ ਦੇ ਭ੍ਰਮਰ ਗੀਤ ਵਿਚ ਸੂਰਦਾਸ ਜਿਹੀਆਂ ਭਾਵਨਾਵਾਂ ਦਾ ਉਲਾਰ ਕਿਤੇ ਵੀ ਨਹੀਂ ਦਿਖਦਾ। ਇਸ ਤੋਂ ਇਲਾਵਾ ਭਾਗਵਤ ਸਰਗ ਤੇ ਵਿਸਰਗ ਆਦਿ ਦਸ ਵਿਸ਼ਿਆਂ ਦਾ ਵਰਣਨ ਕਰਦੀ ਹੋਈ ਭਗਤੀ ਨੂੰ ਪ੍ਰਮੁੱਖ ਥਾਂ ਦਿੰਦੀ ਹੈ, ਪਰ ਸੂਰ ਸਾਗਰ ਵਿਚ ਮੁਖ ਤੌਰ ਤੇ ਰਾਧਾ-ਕ੍ਰਿਸ਼ਨ ਲੀਲਾ ਨੂੰ ਹੀ ਪ੍ਰਧਾਨਤਾ ਦਿਤੀ ਗਈ ਹੈ। ਉਥੇ ਸੂਰ ਸਾਗਹ ਦੀ ਰਾਧਾ-ਕ੍ਰਿਸ਼ਨ-ਲੀਲਾ ਮਨੁੱਖਾਂ ਨੂੰ ਪ੍ਰਵਿਰਤੀ ਮਾਰਗ ਤੇ ਲਿਆਉਣ ਵਾਲੀ ਹੈ। ਇਸ ਲਈ ਸੂਰ ਸਾਗਰ ਭਾਗਵਤ ਦਾ ਬਿਲਕੁਲ ਹੀ ਅਨੁਵਾਦ ਨਹੀਂ ਹੈ।" ਇਹੋ ਵਿਦਵਾਨ ਅਗੇ ਲਿਖਦਾ ਹੈ ਕਿ—"ਸੂਰ ਸਾਗਰ ਵਿਚ ਵਲੱਭਾਚਾਰੀਆ ਦੇ ਦਰਸ਼ਨ ਦੀ ਪਰਛਾਈਂ ਹੈ ਉਸ ਦਾ ਪੂਰਨ ਪ੍ਰਤਿਬਿੰਬ ਨਹੀਂ। ਵਲੱਭ ਦੀ ਦਾਰਸ਼ਨਿਕ ਵਿਆਖਿਆਵਾਂ

[1] ਮੁਨਸ਼ੀ ਰਾਮ ਸ਼ਰਮਾ 'ਸੂਰ ਸੌਰਭ', ਪੰਨੇ 108-109 ਉਤੇ ਉਧਰਿਤ।

ਵਿਚ ਰਾਧਾ ਨਹੀਂ ਆਉਂਦੀ......ਸੂਰਦਾਸ ਜਦ ਵਿਰਕਤ ਹੋ ਕੇ ਵੈਸ਼ਣਵ ਸੰਪਰਦਾ ਵਿਚ ਆਇਆ ਸੀ, ਉਹ ਪੁਸ਼ਟੀ ਸੰਪਰਦਾ ਨਹੀਂ ਸੀ। ਸੂਰ ਸਾਗਰ ਵਿਚ ਰਾਧਾ ਦੇ ਇਤਨੇ ਮਹੱਤਵ ਦੀ ਸਥਾਪਨਾ, ਬਿੰਦਰਾਬਨ ਦਾ ਸੁਰਗ ਸਮਾਨ ਵਰਣਨ ਅਤੇ ਸ੍ਰਿਸ਼ਟੀ ਰਚਨਾ ਆਦਿ ਵਿਸ਼ਿਆਂ ਤੋਂ ਸਿੱਧ ਹੁੰਦਾ ਹੈ ਕਿ ਸੂਰ ਤੇ ਆਚਾਰੀਆ ਵਲੱਭ ਤੋਂ ਇਲਾਵਾ ਕਿਸੇ ਦੂਸਰੇ ਆਚਾਰੀਆਂ ਦੇ ਸਿਧਾਂਤਾਂ ਦੀ ਵੀ ਛਾਪ ਲਗੀ ਹੋਈ ਸੀ।... ਸੂਰ ਸਾਗਰ ਉਸਦੇ ਹਾਰਦਿਕ ਉਦਗਾਰਾਂ ਦਾ ਭੰਡਾਰ ਹੈ, ਰਾਧਾ-ਕ੍ਰਿਸ਼ਨ ਦੀ ਭਾਵਮਈ ਲੀਲਾਵਾਂ ਦਾ ਮਹਿਲ ਹੈ। ਸੂਰਦਾਸ ਕਿਸੇ ਕਵੀ ਦਾ ਪਿਠ ਲਗੂਆ ਨਹੀਂ ਕਰਦਾ ਉਹ ਸੰਚਾਲਕ ਹੈ, ਪੱਥ-ਪ੍ਰਦਰਸ਼ਕ ਹੈ, ਸਾਰਿਆਂ ਨੂੰ ਆਪਣੇ ਪਿਛੇ ਚਲਾਉਣ ਵਾਲਾ ਹੈ ਅਤੇ ਸੂਰ ਦੇ ਪਿਛੇ ਇਕ ਨਹੀਂ, ਦੋ ਨਹੀਂ, ਪੂਰੇ ਚਾਰ ਸੌ ਸਾਲ ਤਕ ਭਾਵੁਕ ਮਨੁੱਖ ਚਲਦੇ ਰਹੇ ਤੇ ਅੱਜ ਵੀ ਚਲ ਰਹੇ ਹਨ।[1]

ਸੰਖੇਪ ਵਿਚ, ਸੂਰ ਸਾਗਰ ਭਾਗਵਤ ਪੁਰਾਣ ਦਾ ਬਿਲਕੁਲ ਹੀ ਅਨੁਵਾਦ ਨਹੀਂ ਹੈ। ਡਾ. ਪਰੇਸ਼ ਦੇ ਸ਼ਬਦਾਂ ਵਿਚ, "ਕਥਾ ਵਸਤੂ, ਉਦੇਸ਼, ਅਭਿਵਿਅੰਜਨਾ, ਸਰਸਤਾ, ਪ੍ਰਭਾਵਾਤਮਕਤਾ ਆਦਿ ਕਈ ਗੱਲਾਂ ਸੂਰ ਸਾਗਰ ਦੇ ਪ੍ਰਮਾਣਿਕ ਤੇ ਮੌਲਿਕ ਹੋਣ ਦਾ ਪ੍ਰਮਾਣ ਹਨ।"[2]

**ਸੂਰ ਸਾਗਰ ਦੀ ਕਥਾ :**

ਸੂਰ ਸਾਗਰ ਇਕ ਵਿਸ਼ਾਲ ਗ੍ਰੰਥ ਹੈ ਤੇ ਮਹਾ-ਕਵੀ ਸੂਰਦਾਸ ਨੇ ਇਸ ਨੂੰ 12 ਸਕੰਧਾਂ (ਅਧਿਆਇ) ਵਿਚ ਰਚਿਆ ਹੈ। ਇਸ ਦਾ ਕਥਾ ਸਾਰ ਇਸ ਪ੍ਰਕਾਰ ਹੈ :

**ਪਹਿਲਾ ਸਕੰਧ** : ਇਸ ਵਿਚ ਵਿਨੈ ਦੇ ਭਗਤੀ ਦੇ ਪਦਾਂ ਤੋਂ ਇਲਾਵਾ ਭਾਗਵਤ ਪੁਰਾਣ ਰਚਨਾ ਦਾ ਪ੍ਰਯੋਜਨ, ਸੁਕਦੇਵ ਦੀ ਉਤਪੱਤੀ, ਵਿਆਸ ਦਾ ਅਵਤਾਰ, ਮਹਾ ਭਾਰਤ ਦੀ ਕਥਾ ਦਾ ਸੰਖੇਪ, ਸੂਤ-ਸੌਨਕ ਸੰਵਾਦ, ਭੀਸ਼ਮ ਦੀ ਪ੍ਰਤਿਗਿਆ, ਭੀਸ਼ਮ ਦਾ ਦੇਹ ਤਿਆਗ, ਸ੍ਰੀ ਕ੍ਰਿਸ਼ਨ ਦਾ ਦੁਆਰਕਾ ਜਾਣਾ, ਯੁੱਧੀਸ਼ਠਰ ਦਾ ਵਿਰਾਗ, ਪੰਜ ਪਾਂਡਵਾਂ ਦਾ ਹਿਮਾਲਾ ਜਾਣਾ, ਪਰੀਖਿਅਤ ਦਾ ਜਨਮ, ਰਿਸ਼ੀ ਦਾ ਸ਼ਰਾਪ ਤੇ ਕਲਯੁਗ ਨੂੰ ਦੰਡ ਦੇਣਾ ਆਦਿ ਵਿਸ਼ਿਆਂ ਦਾ ਵਰਣਨ ਕੀਤਾ ਗਿਆ ਹੈ। ਭਾਵੇਂ ਇਸ ਦੇ ਬਹੁਤੇ ਵਿਸ਼ੈ ਭਾਗਵਤ ਪੁਰਾਣ ਦੇ ਪਹਿਲੇ ਸਕੰਧ ਵਾਂਗ ਹੀ ਵਰਣਿਤ ਕੀਤੇ ਗਏ ਹਨ, ਪਰ ਵਿਨੈ ਤੇ ਭਗਤੀ ਦੇ ਪਦਾਂ ਵਿਚ ਸੂਰਦਾਸ ਦੀ ਮੌਲਿਕਤਾ, ਮਾਰਮਿਕਤਾ, ਹਿਰਦੈਗਤ ਸਰਲਤਾ ਤੇ ਵਿਨੈ ਸ਼ੀਲਤਾ ਅਤੇ ਨਿਰਛਲ ਭਗਤੀ-ਭਾਵਨਾ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਵਿਅਕਤ ਹੋਈ ਹੈ। ਉਦਾਹਰਣ ਲਈ :

ਅਬ ਤੌ ਇਹੈ ਬਾਤ ਮਨ ਮਾਨੀ।
ਛਾਡੌਂ ਨਾਹਿ ਸਿਆਮ-ਸਿਆਮਾ ਕੀ ਬਿੰਦਰਾਬਨ ਰਜਧਾਨੀ।

---

[1] 'ਸੂਰ ਸੌਰਭ', ਪੰਨੇ 110-111

[2] 'ਸੂਰਦਾਸ ਕੀ ਲਾਲਿਤਯ ਚੇਤਨਾ', ਪੰਨਾ 54

ਭਰਮਿਉ ਬਹੁਤ ਲਘੁ ਧਾਮ ਬਿਲੋਕਤ ਛਨ ਭੰਗੁਰ ਦੁਖ ਦਾਨੀ ॥
ਸਰਵੋਪਰਿ ਆਨੰਦ ਅਖ਼ੰਡਤ ਸੂਰ ਮਰਮ ਲਪਟਾਨੀ ॥

ਸ੍ਰੀ ਕ੍ਰਿਸ਼ਨ ਦੀ ਸੱਚੀ ਭਗਤੀ ਤੋਂ ਹੀ ਸੂਰਦਾਸ ਨੂੰ ਸੱਚਾ ਤੇ ਅਖੰਡ ਆਨੰਦ ਪ੍ਰਾਪਤ ਹੋਇਆ ਹੈ, ਇਸ ਲਈ ਉਹ ਕਹਿੰਦਾ ਹੈ ਕਿ :

ਮਨ ਵਿਹੈ ਆਨੰਦ ਅਵਧੀ ਸਬ ।
ਨਿਰਖਿ ਸਰੂਪ ਬਿਬੇਨ ਨੈਨ ਭਰਿ ਯਾ ਸੁਖ ਤੈਂ ਨਹਿ ਔਰ ਕਛੂ ਅਬ ।
ਚਿਤ ਚਕੋਰ ਗਤਿ ਕਰਿ ਅਤਿਸੈ ਰਤਿ, ਤਜਿ ਸ੍ਰਮ ਸਘਨ ਵਿਸ਼ਮ ਲੋਭਾ ॥
ਚਿਤਿ ਚਰਨ ਮ੍ਰਿਦੂ ਚਾਰੂ ਚੰਦਰ ਨਖ, ਚਲਤ ਚਿੰਨ੍ਹ ਚਹੁ ਦਿਸਿ ਸੋਭਾ ।
ਜਾਨ ਜੁਗਲ ਕਰਭਾਕਰ ਆਕਿਰਤੀ, ਕਟਿ ਪ੍ਰਦੇਸ਼ ਕਿੰਕਨੀ ਰਾਜੈ ।
ਹਿਰਦ ਵਿਧਿ ਨਾਭਿ ਉਦਰ ਤ੍ਰਿਬਲੀ ਵਰ, ਅਵਲੋਕਤ ਭਵ ਭੈ ਰਾਜੈ ॥

× × × ×

ਸਤਿ ਸੀਲ ਸੰਪੰਨ ਸੁਮੂਰਤਿ, ਸੁਰ ਨਰ ਮੁਨਿ ਜਨ ਭਾਵੈ ।
ਅੰਗ ਅੰਗ ਪ੍ਰਤਿ ਛਬਿ ਤਰੰਗ ਗਤਿ, ਸੂਰਦਾਸ ਕਿਉਂ ਕਹਿ ਆਵੈ ॥

**ਦੂਸਰਾ ਸਕੰਧ** : ਇਸ ਵਿਚ ਸ੍ਰਿਸ਼ਟੀ ਦੀ ਉਤਪੱਤੀ, ਵਿਰਾਟ ਪੁਰੁਸ਼, ਚੌਬੀਸ ਅਵਤਾਰ, ਬ੍ਰਹਮਾ ਦੀ ਉਤਪੱਤੀ ਅਤੇ ਚਾਰ ਸ਼ਲੋਕ ਆਦਿ ਦਾ ਵਰਣਨ ਹੈ, ਪਰ ਇਸ ਦੇ ਨਾਲ ਹੀ ਸੂਰਦਾਸ ਨੇ ਭਗਤੀ ਦੀ ਮਹਿਮਾ, ਸਤਸੰਗ ਦੀ ਮਹਿਮਾ, ਭਗਤੀ-ਸਾਧਨ ਤੇ ਆਤਮ ਗਿਆਨ ਆਦਿ ਤੇ ਵੀ ਪ੍ਰਕਾਸ਼ ਪਾਇਆ ਹੈ। ਭਗਵਾਨ ਦੇ ਵਿਰਾਟ ਰੂਪ ਦੀ ਆਰਤੀ ਤਾਂ ਬੜੀ ਹੀ ਸਰਸ ਤੇ ਭਾਵਨਾ ਵਾਲੀ ਹੈ :

ਹਰਿਜੂ ਕੀ ਆਰਤੀ ਬਨੀ ।
ਅਤਿ ਵਿਚਿੱਤਰ ਰਚਨਾ ਰਚੀ ਜਾਕੀ,
ਪਰਤਿ ਨ ਗਿਰਾ ਮਨੀ ॥
ਕਛੱਪ ਜਨੁ ਆਸਨ ਅਨੂਪ ਅਤਿ,
ਡਾਂਡੀ ਸੇਸ਼ ਫਨੀ ।
ਮਹੀ ਸਰਾਵ ਸਪਤ ਸਾਗਰ ਘ੍ਰਿਤ,
ਬਾਤੀ ਸੈਲ ਘਨੀ ।
ਰਵਿ ਸਸਿ ਜੋਤਿ ਜਗਤ ਪਰਿਪੂਰਨ,
ਹਰਤ ਤਿਮਿਰ ਰਜਨੀ ।
ਉਡਤ ਫੁਲਿੰਗ ਅਮਲ ਉਡ ਅੰਬਰ,
ਅੰਜਨ ਘਟਾ ਘਨੀ ।
ਸਿਵ ਵਿਰੰਚਿ ਸਨਕਾਦਿ ਪ੍ਰਜਾਪਤੀ,
ਸੁਰ ਨਰ ਅਸੁਰ ਅਨੀ ।

× × ×

ਸੂਰਦਾਸ ਪ੍ਰਭੂ ਕਿਰਤਿਖ ਧਾਤੂਮਯ,
ਅਤਿ ਅਨੂਪ ਸਜਨੀ ॥

**ਤੀਸਰਾ ਸਕੰਧ** : ਇਸ ਵਿਚ ਊਧੋ-ਬਿਦਰ ਸੰਵਾਦ, ਬਿਦਰ ਨੂੰ ਮੈਤਰੇਯ ਤੋਂ ਭਗਵਾਨ ਦੇ ਦਸੇ ਗਿਆਨ ਦੀ ਪ੍ਰਾਪਤੀ, ਸਪਤ ਰਿਸ਼ੀ, ਚਾਰ ਮਨੁੱਖਾਂ, ਕਪਿਲ ਮੁਨੀ ਦੇ ਅਵਤਾਰ ਆਦਿ ਵਿਸ਼ਿਆਂ ਤੋਂ ਇਲਾਵਾ ਭਗਤੀ ਸੰਬੰਧੀ ਪ੍ਰਸ਼ਨ ਅਤੇ ਭਗਤੀ ਮਹਿਮਾ ਦਾ ਵੀ ਵਰਣਨ ਕੀਤਾ ਗਿਆ ਹੈ। ਭਾਗਵਤ ਪੁਰਾਣ ਵਿਚ ਇਸੇ ਸਕੰਧ ਵਿਚ ਸਾਂਖ, ਯੋਗ, ਪੁਰਸ਼ ਤੇ ਪ੍ਰਕਿਰਤੀ ਦਾ ਵਿਸਥਾਰ ਨਾਲ ਵਰਣਨ ਕੀਤਾ ਹੈ, ਪਰ ਸੂਰਦਾਸ ਨੇ ਅਜਿਹੇ ਵਿਸ਼ੈ ਛੱਡ ਦਿਤੇ ਹਨ।

**ਚੌਥਾ ਸਕੰਧ** : ਇਸ ਵਿਚ ਯੱਗ-ਪੁਰਸ਼ ਅਵਤਾਰ, ਪਾਰਬਤੀ-ਵਿਆਹ, ਧਰੂਵ ਦੀ ਕਥਾ ਅਤੇ ਪਿਰਥੂ ਅਵਤਾਰ ਦੀ ਕਥਾ ਦਾ ਸੰਖੇਪ ਢੰਗ ਨਾਲ ਉੱਲੇਖ ਹੋਇਆ ਹੈ।

**ਪੰਜਵਾਂ ਸਕੰਧ** : ਇਸ ਵਿਚ ਵੀ ਰਿਸਭਦੇਵ ਅਵਤਾਰ ਅਤੇ ਜੜਭਰਤ ਆਦਿ ਦੀ ਕਥਾ ਦਾ ਸੰਖੇਪ ਨਾਲ ਵਰਣਨ ਹੋਇਆ ਹੈ।

**ਛੇਵਾਂ ਸਕੰਧ** :—ਇਸ ਵਿਚ ਅਜਾਮਿਲ ਦੀ ਕਥਾ, ਵ੍ਰਿਤ੍ਰਾਸੁਰ ਦਾ ਵਧ, ਇੰਦਰ ਦਾ ਆਪਣੇ ਸਿੰਘਾਸਨ ਤੋਂ ਵਾਂਝਾ ਹੋਣਾ ਅਤੇ ਗੁਰੂ-ਮਹਿਮਾ ਆਦਿ ਦਾ ਵਰਣਨ ਹੋਇਆ ਹੈ।

**ਸੱਤਵਾਂ ਸਕੰਧ** :—ਇਸ ਵਿਚ ਨਰ ਸਿੰਘ ਅਵਤਾਰ, ਦੇਵਾਸੁਰ ਸੰਗ੍ਰਾਮ ਤੇ ਨਾਰਦ ਦੇ ਅਭਿਮਾਨ ਦੀ ਕਥਾ ਵਰਣਿਤ ਕੀਤੀ ਗਈ ਹੈ। ਇਸ ਸਕੰਧ ਵਿਚ ਸੂਰਦਾਸ ਨੇ ਦੇਵਾਸੁਰ ਸੰਗ੍ਰਾਮ ਦੀ ਪੁਰਾਣਿਕ ਕਥਾ ਨੂੰ ਨਵਾਂ ਰੂਪ ਦੇ ਦਿੱਤਾ ਹੈ ਤੇ ਨਾਰਦ ਦੇ ਅਭਿਮਾਨ ਵਾਲਾ ਪ੍ਰਸੰਗ ਵੀ ਭਾਗਵਤ ਪੁਰਾਣ ਤੋਂ ਥੋੜਾ ਭਿੰਨ ਰੂਪ ਵਿਚ ਹੈ।

**ਅੱਠਵਾਂ ਸਕੰਧ** :—ਇਸ ਵਿਚ ਮਗਰਮੱਛ ਦੇ ਮੂੰਹ ਵਿਚ ਫਸੇ ਹਾਥੀ ਦੀ ਪੁਕਾਰ ਤੇ ਉਸ ਨੂੰ ਵਿਸ਼ਨੂੰ ਰਾਹੀਂ ਮੁਕਤ ਕਰਨ ਦੀ ਕਥਾ, ਕੱਛੂ-ਅਵਤਾਰ, ਸਮੁੰਦਰ ਮੰਥਨ, ਵਿਸ਼ਨੂੰ ਦਾ ਮੋਹਨੀ ਰੂਪ ਧਾਰਨ ਕਰਨਾ, ਬਾਮਨ ਅਵਤਾਰ ਤੇ ਮੱਛਲੀ ਅਵਤਾਰ ਦਾ ਸੰਖੇਪ ਵਰਣਨ ਕੀਤਾ ਗਿਆ ਹੈ।

**ਨੌਵਾਂ ਸਕੰਧ** :—ਇਸ ਵਿਚ ਸੂਰਦਾਸ ਨੇ ਰਾਜਾ ਪੁਰੂਰਵਾ ਤੇ ਉਰਵਸ਼ੀ ਦੇ ਪਿਆਰ ਦੀ ਕਥਾ, ਚਯਵਨ ਰਿਸ਼ੀ ਦੇ ਵਿਆਹ ਦੀ ਕਥਾ, ਹਲਧਰ (ਬਲਰਾਮ) ਦੇ ਵਿਆਹ ਦੀ ਕਥਾ, ਪਰਸੂਰਾਮ ਅਵਤਾਰ ਤੇ ਭਗਵਾਨ ਰਾਮ ਦੀ ਕਥਾ ਦਾ ਵਰਣਨ ਕੀਤਾ ਹੈ। ਭਾਗਵਤ ਪੁਰਾਣ ਵਿਚ ਕਈ ਪੁਰਾਤਨ ਪੁਰਾਣਿਕ ਕਥਾਵਾਂ ਨੂੰ ਸੰਖੇਪ ਵਿਚ ਪੇਸ਼ ਕੀਤਾ ਗਿਆ ਹੈ, ਪਰ ਸੂਰਦਾਸ ਨੇ ਦੇਵਯਾਨੀ ਤੇ ਕਚ ਅਤੇ ਰਾਜਾ ਨਹੁਸ਼ ਦੀ ਕਥਾਵਾਂ ਨੂੰ ਵਿਸਥਾਰ ਨਾਲ ਲਿਖਿਆ ਹੈ। ਭਾਗਵਤ ਦੇ ਇਸ ਸਕੰਧ ਵਿਚ ਗੌਤਮ ਤੇ ਅਹਿੱਲਿਆ ਦੀ ਕਥਾ ਨਹੀਂ ਮਿਲਦੀ, ਪਰ ਸੂਰਦਾਸ ਨੇ ਇਸ ਦਾ ਉੱਲੇਖ ਇਸੇ ਸਕੰਧ ਵਿਚ ਕੀਤਾ ਹੈ। ਭਾਵੇਂ ਸੂਰਦਾਸ ਸ੍ਰੀ ਕ੍ਰਿਸ਼ਨ ਦਾ ਭਗਤ ਸੀ ਪਰ ਵੈਸ਼ਣਵ ਹੋਣ ਨਾਤੇ ਉਸ ਨੇ ਵਿਸ਼ਨੂੰ ਦੇ ਅਵਤਾਰ ਭਗਵਾਨ ਰਾਮ ਦੇ ਬਾਲ ਰੂਪ ਦਾ ਵਰਣਨ ਬੜੀ ਤੱਲੀਨਤਾ ਨਾਲ ਕੀਤਾ ਹੈ। ਇਸੇ ਤਰ੍ਹਾਂ ਸੀਤਾ ਦੀ ਖੋਜ ਵਾਲੇ ਪ੍ਰਸੰਗ ਵਿਚ ਉਸ ਨੇ ਰਾਮ ਦੀ ਪੀੜਾ, ਵੇਦਨਾ ਤੇ

ਮਾਰਮਿਕ ਦਸ਼ਾ ਦਾ ਜਿਸ ਤਰ੍ਹਾਂ ਚਿੱਤ੍ਰਣ ਕੀਤਾ ਹੈ, ਉਹ ਆਪਣੇ ਆਪ ਵਿਚ ਹੀ ਅਨੂਠਾ ਤੇ ਅਦੁੱਤੀ ਹੈ :

ਫਿਰਤ ਪ੍ਰਭ ਪੂਛਤ ਬਨ ਦ੍ਰਮ ਬੇਲੀ ।
ਅਹੋ ਬੰਧੂ ਕਾਹੂ ਅਵਲੋਕੀਂ ਇਹਿ ਮਗ ਬਧੂ ਅਕੇਲੀ ।
ਅਹੋ ਬਿਹੰਗ ਅਹੋ ਪੰਨੰਗ ਨ੍ਰਿਪ ਯਾ ਕੰਦਰ ਕੇ ਰਾਇ ।
ਅਬਕੈਂ ਮੇਰੀ ਬਿਪਤੀ ਮਿਟਾਵੋ ਜਾਨਕੀ ਦੇਹੁ ਬਤਾਇ ॥
ਕਹੂੰ ਹਿਅ ਹਾਰ ਕਹੂੰ ਕਰ ਕੰਕਨ ਕਹੂੰ ਨੂਪਰ ਕਹੂ ਚੀਰ ।
ਸੂਰਦਾਸ ਬਨ ਬਨ ਅਵਲੋਕਤ ਬਿਲਖ ਬਦਨ ਰਘੁਬੀਰ ॥

**ਦਸਵਾਂ ਸਕੰਧ** :—ਸੂਰ ਸਾਗਰ ਦਾ ਇਹ ਸਕੰਧ ਸਭ ਤੋਂ ਵੱਡਾ ਤੇ ਮਹੱਤਵਪੂਰਨ ਸਕੰਧ ਹੈ। ਇਸ ਵਿਚ ਲਗਪਗ 4000 ਪਦ ਹਨ ਤੇ ਇਹ ਪੂਰਵ-ਭਾਗ ਤੇ ਉਤਰ-ਭਾਗ —ਦੋ ਭਾਗਾਂ ਵਿਚ ਵੰਡਿਆ ਹੋਇਆ ਹੈ। ਇਸ ਦੇ ਪਹਿਲੇ ਭਾਗ ਵਿਚ ਸ੍ਰੀ ਕ੍ਰਿਸ਼ਨ ਦਾ ਜਨਮ, ਮਥੁਰਾ ਤੋਂ ਗੋਕੁਲ ਆਉਣਾ, ਪੂਤਨਾ ਸੰਹਾਰ, ਹੋਰ ਕਈ ਦੈਂਤਾ ਨੂੰ ਮਾਰਨਾ, ਬਾਲ-ਲੀਲਾਵਾਂ, ਰਾਧਾ ਨਾਲ ਪ੍ਰੇਮ, ਰਾਸ-ਲੀਲਾਵਾਂ, ਮਥੁਰਾ ਗਮਨ, ਕੰਸ ਆਦਿ ਨੂੰ ਮਾਰਨਾ ਤੇ ਵਾਸਦੇਵ-ਦੇਵਕੀ ਨਾਲ ਭੇਂਟ ਕਰਨਾ—ਅਰਥਾਤ ਸ੍ਰੀ ਕ੍ਰਿਸ਼ਨ ਦੇ ਜੀਵਨ ਸਬੰਧੀ ਹਰ ਛੋਟੀ-ਵੱਡੀ ਘਟਨਾ ਦਾ ਵਰਣਨ ਕੀਤਾ ਗਿਆ ਹੈ। ਇਸੇ ਵਿਚ ਹੀ ਗੋਪੀਆਂ ਦੀ ਬਿਰਹ-ਵੇਦਨਾ ਦਾ ਵੀ ਹਿਰਦੈ ਹਲੂਣਨ ਵਾਲਾ ਚਿੱਤ੍ਰਣ ਹੋਇਆ ਹੈ। ਇਸ ਪ੍ਰਸੰਗ ਨੂੰ ਵਿਦਵਾਨਾ ਨੇ ਭ੍ਰਮਰ-ਗੀਤ ਦਾ ਨਾਂ ਦਿੱਤਾ ਹੈ। ਅਸਲ ਵਿਚ ਭ੍ਰਮਰ-ਗੀਤ ਗਿਆਨ ਤੇ ਯੋਗ ਉੱਤੇ ਭਗਤੀ ਦੀ ਵਿਜੈ ਅਤੇ ਨਿਰਗੁਣ ਉਪਾਸਨਾ ਉੱਤੇ ਸਗੁਣ ਸਾਧਨਾ ਦੀ ਜਿੱਤ ਦਾ ਲਖਾਇਕ ਹੈ। ਊਧੋ ਕੋਰੇ ਗਿਆਨ ਤੇ ਜਟਿਲ ਯੋਗ ਸਾਧਨਾ ਦਾ ਪ੍ਰਤੀਕ ਹੈ ਤੇ ਗੋਪੀਆਂ ਸਰਲ, ਨਿਰਛਲ ਤੇ ਆਤਮ-ਸਮਰਪਿਤ ਭਗਤੀ ਦੀਆਂ ਪ੍ਰਤੀਕ ਹਨ। ਗੋਪੀਆਂ ਦਾ ਕ੍ਰਿਸ਼ਨ ਪ੍ਰਤੀ ਅਥਾਹ ਪ੍ਰੇਮ ਹੈ ਤੇ ਉਸ ਤੋਂ ਬਿਨਾ ਉਹ ਹੋਰ ਕੁਝ ਵੀ ਦੇਖਣਾ ਨਹੀਂ ਚਾਹੁੰਦੀਆਂ। ਉਨ੍ਹਾਂ ਦਾ ਵਿਜੋਗ ਵਰਣਨ ਸਮੁੱਚੇ ਭਾਰਤੀ ਸਾਹਿਤ ਦਾ ਅਮੁੱਲ ਖਜ਼ਾਨਾ ਹੈ। ਉਦਾਹਰਣ ਲਈ :

ਅੱਖੀਆਂ ਹਰਿ ਦਰਸਨ ਕੀ ਭੂਖੀਂ ।
ਕੈਸੇ ਰਹਿਤਿਂ ਰੂਪ ਰਸ ਰਾਂਚੀ ਯੇ ਬੱਤਿਆਂ ਸੁਨੀ ਰੂਖੀਂ ।
ਅਵਧਿ ਗਨਤ ਇੱਕ ਟਕ ਮਗ ਜੋਵਤ ਤਬ ਇਤਨ ਨਹਿਂ ਝੂਖੀਂ ॥

× × × ×

ਸੂਰ ਸਿਕਤ ਹਠਿ ਨਾਵ ਚਲਾਵਤ ਯੇ ਸਰਿਤਾ ਹੈਂ ਸੂਖੀਂ ॥

ਸ੍ਰੀ ਕ੍ਰਿਸ਼ਨ ਦੇ ਬਿਨਾਂ ਗੋਪੀਆਂ ਦਿਨ-ਰਾਤ ਰੋਂਦੀਆਂ ਹਨ ਤੇ ਇਉਂ ਜਾਪਦਾ ਹੈ ਜਿਵੇਂ ਵਰਖਾ ਰਿਤੁ ਆ ਗਈ ਹੋਵੇ :

ਨਿਸਿ ਦਿਨ ਬਰਸਤ ਨੈਨ ਹਮਾਰੇ ।
ਸਦਾ ਰਹਤਿ ਬਰਖਾ ਰਿਤੂ ਹਮ ਪਰ ਜਬ ਤੈਂ ਸਿਆਮ ਸਿਧਾਰੇ ॥

ਦ੍ਰਿਗ ਅੰਜਨ ਰਹਤ ਨਿਸਿ ਬਾਸਰ ਕਰ ਕਪੋਲ ਭਏ ਕਾਰੇ ॥
ਕੰਚੁਕਿ ਪਟ ਸੂਖਤ ਨਹਿੰ ਕਬਹੂੰ ਉਰ ਬਿਚ ਬਹਤ ਪਨਾਰੇ ।
ਆਂਸੂ ਸਲਿਲ ਸਬੈ ਭਈ ਕਾਇਆ ਪਲ ਨ ਜਾਤ ਘਨ ਟਾਰੇ ।
ਸੂਰਦਾਸ ਪ੍ਰਭੂ ਗੋਕੁਲ ਬੂੜਤ ਕਾਹੇ ਨ ਲੇਤ ਉਬਾਰੇ ॥

ਇਸੇ ਸਕੰਧ ਦੇ ਆਰੰਭ ਵਿਚ ਹੀ ਸ੍ਰੀ ਕ੍ਰਿਸ਼ਨ ਦੀਆਂ ਬਾਲ ਲੀਲਾਵਾਂ ਦਾ ਚਿੱਤ੍ਰਣ ਕੀਤਾ ਗਿਆ ਹੈ । ਉਸ ਦਾ ਘੁਟਨਿਆਂ ਦੇ ਭਾਰ ਚਲਣਾ, ਚੰਦਰਮਾ ਨੂੰ ਵੇਖ ਕੇ ਉਸ ਨੂੰ ਲੈਣ ਦੀ ਕਾਮਨਾ ਕਰਨਾ, ਮਿੱਟੀ ਖਾਣਾ, ਮੱਖਣ ਚੁਰਾ ਲੈਣਾ, ਗਾਂ ਦੀ ਧਾਰ ਕੱਢਣੀ ਅਤੇ ਹੋਰ ਅਨੇਕ ਪ੍ਰਕਾਰ ਦੀਆਂ ਲੀਲਾਵਾਂ ਕਰਨਾ, ਇਸ ਦਾ ਮੂਲ ਵਿਸ਼ਾ ਹੈ । ਇਸ ਸਬੰਧ ਵਿਚ ਸ੍ਰੀ ਵਿਜੇਂਦਰ ਸਨਾਤਕ ਨੇ ਲਿਖਿਆ ਹੈ ਕਿ, "ਬਾਲ ਲੀਲਾ ਦੀ ਰਸ ਮਗਨਤਾ ਇਤਨੀ ਅਧਿਕ ਹੁੰਦੀ ਹੈ ਕਿ ਕ੍ਰਿਸ਼ਨ ਦਾ ਵੈਭਵ ਅਤੇ ਉਸ ਦੀ ਅਸੀਮ ਸ਼ਕਤੀ ਦਾ ਗਿਆਨ ਕੁਝ ਸਮੇਂ ਲਈ ਲੁਪਤ ਹੋ ਜਾਂਦਾ ਹੈ ਅਤੇ ਭਗਤ ਭਗਵਾਨ ਦੇ ਨੇੜੇ ਪੁੱਜ ਕੇ ਉਸੇ ਰੂਪ ਵਿਚ ਪਹੁੰਚ ਜਾਂਦਾ ਹੈ ਜਿਵੇਂ ਬੱਚੇ ਪਾਸ ਉਸ ਦੇ ਮਾਤਾ-ਪਿਤਾ, ਭਰਾ, ਮਿੱਤਰ ਆਦਿ । ਜਸੋਦਾ ਅਤੇ ਨੰਦ ਰਾਹੀਂ ਜਿਸ ਵਾਤਸੱਲ ਭਾਵ ਦਾ ਚਿੱਤਰ ਪੇਸ਼ ਕੀਤਾ ਗਿਆ ਹੈ, ਉਸ ਵਿਚ ਸ੍ਰੀ ਕ੍ਰਿਸ਼ਨ ਦੇ ਅਤਿਮਾਨਵੀ ਕੰਮਾਂ ਦੇ ਪ੍ਰਤੀ ਅਧਿਕ ਆਤੰਕ ਪੂਰਨ ਪ੍ਰਭਾਵ ਅਤੇ ਮਹੱਤਵ ਨਾ ਹੋਣ ਕਾਰਨ ਭਗਤ ਨੂੰ ਭਗਵਾਨ ਦੇ ਨੇੜੇ ਜਾਣ ਦਾ ਪੂਰਾ-ਪੂਰਾ ਅਵਸਰ ਮਿਲਦਾ ਹੈ ।[1] ਉਦਾਹਰਣ ਲਈ, ਮੱਖਣ ਦੀ ਚੋਰੀ ਪਕੜੇ ਜਾਣ ਤੇ ਕ੍ਰਿਸ਼ਨ ਬਿਲਕੁਲ ਇਕ ਅਬੋਧ ਬਾਲਕ ਵਾਂਗ ਮਾਂ ਨੂੰ ਕਹਿੰਦਾ ਹੈ ਕਿ :

ਮੈਯਾ ਮੈਂ ਨਹਿੰ ਮਾਖਨ ਖਾਇਉ ।
ਖਿਆਲ ਪਰੈਂ ਇਹ ਸਖਾ ਸਬੈ ਮਿਲਿ ਮੇਰੇ ਮੁਖ ਲਪਟਾਇਉ ।
ਦੇਖਿ ਤੁਹੀ ਛੀਂਕੇ ਪਰ ਭਾਜਨ ਉਚੈ ਧਰਿ ਲਟਕਾਇਉ ।
ਹੌ ਜੁ ਕਹਤ ਨਾਂਨ੍ਹੇ ਕਰ ਅਪਨੈ ਮੈ ਕੈਸੇ ਕਰਿ ਪਾਇਉ ।
ਮੁਖ ਦਧਿ ਪੋਂਛਿ ਬੁੱਧੀ ਇਕ ਕੀਨੀ ਦੋਨਾ ਪੀਠਿ ਦੁਰਾਇਉ ।
× × × ×
ਬਾਲ ਬਿਨੋਦ ਮੋਦ ਮਨ ਮੋਹਇਉ ਭਗਤੀ ਪ੍ਰਤਾਪ ਦਿਖਾਇਉ ।
ਸੂਰਦਾਸ ਜਸੁਮਤਿ ਕੋ ਇਹ ਸੁਖ ਸਿਵ ਬਿਰੰਚਿ ਨਹਿੰ ਪਾਇਉ ॥

ਸੂਰ ਸਾਗਰ ਵਿਚ ਸੂਰਦਾਸ ਕ੍ਰਿਤ ਸ੍ਰੀ ਕ੍ਰਿਸ਼ਨ ਦੀਆਂ ਬਾਲ-ਲੀਲਾਵਾਂ ਤੇ ਮੁਗਧ ਹੋ ਕੇ ਆ. ਰਾਮ ਚੰਦਰ ਸ਼ੁਕਲ ਨੂੰ ਵੀ ਲਿਖਣਾ ਪਿਆ ਕਿ, "ਜਿਤਨੇ ਵਿਸਤਰਿਤ ਅਤੇ ਵਿਸ਼ਦ ਰੂਪ ਵਿਚ ਬਾਲ-ਜੀਵਨ ਦਾ ਚਿੱਤ੍ਰਣ ਸੂਰਦਾਸ ਨੇ ਕੀਤਾ ਹੈ, ਉਤਨੇ ਵਿਸਤਰਿਤ ਰੂਪ ਵਿਚ ਹੋਰ ਕਿਸੇ ਵੀ ਕਵੀ ਨੇ ਨਹੀਂ ਕੀਤਾ । ਸ਼ੈਸਵ ਤੋਂ ਲੈ ਕੇ ਕੁਮਾਰ ਅਵਸਥਾ ਤਕ ਦੇ ਕ੍ਰਮ ਤੋਂ ਲਗੇ ਹੋਏ ਨਾ ਮਾਲੂਮ ਕਿਤਨੇ ਚਿੱਤਰ ਮੌਜੂਦ ਹਨ । ਉਨ੍ਹਾਂ ਵਿਚ ਕੇਵਲ ਬਾਹਰੀ ਰੂਪਾਂ ਅਤੇ ਚੇਸ਼ਟਾਵਾਂ ਦਾ ਹੀ ਵਿਸਤਰਿਤ ਅਤੇ ਸੂਖਮ ਵਰਣਨ ਨਹੀਂ ਹੈ, ਕਵੀ ਨੇ

[1] "ਸੂਰਦਾਸ ਕੀ ਭਗਤੀ ਪੱਧਤੀ"—ਸੂਰਦਾਸ ਏਕ ਵਿਸ਼ਲੇਸ਼ਣ, ਪੰਨਾ 31

ਬੱਚਿਆਂ ਦੀ ਆਂਤਰਿਕ ਪ੍ਰਕਿਰਤੀ ਵਿਚ ਵੀ ਪੂਰਾ ਪ੍ਰਵੇਸ਼ ਕੀਤਾ ਹੈ ਅਤੇ ਕਈ ਬਾਲ-ਭਾਵਾਂ ਦੀ ਸੁੰਦਰ ਸੁਭਾਵਿਕ ਵਿਅੰਜਨਾ ਕੀਤੀ ਹੈ।"[1]

ਦਸ਼ਮ ਸਕੰਧ ਦੇ ਦੂਜੇ ਭਾਗ ਵਿਚ ਮਹਾਤਮਾ ਸੂਰਦਾਸ ਨੇ ਜਰਾਸੰਧ ਨਾਲ ਯੁੱਧ, ਦੁਆਰਕਾ ਨਿਰਮਾਣ, ਰੁਕਮਣੀ-ਹਰਣ, ਕ੍ਰਿਸ਼ਨ ਦੇ ਹੋਰ ਵਿਆਹ, ਬਲਰਾਮ ਦਾ ਬਿਰਜ-ਗਮਨ, ਜਰਾਸੰਧ ਦੀ ਮੌਤ, ਸਿਸੂਪਾਲ ਨੂੰ ਮਾਰਨਾ, ਸਾਲਵ ਨੂੰ ਮਾਰਨਾ, ਜਸੋਦਾ ਤੇ ਗੋਪੀਆਂ ਨੂੰ ਮਿਲਣਾ, ਭਸਮਾਸੁਰ ਦੀ ਕਥਾ ਅਤੇ ਭ੍ਰਿਗੂ-ਪਰੀਖਿਆ ਆਦਿ ਕਥਾਵਾਂ ਦਾ ਸੰਖੇਪ ਵਿਚ ਵਰਣਨ ਕੀਤਾ ਹੈ। ਇਹ ਸਾਰੀਆਂ ਘਟਨਾਵਾਂ ਭਾਗਵਤ ਪੁਰਾਣ ਅਨੁਸਾਰ ਹਨ।

**ਗਿਆਰਵਾਂ ਸਕੰਧ :** ਇਸ ਵਿਚ ਭਾਗਵਤ ਦੇ ਕਈ ਪ੍ਰਸੰਗਾਂ ਨੂੰ ਛਡ ਕੇ ਨਾਰਾਇਣ ਅਵਤਾਰ ਅਤੇ ਹੰਸ-ਅਵਤਾਰ ਆਦਿ ਘਟਨਾਵਾਂ ਨੂੰ ਲਿਆ ਗਿਆ ਹੈ।

**ਬਾਰ੍ਹਵਾਂ ਸਕੰਧ :** ਇਸ ਵਿਚ ਬੁੱਧ-ਅਵਤਾਰ, ਕਲਕੀ ਅਵਤਾਰ, ਰਾਜਾ ਪਰੀਖਿਅਤ ਅਤੇ ਰਾਜਾ ਜਨਮੇਜ ਦੀ ਕਥਾਵਾਂ ਦਾ ਉੱਲੇਖ ਕੀਤਾ ਗਿਆ ਹੈ।

ਸੂਰ ਸਾਗਰ ਸੂਰਦਾਸ ਦੀ ਇਕ ਮਹਾਨ ਰਚਨਾ ਤੇ ਅਮਰ-ਕਾਵਿ ਹੈ। ਇਸ ਦੀ ਮਹਾਨਤਾ ਬਾਰੇ ਡਾ. ਮਨਮੋਹਨ ਗੌਤਮ ਨੇ ਲਿਖਿਆ ਹੈ ਕਿ, "ਸੂਰਦਾਸ ਦੇ ਸਥਾਈ ਜਸ ਦਾ ਮੁੱਖ ਆਧਾਰ ਹੈ ਉਸਦਾ ਮਹਾ ਗ੍ਰੰਥ ਸੂਰ ਸਾਗਰ। ਇਸ ਰਸ ਸਾਗਰ ਵਿਚੋਂ ਅਣਗਿਣਤ ਮਣੀਆਂ ਕੱਢੀਆਂ ਜਾ ਚੁੱਕੀਆਂ ਹਨ ਪਰ ਫਿਰ ਵੀ ਅਨੰਤ ਰਤਨਰਾਸ਼ੀ ਉਸ ਵਿਚ ਖਿਲਰੀ ਪਈ ਹੈ। ਸੂਰਦਾਸ ਦਾ ਪ੍ਰਭਾਵ ਵੀ ਸਾਰੇ ਦੇਸ਼ ਵਿਚ ਵਿਆਪਤ ਹੈ।[2] ਸੂਰਦਾਸ ਨੇ ਸੂਰ ਸਾਗਰ ਵਿਚ ਸ੍ਰੀ ਕ੍ਰਿਸ਼ਨ ਦੀਆਂ ਜਿਹੜੀਆਂ ਬਾਲ-ਲੀਲਾਵਾਂ ਤੇ ਰਾਸ-ਲੀਲਾਵਾਂ ਪੇਸ਼ ਕੀਤੀਆਂ ਹਨ ਜਾਂ ਵਾਤਸੱਲ ਭਾਵ ਦਾ ਅਤੇ ਗੋਪੀਆਂ ਦੀ ਵਿਰਹ-ਵੇਦਨਾ ਦਾ ਜਿਹੜਾ ਅਨੂਠਾ ਵਰਣਨ ਕੀਤਾ ਹੈ ਕੇਵਲ ਉਸ ਕਰਕੇ ਹੀ ਉਸ ਦਾ ਪ੍ਰਭਾਵ ਸਾਰੇ ਦੇਸ਼ ਤੇ ਵਿਆਪਤ ਨਹੀਂ ਹੈ ਸਗੋਂ ਲੋਕ-ਨਾਇਕ ਸ੍ਰੀ ਕ੍ਰਿਸ਼ਨ ਦੇ ਚਰਿਤਰ ਦੇ ਉਨ੍ਹਾਂ ਪਹਿਲੂਆਂ ਦੇ ਉਦਘਾਟਨ ਕਰਕੇ ਵੀ ਹੈ ਜਿਸ ਵਿਚ ਉਹ ਪਾਪੀ ਤੇ ਅਤਿਆਚਾਰੀ ਕੰਸ, ਜਰਾਸੰਧ, ਸਿਸੂਪਾਲ ਤੇ ਸਾਲਵ ਆਦਿ ਦਾ ਅਤੇ ਪੂਤਨਾ, ਵ੍ਰਕਾਸੁਰ, ਤਾਰਾਸੁਰ ਅਤੇ ਹੋਰ ਦਾਨਵਾਂ ਦਾ ਸੰਹਾਰ ਕਰਦੇ ਹਨ। ਸ੍ਰੀ ਕ੍ਰਿਸ਼ਨ ਦੇ ਅਵਤਾਰ ਲੈਣ ਤੇ ਹੀ ਗਰਗ ਰਿਸ਼ੀ ਇਹ ਭਵਿੱਖਬਾਣੀ ਕਰਦਾ ਹੈ ਕਿ, "ਹੇ ਵਸੁਦੇਵ ਤੇ ਦੇਵਕੀ ! ਤੁਸੀਂ ਇਸ ਨੂੰ ਬੱਚਾ ਨਾ ਸਮਝੋ। ਇਹ ਤਾਂ ਕੰਸ ਜਿਹੇ ਪਾਪੀਆਂ ਤੇ ਅਤਿਆਚਾਰੀਆਂ ਦਾ ਨਾਸ਼ ਕਰੇਗਾ। ਇਹ ਦੇਵਤਿਆਂ ਦਾ ਉੱਧਾਰ ਕਰ ਕੇ ਧਰਤੀ ਤੋਂ ਪਾਪਾਂ ਦਾ ਭਾਰ ਉਤਾਰੇਗਾ :

ਬਾਲਕ ਕਰਿ ਇਨ ਕੌ ਜਨਿ ਜਾਨੌਂ ਕੰਸ ਬਧਨ ਯੇਈ ਕਰਿਹੈਂ।
ਸੂਰ ਦੇਹ ਧਰਿ ਸੁਰਨਿ ਉੱਧਾਰਨ ਭੂਮੀ ਭਾਰ ਯੇਈ ਹਰਿ ਹੈਂ॥

ਕ੍ਰਿਸ਼ਨ ਦੇ ਅਵਤਾਰ ਲੈਣ ਬਾਰੇ ਸੂਰਦਾਸ ਨੇ ਪਹਿਲਾਂ ਹੀ ਸਪਸ਼ਟ ਕਰ ਦਿਤਾ ਹੈ ਕਿ :

---

[1] 'ਸੂਰਦਾਸ', ਪੰਨਾ 109।

[2] ਸੂਰ ਪੰਚ ਸ਼ਤਕ', ਵਕਤੱਵ।

ਗੋਕੁਲ ਪ੍ਰਗਟ ਭਏ ਹਰਿ ਆਈ ।
ਅਮਰ-ਉੱਧਾਰਨ, ਅਸੁਰ ਸਹਾਰਨ, ਅੰਤਰਜਾਮੀ ਤ੍ਰਿਭੁਵਨ ਰਾਈ ॥

ਸਾਰੇ ਵਿਦਵਾਨ ਇਹ ਸਵੀਕਾਰ ਕਰਦੇ ਹਨ ਕਿ ਸੂਰਦਾਸ ਦੇ ਜੀਵਨ ਦਾ ਉੱਦੇਸ਼ ਸ੍ਰੀ ਕ੍ਰਿਸ਼ਨ ਦੀ ਭਗਤੀ ਕਰਨਾ ਸੀ । ਡਾ. ਬਿਰਜੇਸ਼ਵਰ ਵਰਮਾ ਨੇ ਤਾਂ ਸਾਫ ਸ਼ਬਦਾਂ ਵਿਚ ਕਹਿ ਦਿਤਾ ਹੈ ਕਿ, "ਸੂਰਦਾਸ ਦੀ ਭਗਤੀ ਦਾ ਦੇਵ ਹੈ ਸ੍ਰੀ ਕ੍ਰਿਸ਼ਨ । ਇਸ ਲਈ ਉਸਦੀ ਲੀਲਾ ਦਾ ਗਾਨ ਉਸ ਦੇ ਕਾਵਿ ਦਾ ਵਾਸਤਵਿਕ ਵਿਸ਼ਾ ਹੈ । ਸੂਰ ਸਾਗਰ ਦੇ ਕਵੀ ਨੇ ਭਾਗਵਤ ਦੀ ਲੰਬੀ ਕਥਾ ਵਿਚੋਂ ਕੇਵਲ ਕੁਝ ਕਥਾਵਾਂ ਨੂੰ ਹੀ, ਸਕੰਧ ਕ੍ਰਮ ਚੁਣ ਕੇ, ਪਦਾਂ ਵਿਚ ਲਿਖਿਆ ਹੈ ਜਿਨ੍ਹਾਂ ਵਿਚ ਉਸਦੀ ਭਗਤੀ ਭਾਵਨਾ ਦੇ ਅਨੁਕੂਲ ਸਾਮੱਗਰੀ ਮਿਲੇ ।"[1] ਸੂਰਦਾਸ ਦੀ ਭਗਤੀ ਭਾਵਨਾ ਤੇ ਕਿਸੇ ਪ੍ਰਕਾਰ ਦਾ ਵੀ ਸੰਦੇਹ ਕਰਨਾ ਵਿਅਰਥ ਹੈ, ਪਰ ਉਸਨੇ ਲੋਕ-ਨਾਇਕ ਸ੍ਰੀ ਕ੍ਰਿਸ਼ਨ ਦੇ ਜਿਸ ਵੀਰ-ਯੋਧਾ ਰੂਪ ਦਾ ਚਿੱਤ੍ਰਣ ਕੀਤਾ ਹੈ, ਉਸ ਵੱਲ ਵਿਦਵਾਨਾਂ ਨੇ ਬੜਾ ਘੱਟ ਧਿਆਨ ਦਿਤਾ ਹੈ । ਸੂਰ-ਕਾਵਿ ਦਾ ਗੰਭੀਰ ਅਧਿਐਨ ਕਰਨ ਮਗਰੋਂ ਅਸੀਂ ਇਸ ਸਿੱਟੇ ਤੇ ਪੁੱਜੇ ਹਾਂ ਕਿ ਸੂਰਦਾਸ ਨੇ ਕੰਸ, ਜਰਾਸੰਧ ਅਤੇ ਸਿਸੂਪਾਲ ਆਦਿ ਨੂੰ ਮਾਰਨ ਵਾਲੇ ਕ੍ਰਿਸ਼ਨ ਦੇ ਵੀਰ, ਯੋਧਾ ਤੇ ਸ਼ਕਤੀਸ਼ਾਲੀ ਰੂਪ ਨੂੰ ਪੇਸ਼ ਕਰ ਕੇ ਆਪਣੇ ਦੇਸ਼-ਪ੍ਰੇਮ ਤੇ ਰਾਸ਼ਟਰੀ ਏਕਤਾ ਤੇ ਅਖੰਡਤਾ ਪ੍ਰਤੀ ਆਪਣੇ ਦ੍ਰਿੜ ਵਿਸ਼ਵਾਸ ਨੂੰ ਪ੍ਰਗਟ ਕੀਤਾ ਹੈ । ਜਿਸ ਯੁਗ ਵਿਚ ਸੂਰਦਾਸ ਪੈਦਾ ਹੋਇਆ ਸੀ ਇਹ ਉਸ ਯੁਗ ਦੀ ਸਭ ਤੋਂ ਵੱਡੀ ਮੰਗ ਸੀ । ਉਸ ਜਿਹਾ ਪ੍ਰਬੁੱਧ ਤੇ ਚੇਤੰਨ ਕਵੀ ਭਾਰਤੀਆਂ ਨੂੰ ਕੇਵਲ ਸ਼ਿੰਗਾਰ ਰਸ ਦੀਆ ਸੁਰੀਲੀ ਤਾਨਾਂ ਵਿਚ ਲੀਨ ਨਹੀਂ ਕਰਨਾ ਚਾਹੁੰਦਾ ਸੀ, ਸਗੋਂ ਆਪਣੇ ਦੇਸ਼ ਦੀ ਆਜ਼ਾਦੀ, ਏਕਤਾ ਅਤੇ ਅਖੰਡਤਾ ਲਈ ਜੀਵਨ-ਨਿਛਾਵਰ ਕਰਨ ਦੀ ਪ੍ਰੇਰਨਾ ਵੀ ਦੇਣਾ ਚਾਹੁੰਦਾ ਸੀ । ਜੇ ਉਸ ਦੇ ਨੇਤਰ ਹੁੰਦੇ ਤਾਂ ਹੋ ਸਕਦਾ ਹੈ ਕਿ ਉਹ ਆਪਣੇ ਬਹਾਦਰ ਭਰਾਵਾਂ ਵਾਂਗ ਭਾਰਤ ਦੇ ਧਰਮ, ਦਰਸ਼ਨ, ਸੱਭਿਅਤਾ ਅਤੇ ਸੰਸਕ੍ਰਿਤੀ ਦੀ ਰੱਖਿਆ ਲਈ ਪ੍ਰਾਣ ਤਿਆਗ ਦਿੰਦਾ । ਨੇਤਰਹੀਨ ਹੋਣ ਕਾਰਨ ਭਾਵੇਂ ਉਹ ਕਿਰਿਆਤਮਕ ਰੂਪ ਵਿਚ ਅਜਿਹਾ ਨਹੀਂ ਕਰ ਸਕਿਆ ਪਰ ਸ੍ਰੀ ਕ੍ਰਿਸ਼ਨ ਦੀ ਵੀਰਤਾ, ਧਰਮ ਦੀ ਰੱਖਿਆ ਲਈ ਯੁੱਧ-ਪ੍ਰਿਅਤਾ ਅਤੇ ਨਿਆਂ ਲਈ ਜੂਝ ਮਾਰਨ ਦੀ ਭਾਵਨਾ ਰਾਹੀਂ ਆਪਣੀ ਇੱਛਾ ਜ਼ਰੂਰ ਪ੍ਰਗਟ ਕਰ ਦਿਤੀ ਹੈ :

ਤਬ ਦੋਉ ਬੀਰਹੂ ਸਾਜਿ ਦਲ ਆਪਨੌ ਨਗਰ ਤੇ ਨਿਕਸਿ ਰਨਭੂਮੀ ਛਾਇਉ ॥
ਦਹੂੰ ਦਿਸਿ ਸੁਭਟ ਬਾਂਕੇ ਬਿਕਟ ਅਤਿ ਜੁਰੈ ਮਨੋ ਦੁ ਦਿਸਿਹੁੰ ਘਟਾ ਉਮੜਿ ਆਈ ॥

**ਸੂਰ-ਸਾਰਾਵਲੀ** :

ਜਿਵੇਂ ਕਿ ਪਹਿਲਾਂ ਵੀ ਲਿਖਿਆ ਜਾ ਚੁਕਾ ਹੈ ਕਿ ਡਾ. ਬਿਰਜੇਸ਼ਵਰ ਵਰਮਾ ਜਿਹੇ ਕੁਝ ਵਿਦਵਾਨ ਸੂਰ ਸਾਰਾਵਲੀ ਨੂੰ ਇਕ ਅਪ੍ਰਮਾਣਿਕ ਰਚਨਾ ਮੰਨਦੇ ਹਨ । ਉਸ ਨੇ ਸੂਰ ਸਾਗਰ ਤੇ ਸੂਰਸਾਰਾਵਲੀ ਦੀ ਕਥਾ ਵਸਤੂ ਵਿਚ 27 ਅੰਤਰ ਦਸਦੇ ਹੋਏ ਇਸ ਨੂੰ ਕਿਸੇ ਹੋਰ ਕਵੀ ਦੀ ਰਚਨਾ ਕਿਹਾ ਹੈ । ਡਾ. ਪ੍ਰੇਮ ਨਾਰਾਇਣ ਟੰਡਨ ਨੇ ਤਾਂ "ਸੂਰ ਸਾਰਾਵਲੀ :

[1]'ਸੂਰਦਾਸ'—ਪੰਨਾ 63 ।

ਏਕ ਅਪ੍ਰਮਾਣਿਕ ਰਚਨਾ" ਨਾਂ ਦੀ ਪੁਸਤਕ ਵੀ ਪ੍ਰਕਾਸ਼ਿਤ ਕਰਵਾਈ ਹੈ। ਇਸ ਵਿਦਵਾਨ ਨੇ ਜਿਹੜੇ ਤਰਕ ਪੇਸ਼ ਕੀਤੇ ਹਨ ਉਹ ਕਾਫੀ ਅੰਤਰ ਵਿਰੋਧੀ ਹਨ। ਇਕ ਥਾਂ ਤੇ ਇਸ ਨੇ ਇਹ ਵੀ ਲਿਖਿਆ ਹੈ ਕਿ "ਸਾਰਾਵਲੀ ਦੇ ਪਦਾਂ ਵਿਚ ਕੋਈ ਅਜਿਹੀ ਗੱਲ ਨਹੀਂ ਕਹੀ ਗਈ ਜਿਹੜੀ ਸੂਰ ਸਾਗਰ ਤੋਂ ਵੱਖ ਹੋਵੇ ਅਤੇ ਨਾ ਕਿਸੇ ਅਜਿਹੇ ਸਿੱਧਾਂਤ ਜਾਂ ਤਤੱਵ ਦਾ ਹੀ ਉਸ ਵਿਚ ਸਾਰ ਹੈ ਜਿਹੜਾ ਸੂਰ ਸਾਗਰ ਤੋਂ ਕੁਝ ਵਿਸ਼ੇਸ਼ਤਾ ਰਖਦਾ ਹੋਵੇ। ਅਸਲ ਵਿਚ ਸਾਰਾਵਲੀ ਵਿਚ ਸੂਰ ਸਾਗਰ ਦੇ ਹੀ ਵਿਚਾਰਾਂ ਦਾ ਸਾਰ ਹੈ।"[1] ਪਰ ਡਾ. ਗਿਅਰਸਨ, ਡਾ. ਮੁਨਸ਼ੀ ਰਾਮ ਸ਼ਰਮਾ ਤੇ ਡਾ. ਪਰੇਸ਼ ਆਦਿ ਵਿਦਵਾਨ ਇਸ ਨੂੰ ਇਕ ਪ੍ਰਮਾਣਿਕ, ਮੌਲਿਕ ਤੇ ਸੁਤੰਤਰ ਰਚਨਾ ਮੰਨਦੇ ਹਨ।

**ਵਸਤੂ-ਪਰਿਚੈ :**

ਸੂਰ ਸਾਰਾਵਲੀ ਦਾ ਆਰੰਭ 'ਬੰਦੌਂ ਸ੍ਰੀ ਹਰਿਪਦ ਸੁਖਦਾਈ' ਤੋਂ ਹੁੰਦਾ ਹੈ ਤੇ ਇਸ ਵਿਚ ਸ੍ਰੀ ਕ੍ਰਿਸ਼ਨ ਦੇ ਹੋਲੀ ਖੇਡਣ ਦੇ ਪ੍ਰਸੰਗ ਨੂੰ ਆਧਾਰ ਬਣਾ ਕੇ ਕਥਾ ਸ਼ੁਰੂ ਕੀਤੀ ਗਈ ਹੈ :

ਆਗਿਆ ਕਰੀ ਨਾਥ ਚਤੁਰਾਨਨ ਕਰੌ ਸ੍ਰਿਸ਼ਟੀ ਵਿਸਤਾਰ।
ਹੋਰੀ ਖੇਲਨ ਕੀ ਵਿਧਿ ਨੀਕੀ ਰਚਨਾ ਰਹੇ ਅਪਾਰ॥

ਭਾਵੇਂ ਸਾਰਾਵਲੀ ਇਕ ਹੋਲੀ ਗੀਤ ਜਾਪਦਾ ਹੈ ਪਰ ਇਸ ਵਿਚ ਕਵੀ ਨੇ ਬ੍ਰਹਮ ਦੇ ਨਿਰਗੁਣ ਰੂਪ ਦੀ ਸਤੁਤੀ ਕਰਦੇ ਹੋਏ ਉਸਨੂੰ ਅਨੂਪਮ, ਅਨੰਤ, ਅਲਖ ਤੇ ਅਵਿਨਾਸ਼ੀ ਕਿਹਾ ਹੈ। ਉਹ ਅਵਤਾਰ ਰੂਪ ਧਾਰਨ ਕਰਕੇ ਅਨਾਦਿ-ਅਮਰ ਬਿੰਦਰਾਬਨ ਵਿਚ ਵਿਲਾਸ-ਲੀਲਾ ਕਰਦਾ ਹੈ। ਇਥੇ ਕਵੀ ਨੇ ਬਿੰਦਰਾਬਨ, ਗੋਕੁਲ ਅਤੇ ਗੋਵਰਧਨ ਪਰਬਤ ਆਦਿ ਦਾ ਵਰਣਨ ਕੀਤਾ ਹੈ। ਉਸੇ ਬ੍ਰਹਮ ਨੇ ਕਾਲ ਪੁਰਖ ਦੀ ਅਵਤਾਰਨਾ ਕੀਤੀ ਜਿਸ ਵਿਚ ਮਾਇਆ ਨੇ ਵਿਕਾਰ ਪੈਦਾ ਕਰ ਦਿਤਾ। ਇਸ ਵਿਕਾਰ ਤੋਂ ਪ੍ਰਕਿਰਤੀ ਦੇ ਸਤ, ਰਜ ਤੇ ਤਮ ਗੁਣ, ਇਨ੍ਹਾਂ ਤਿੰਨ ਗੁਣਾਂ ਤੋਂ 5 ਮਹਾਭੂਤ, 5 ਸੂਖਮ ਭੂਤ, ਚਾਰ ਅੰਤਹਾਕਰਣ ਅਤੇ 10 ਪ੍ਰਾਣ ਆਦਿ ਪੈਦਾ ਹੋਏ। ਇਸ ਤੋਂ ਬਾਅਦ ਨਾਰਾਇਣ ਦੀ ਧੁੰਨੀ ਤੋਂ ਕਮਲ ਤੇ ਇਸ ਕਮਲ ਵਿਚੋਂ ਬ੍ਰਹਮਾ ਪੈਦਾ ਹੋਇਆ ਜਿਸਨੂੰ ਭਗਵਾਨ ਨੇ ਸ੍ਰਿਸ਼ਟੀ ਰਚਨਾ ਦਾ ਕੰਮ ਸੌਂਪ ਦਿਤਾ।

ਬ੍ਰਹਮਾ ਦੀ ਕਥਾ ਤੋਂ ਬਾਅਦ ਕਵੀ ਲਿਖਦਾ ਹੈ ਕਿ ਪਰਮਾਤਮਾ ਨੇ ਪ੍ਰਿਥਵੀ ਦੀ ਰੱਖਿਆ ਲਈ ਵਾਰਾਹ ਅਵਤਾਰ ਧਾਰਨ ਕੀਤਾ ਤੇ ਫਿਰ ਕਪਿਲ ਮੁਨੀ ਦੇ ਰੂਪ ਵਿਚ ਅਵਤਰਿਤ ਹੋ ਕੇ ਸਾਂਖ-ਸ਼ਾਸਤਰ ਦਾ ਪ੍ਰਚਾਰ ਕੀਤਾ। ਇਸੇ ਤਰ੍ਹਾਂ ਉਸ ਭਗਵਾਨ ਨੇ ਅੱਠ ਲੋਕ ਪਾਲ, ਸੱਤ ਲੋਕ, ਨੌਂ ਖੰਡ ਤੇ ਸੱਤ ਦੀਪਾਂ ਦੀ ਰਚਨਾ ਕੀਤੀ। ਫਿਰ ਕਵੀ 24 ਅਵਤਾਰਾਂ ਦਾ ਵਰਣਨ ਕਰਦਾ ਹੈ ਤੇ ਵਿਚ ਵਿਚ ਧਰੂਵ ਭਗਤ, ਪਰਲਾਹਦ ਭਗਤ ਦੀ ਕਥਾ ਵੀ ਦੇ ਦਿੰਦਾ ਹੈ। ਰਾਮ ਅਵਤਾਰ ਵਿਚ ਉਸਨੇ ਬਾਲਮੀਕੀ ਰਾਮਾਇਣ ਦੇ ਆਧਾਰ

[1]'ਸੂਰ ਸਾਰਾਵਲੀ ਏਕ ਅਪ੍ਰਮਾਣਿਕ ਰਚਨਾ', ਪੰਨਾ 104।

ਤੇ ਰਾਮ ਕਥਾ ਦਾ ਉੱਲੇਖ ਕੀਤਾ ਹੈ ਤੇ ਮਹਾਦੇਵ ਨੂੰ ਇਸ ਕਥਾ ਦਾ ਜਨਮ ਦਾਤਾ ਕਿਹਾ ਹੈ। ਇਸੇ ਤਰ੍ਹਾਂ ਇਸ ਵਿਚ ਕ੍ਰਿਸ਼ਨ ਅਵਤਾਰ ਦੀ ਕਥਾ ਵੀ ਕਹੀ ਗਈ ਹੈ ਤੇ ਨਾਲ ਨਾਲ ਸੂਰਜ, ਸ਼ਿਵ ਤੇ ਦੁਰਗਾ ਦੀ ਪੂਜਾ ਦਾ ਵਰਣਨ ਕੀਤਾ ਗਿਆ ਹੈ। ਕ੍ਰਿਸ਼ਨ ਦੀਆਂ ਬਾਲ, ਦਹੀਂ, ਦਾਨ, ਮਾਨ ਤੇ ਰਾਸ ਲੀਲਾਵਾਂ ਦਾ ਵਰਣਨ ਕਰਨ ਉਪਰੰਤ ਅੰਤ ਵਿਚ ਕਵੀ ਨੇ ਲਿਖਿਆ ਹੈ ਕਿ ਭਗਵਾਨ ਦੀ ਸਾਸਵਤ ਲੀਲਾ ਦਾ ਸਾਰ ਰੂਪ ਵਿਚ ਵਰਣਨ ਕਰਨ ਵਾਲੇ ਇਸ ਗ੍ਰੰਥ ਦਾ ਮਨ ਨਾਲ ਪਾਠ ਕਰਨ ਜਾਂ ਸੁਣਨ ਨਾਲ ਇਨਸਾਨ ਦਾ ਜੀਵਨ ਸੁਖੀ ਹੋ ਜਾਂਦਾ ਹੈ ਤੇ ਉਸ ਨੂੰ ਬਾਰ ਬਾਰ ਇਸ ਧਰਤੀ ਤੇ ਜਨਮ ਨਹੀਂ ਲੈਣਾ ਪੈਂਦਾ।"

ਸੂਰ ਸਾਰਾਵਲੀ ਦਾ ਅਧਿਐਨ ਇਸ ਗੱਲ ਵੱਲ ਸੰਕੇਤ ਕਰਦਾ ਹੈ ਕਿ ਪਰੰਪਰਾਗਤ ਤੇ ਪੁਰਾਣਿਕ ਸ਼ੈਲੀ ਵਿਚ ਲਿਖਿਆ ਇਹ ਗ੍ਰੰਥ ਸਾਰ ਰੂਪ ਵਿਚ ਭਗਵਾਨ ਦੇ ਭਿੰਨ-ਭਿੰਨ ਅਵਤਾਰਾਂ ਦੀਆਂ ਅਨੇਕ ਲੀਲਾਵਾਂ ਦਾ ਵਰਣਨ ਕਰਦਾ ਹੈ। ਇਸ ਗ੍ਰੰਥ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਕਵੀ ਦਾ ਸਮੰਨਵੈਵਾਦੀ ਦ੍ਰਿਸ਼ਟੀਕੋਣ ਵਿਖਾਈ ਦਿੰਦਾ ਹੈ। ਉਸਨੇ ਕੇਵਲ ਕ੍ਰਿਸ਼ਨ-ਭਗਤੀ ਤੇ ਹੀ ਨਿਰਾਪੁਰਾ ਜ਼ੋਰ ਨਹੀਂ ਦਿਤਾ ਸਗੋਂ ਅਵਤਾਰਾਂ ਦੀ ਚਰਚਾ ਕਰਦੇ ਹੋਏ ਰਾਮ, ਸ਼ਿਵ, ਸੂਰਜ ਤੇ ਦੁਰਗਾ ਆਦਿ ਦੀ ਮਹਿਮਾ ਵੀ ਪ੍ਰਗਟਾਈ ਹੈ। ਇਸ ਵਿਚ ਕਵੀ ਦੀ ਦ੍ਰਿਸ਼ਟੀ ਸੰਪਰਦਾਵਾਦੀ ਨਹੀਂ ਸਗੋਂ ਵਿਸ਼ਵ ਵਿਆਪੀ ਦਿਖਾਈ ਦਿੰਦੀ ਹੈ। ਸ੍ਰੀ ਕ੍ਰਿਸ਼ਨ ਆਪਣੇ ਅਣਗਿਣਤ ਅਵਤਾਰਾਂ ਦਾ ਰਹੱਸ ਮੁਚਕੁੰਦ ਤੇ ਪ੍ਰਗਟ ਕਰਦੇ ਹੋਏ ਕਹਿੰਦੇ ਹਨ :

ਤਬ ਹਰਿ ਕਹਿਉ ਜਨਮ ਮੇਰੇ ਬਹੁ ਵੇਦ ਨ ਪਾਵੇਂ ਪਾਰ।
ਭੁਵ ਕੀ ਰਜ ਨਭ ਕੇ ਸਬ ਤਾਰੇ ਜਿਤਨੇ ਹੈਂ ਅਵਤਾਰ॥

ਇਸ ਸਮੁੱਚੀ ਦ੍ਰਿਸ਼ਟੀ ਵਿਚ ਜਿਤਨੇ ਵੀ ਜੜ-ਚੇਤਨ ਪਦਾਰਥ ਹਨ ਉਹ ਸਾਰੇ ਹੀ ਉਸ ਪਰਮਾਤਮਾ ਦਾ ਅਵਤਾਰ ਹਨ। ਉਨ੍ਹਾਂ ਨੂੰ ਪ੍ਰਗਟ ਕਰਕੇ ਉਹ ਉਨ੍ਹਾਂ ਵਿਚ ਨਿੱਤ ਲੀਲਾ ਕਰ ਰਿਹਾ ਹੈ :

ਧਰਿ ਅਵਤਾਰ ਜਗਤ ਮੇਂ ਨਾਨਾ ਭਗਵਤ ਚਰਿਤ ਦਿਖਾਇਉ॥

**ਸਾਹਿੱਤ-ਲਹਰੀ :**

ਸੂਰਦਾਸ ਦੀ ਸਾਹਿੱਤ ਲਹਰੀ ਬੜੀ ਵਿਵਾਦਾਸਪਦ ਰਚਨਾ ਹੈ। ਆ. ਹਜ਼ਾਰੀ ਪ੍ਰਸਾਦ ਦਿਵੇਦੀ, ਆ. ਰਾਮ ਚੰਦਰ ਸ਼ੁਕਲ ਤੇ ਡਾ. ਬਿਰਜੇਸ਼ਵਰ ਵਰਮਾ ਆਦਿ ਕਈ ਵਿਦਵਾਨ ਇਸ ਨੂੰ ਬਿਲਕੁਲ ਹੀ ਅਪ੍ਰਮਾਣਿਕ ਮੰਨਦੇ ਹਨ। ਇਸ ਦੀ ਅਪ੍ਰਮਾਣਿਕਤਾ ਬਾਰੇ ਠੋਸ ਦਲੀਲ ਇਹ ਦਿਤੀ ਜਾਂਦੀ ਹੈ ਕਿ ਇਸ ਵਿਚ ਸੂਰਦਾਸ ਨੇ ਅਲੰਕਾਰ ਤੇ ਨਾਇਕਾ-ਭੇਦ ਜਿਹੇ ਸ਼ਿੰਗਾਰੀ ਵਿਸ਼ੇ ਨੂੰ ਆਪਣਾ ਮੂਲ ਆਧਾਰ ਬਣਾਇਆ ਹੈ। ਸੂਰਦਾਸ ਜਿਹੇ ਮਹਾਤਮਾ ਤੇ ਸ਼ਿਰੋਮਣੀ ਭਗਤ ਤੋਂ ਇਹ ਆਸ ਨਹੀਂ ਕੀਤੀ ਜਾ ਸਕਦੀ ਕਿ ਉਹ ਨਾਇਕਾਵਾਂ ਦੇ ਵੱਖ ਵੱਖ ਭੇਦਾਂ ਬਾਰੇ ਲਿਖ ਕੇ ਆਪਣੀ ਭਗਤੀ-ਭਾਵਨਾ ਨੂੰ ਤਿਲਾਂਜਲੀ ਦੇ ਦੇਵੇ। ਇਸ ਵਿਚ ਪ੍ਰਸਤੁਤ ਸ਼ਿੰਗਾਰ ਦੇ ਪਦ ਵੀ ਅਸ਼ਲੀਲਤਾ ਵਾਲੇ ਹਨ ਤੇ ਸਾਰੀ ਕਥਾ ਕਹਿਣ ਤੋਂ ਬਾਅਦ ਕਵੀ ਆਪਣਾ ਵੰਸ਼-ਪਰਿਚੈ ਦਿੰਦਾ ਹੈ ਜਿਹੜਾ ਕਿ ਉਚਿਤ ਨਹੀਂ ਜਾਪਦਾ, ਜਿਵੇਂ ਕਿ ਆ. ਹਜ਼ਾਰੀ ਪ੍ਰਸ਼ਾਦ ਦਿਵੇਦੀ ਨੇ ਲਿਖਿਆ ਹੈ ਕਿ—"109ਵੇਂ

ਪਦ ਵਿਚ ਗ੍ਰੰਥ ਦੀ ਮਿਤੀ ਅਤੇ ਸਮਾਪਤੀ ਦਾ ਨਿਰਦੇਸ਼ ਕਰ ਦੇਣ ਬਾਅਦ ਉਹ ਆਪਣੀ ਜ਼ਾਤੀ ਅਤੇ ਵੰਸ਼ ਦਾ ਉੱਲੇਖ ਕਿਉਂ ਕਰਨ ਲਗਾ...— ਇਸ ਤਰ੍ਹਾਂ ਇਹ ਕਿਸੇ ਦੂਜੇ ਸੂਰਦਾਸ ਨਾਮਕ ਕਵੀ ਦੀ ਰਚਨਾ ਹੈ। ਇਸ ਵਿਚ ਸੂਰਦਾਸ ਦੇ ਵੀ ਕੁਝ ਪਦ ਆ ਗਏ ਹੋਣ ਤਾਂ ਕੋਈ ਹੈਰਾਨੀ ਵਾਲੀ ਗੱਲ ਨਹੀਂ।"[1] ਪਰ ਸ੍ਰੀ ਵਿਯੋਗੀ ਹਰਿ ਅਤੇ ਡਾ. ਮੁਨਸ਼ੀ ਰਾਮ ਸ਼ਰਮਾ ਨੇ ਸੂਰ ਸਾਗਰ ਤੇ ਸੂਰ ਸਾਰਾਵਲੀ ਦੇ ਕਈ ਪਦਾਂ ਦੀ ਸਾਹਿੱਤ ਲਹਰੀ ਨਾਲ ਤੁਲਨਾ ਕਰਕੇ ਇਹ ਸਿੱਧ ਕਰ ਦਿਤਾ ਹੈ ਕਿ ਭਾਵ, ਭਾਸ਼ਾ ਤੇ ਸ਼ੈਲੀ ਦੀ ਦ੍ਰਿਸ਼ਟੀ ਤੋਂ ਇਹ ਸੂਰਦਾਸ ਦਾ ਇਕ ਮੌਲਿਕ ਤੇ ਸੁਤੰਤਰ ਗ੍ਰੰਥ ਹੈ।

**ਰਚਨਾ-ਕਾਲ :**

ਸਾਹਿੱਤ ਲਹਰੀ ਵਿਚ ਇਸ ਦੇ ਰਚਨਾ-ਕਾਲ ਬਾਰੇ ਇਕ ਪਦ ਵਿਚ ਲਿਖਿਆ ਹੈ ਕਿ :

ਮੁਨਿ ਪੁਨਿ ਰਸਨ ਰਸ ਕੇ ਲੇਖ।
ਦਸਨ ਗੌਰੀ ਨੰਦ ਕੋ ਲਿਖਿ, ਸੁਬਲ ਸੰਵਤ ਪੇਖ।
ਨੰਦ ਨੰਦਨ ਮਾਸ ਖੈ ਤੇ ਹੀਨ ਤ੍ਰਿਤੀਆ ਬਾਰ।
ਨੰਦ ਨੰਦਨ ਜਨਮ ਤੇ ਹੈ ਬਾਨ ਸੁਖ ਆਗਾਰ॥
ਤ੍ਰਿਤੀਅ ਰਿਕਸ ਸੁਨਰਮ ਯੋਗ ਖਿਚਾਰਿ ਸਰ ਨਵੀਨ।
ਨੰਦ ਨੰਦਨ ਦਾਸ ਹਿਤ ਸਾਹਿਤ ਲਹਰੀ ਕੀਨ॥ ਪਦ—109॥

ਜੋਤਸ਼ ਦੇ ਆਧਾਰ ਤੇ ਇਸ ਪਦ ਦੀ ਵਿਆਖਿਆ ਕਰਦੇ ਹੋਏ ਕੁਝ ਵਿਦਵਾਨਾਂ ਨੇ ਇਸ ਪ੍ਰਕਾਰ ਅਨੁਮਾਨ ਲਗਾਇਆ ਹੈ ਕਿ :

ਮੁਨੀ = 7, ਰਸਨਾ—1, ਕੰਮ ਦੀ ਦ੍ਰਿਸ਼ਟੀ ਤੋਂ 2 (ਖਾਣਾ ਜਾਂ ਸੁਆਦ ਲੈਣਾ ਅਤੇ ਬੋਲਣਾ), ਰਸ—6, ਦਸਨ ਗੌਰੀ ਨੰਦ—1 ਤੇ ਜੇ ਇਨ੍ਹਾਂ ਅੰਗਾਂ ਨੂੰ ਉਲਟ ਕੇ ਲਿਖਿਆ ਜਾਵੇ ਤਾਂ ਸੰਮਤ 1617 ਜਾਂ 1627 ਬਣਦਾ ਹੈ। ਨੰਦ ਨੰਦਨ ਮਾਸ-ਮਾਧਵ ਮਾਸ ਜਾਂ ਵਿਸਾਖ ਦਾ ਮਹੀਨਾ, ਖੈ ਤੋਂ ਹੀਨ ਤੀਜ—ਅੱਖਿਅ (अक्षय) ਤ੍ਰਿਤੀਆ, ਤ੍ਰਿਤੀਅ ਰਿਕਸ-ਕਿਰਤਕ ਨਛੱਤਰ, ਸੁਨਰਮ ਯੋਗ, ਨੰਦ-ਨੰਦਨ ਜਨਮ-ਬੁੱਧਵਾਰ (ਕਿਉਂਕਿ ਸ੍ਰੀ ਕ੍ਰਿਸ਼ਨ ਦਾ ਜਨਮ ਬੁੱਧਵਾਰ ਨੂੰ ਹੋਇਆ ਸੀ) ਤੇ ਵਾਣ (ਬਾਣ) ਪੰਜਵਾਂ ਦਿਨ (ਕਿਉਂਕਿ ਕਾਮ ਦੇਵ ਦੇ ਪੰਜ ਬਾਣ ਮੰਨੇ ਹਨ) ਅਰਥਾਤ ਐਤਵਾਰ ਤੇ ਸੰਮਤ ਦਾ ਨਾਂ ਸੁਬਲ ਸੀ। ਇਸ ਪ੍ਰਕਾਰ ਵਿਦਵਾਨਾਂ ਨੇ ਇਸ ਪਦ ਦੇ ਅਰਥਾਂ ਤੋਂ ਇਹ ਅਨੁਮਾਨ ਲਾਇਆ ਹੈ ਕਿ ਸਾਹਿੱਤ ਲਹਰੀ ਦੀ ਰਚਨਾ ਸੁਬਲ ਸੰਮਤ 1617 (ਜਾਂ 1627) ਨੂੰ ਅਖਿਅ ਤ੍ਰਿਤੀਆਂ, ਕਿਰਤਕ ਨਛੱਤਰ, ਸੁਨਰਮ ਯੋਗ ਅਤੇ ਐਤਵਾਰ ਵਾਲੇ ਦਿਨ ਹੋਈ ਸੀ। ਡਾ. ਮਾਤਾ ਪ੍ਰਸਾਦ ਗੁਪਤ ਨੇ ਸੰਮਤ 1627 ਨੂੰ ਸੁਬਲ ਸੰਮਤ ਮੰਨਿਆ ਹੈ ਤੇ ਇਸ ਪ੍ਰਕਾਰ ਬਹੁਤੇ ਵਿਦਵਾਨ ਇਹ ਸਵੀਕਾਰ ਕਰਦੇ ਹਨ ਕਿ ਆਪਣੀ ਮਿਰਤੂ ਤੋਂ ਕੁਝ ਸਮਾਂ ਪਹਿਲਾਂ ਹੀ ਸੂਰਦਾਸ ਨੇ ਸਾਹਿੱਤ ਲਹਰੀ ਦੀ ਰਚਨਾ ਕੀਤੀ ਸੀ। ਇਸ ਸਬੰਧ ਵਿਚ ਇਹ ਲਿਖਣਾ ਵੀ ਉਚਿਤ ਹੋਵੇਗਾ ਕਿ ਸਾਹਿੱਤ

---

[1] 'ਹਿੰਦੀ ਸਾਹਿੱਤ ਕਾ ਇਤਿਹਾਸ', ਪੰਨਾ 177

ਲਹਰੀ ਦੇ ਬਹੁਤੇ ਪਦ ਦ੍ਰਿਸ਼ਟਕੂਟ ਸ਼ੈਲੀ ਵਿਚ ਲਿਖੇ ਗਏ ਹਨ। ਦ੍ਰਿਸ਼ਟਕੂਟ ਸ਼ੈਲੀ ਰਹੱਸ ਪੂਰਨ, ਸੰਕੇਤਾਤਮਕ ਜਾਂ ਪ੍ਰਤੀਕਾਤਮਕ ਸ਼ੈਲੀ ਹੁੰਦੀ ਹੈ, ਬਿਲਕੁਲ ਉਲਟਬਾਸੀ ਵਾਂਗ, ਤੇ ਇਸ ਨੂੰ ਸਮਝਦਾਰ ਪਾਠਕ ਹੀ ਸਮਝ ਸਕਦਾ ਹੈ ਕਿਉਂਕਿ ਇਸ ਦਾ ਵਿਸ਼ਾ ਜਨ ਸਾਧਾਰਨ ਲਈ ਨਹੀਂ ਹੁੰਦਾ। ਦ੍ਰਿਸ਼ਟਕੂਟ ਸ਼ੈਲੀ ਵਿਚ ਲਿਖੇ ਇਕ-ਇਕ ਪਦ ਦੇ ਕਈ-ਕਈ ਅਰਥ ਕੱਢੇ ਜਾ ਸਕਦੇ ਹਨ ਜਿਵੇਂ ਕਿ ਉਪਰੋਕਤ ਪਦ ਦਾ ਰਹੱਸ ਪੂਰਨ ਅਰਥ ਲਿਆ ਗਿਆ ਹੈ।

**ਵਿਸ਼ਾ** :

ਕਿਹਾ ਜਾਂਦਾ ਹੈ ਕਿ ਸੂਰਦਾਸ ਨੇ ਅਲੰਕਾਰ, ਨਾਇਕਾ-ਭੇਦ ਅਤੇ ਰਸ-ਨਿਰੂਪਣ ਸਬੰਧੀ ਨੰਦ ਦਾਸ ਨੂੰ ਗਿਆਨ ਕਰਵਾਉਣ ਲਈ ਇਸ ਗ੍ਰੰਥ ਦੀ ਰਚਨਾ ਕੀਤੀ ਸੀ। ਦੁਆਰਕਾਦਾਸ ਪਾਰੀਖ ਦਾ ਵਿਚਾਰ ਹੈ ਪਹਿਲੀ ਵਾਰ ਸੰਮਤ 1607 ਵਿਚ ਨੰਦ ਦਾਸ ਪੁਸ਼ਟੀ ਮਾਰਗ ਵਿਚ ਦੀਖਿਅਤ ਹੋਇਆ ਸੀ, ਪਰ ਦੀਖਿਆ ਤੋਂ ਬਾਅਦ ਉਹ ਆਪਣੇ ਪਿੰਡ ਚਲਾ ਗਿਆ। ਸੰਮਤ 1624 ਵਿਚ ਉਹ ਦੂਜੀ ਵਾਰ ਗੋਵਰਧਨ ਵਿਚ ਆਇਆ ਤੇ ਉਸ ਵੇਲੇ ਪੁਸ਼ਟੀ ਮਾਰਗ ਵਿਚ ਉਸਨੂੰ ਦ੍ਰਿੜ੍ਹ ਕਰਨ ਲਈ ਸੂਰਦਾਸ ਨੇ ਇਹ ਗ੍ਰੰਥ ਲਿਖਣਾ ਆਰੰਭ ਕੀਤਾ ਜਿਹੜਾ ਕਿ ਸੰਮਤ 1627 ਵਿਚ ਪੂਰਾ ਹੋਇਆ।

ਸੂਰ ਸਾਗਰ ਜਾਂ ਸੂਰ ਸਾਰਾਵਲੀ ਵਿਚ ਤਾਂ ਵਿਸ਼ੇ ਦੀ ਇਕਸਾਰਤਾ ਥੋੜੀ ਬਹੁਤ ਵੇਖਣ ਨੂੰ ਮਿਲਦੀ ਹੈ ਪਰ ਸਾਹਿੱਤ ਲਹਰੀ ਵਿਚ ਵਿਸ਼ੇ ਦੀ ਕੋਈ ਕ੍ਰਮਬਧਤਾ ਨਹੀਂ ਮਿਲਦੀ। ਇਸ ਵਿਚ ਸ੍ਰੀ ਕ੍ਰਿਸ਼ਨ ਦੀ ਲੀਲਾ, ਰਾਧਾ ਦੇ ਮਾਨ ਦੇ ਪ੍ਰਸੰਗ, ਨਾਇਕਾ ਦੇ ਵੱਖ-ਵੱਖ ਭੇਦ, ਕਿਤੇ-ਕਿਤੇ ਮਹਾਭਾਰਤ ਦੀ ਕਥਾ ਅਤੇ ਅਲੰਕਾਰਾਂ ਦੇ ਭੇਦ ਦਿੱਤੇ ਗਏ ਹਨ। ਇਸ ਦੀ ਸੈਲੀ ਬੜੀ ਜਟਿਲ ਤੇ ਨਾ ਸਮਝ ਆਉਣ ਵਾਲੀ ਹੈ। ਦ੍ਰਿਸ਼ਟਕੂਟ ਸ਼ੈਲੀ ਵਿਚ ਵਰਤੇ ਗਏ ਸ਼ਬਦਾ ਦੇ ਰੂੜ੍ਹ, ਪਰੰਪਰਾਗਤ ਅਤੇ ਕਈ ਵਾਰ ਇਕ ਤੋਂ ਵੱਧ ਅਨੇਕ ਅਰਥ ਲਏ ਜਾ ਸਕਦੇ ਹਨ। ਉਦਾਹਰਣ ਲਈ ਰੂੜ੍ਹ ਸ਼ਬਦਾਂ ਦੇ ਜਟਿਲ ਪ੍ਰਯੋਗ ਨੂੰ ਲਿਆ ਜਾ ਸਕਦਾ ਹੈ :

ਬੈਠੀ ਆਜੁ ਕੁੰਜਨੁ ਔਰ।
ਤਕਤ ਹੈ ਵਿਰਸ਼ਭਾਨੁ ਨੰਦਿਨਿ ਵਲਿਤ ਨੰਦ ਕਿਸ਼ੋਰ।
ਭਾਨੂ ਸੁਤ ਹਿਤ ਸਤਰੁ ਪਿਤੁ ਲਾਗਤ ਉਠਤ ਦੁਖ ਘੋਰ।
ਹਵੈ ਗਏ ਸੁਰ ਸੂਲ ਸੂਰਜ ਵਿਰਹ ਅਸਤੁਤਿ ਢੋਰ॥

**ਅਰਥ** : ਰਾਧਾ ਇਕ ਬਾਗ ਵਿਚ ਕਿਸੇ ਕੁੰਜ ਵਿਚ ਬੈਠੀ ਨੰਦ ਕਿਸ਼ੋਰ (ਸ੍ਰੀ ਕ੍ਰਿਸ਼ਨ) ਵੱਲ ਵੇਖ ਰਹੀ ਹੈ। ਭਾਨੁਸੁਤ—ਸੂਰਜ ਦਾ ਪੁੱਤਰ ਕਰਣ ਜਿਹੜਾ ਕਿ ਮਹਾਭਾਰਤ ਦਾ ਇਕ ਪ੍ਰਤਾਪੀ ਤੇ ਦਾਨੀ ਪਾਤਰ ਹੋਇਆ ਹੈ, ਹਿਤ—ਕਰਣ ਜਿਸ ਨੇ ਕਿ ਦੁਰਯੋਧਨ ਦਾ ਹਿਤ ਕੀਤਾ ਅਰਥਾਤ ਦੁਰਯੋਧਨ ਦਾ ਹਿਤੈਸ਼ੀ, ਸ਼ਤਰੂ—ਦੁਰਜੋਧਨ ਦਾ ਪੱਕਾ ਵੈਰੀ ਅਰਥਾਤ ਭੀਮ, ਪਿਤੁ—ਪਿਤਾ ਕਰਣ ਦੇ ਹਿਤੈਸ਼ੀ ਦੁਰਜੋਧਨ ਦੇ ਪਰਮ ਵੈਰੀ ਭੀਮ ਦਾ ਪਿਤਾ—ਪਵਨ। ਕੁੰਜ ਵਿਚ ਬੈਠੀ ਰਾਧਾ ਜਦ ਸ੍ਰੀ ਕ੍ਰਿਸ਼ਨ ਨੂੰ ਵੇਖ ਰਹੀ ਹੈ ਤਾਂ ਉਸ ਵੇਲੇ

ਵਗਦਾ ਪਵਨ ਉਸਨੂੰ ਬੜਾ ਦੁੱਖ ਦੇ ਰਿਹਾ ਹੈ। ਸੂਰ—ਫੁੱਲ। ਬਾਗ ਵਿਚ ਖਿੜੇ ਫੁੱਲ ਉਸਨੂੰ ਸੂਲ ਵਾਂਗ ਚੁੱਭ ਰਹੇ ਹਨ।

ਭਾਵ : ਇਸ ਪਦ ਵਿਚ ਕਵੀ ਇਹ ਦਰਸਾਉਣਾ ਚਾਹੁੰਦਾ ਹੈ ਕਿ ਭਾਵੇਂ ਕੁੰਜ ਵਿਚ ਰਾਧਾ ਤੇ ਕ੍ਰਿਸ਼ਨ ਆਮ੍ਹਣੇ-ਸਾਹਮਣੇ ਬੈਠੇ ਹਨ, ਪਰ ਕਿਸੇ ਕਾਰਨ ਕੁੰਜ ਦਾ ਸ਼ਾਂਤ ਵਾਤਾਵਰਨ, ਬਾਗ ਵਿਚ ਖਿੜੇ ਫੁੱਲ ਤੇ ਠੰਡੀ-ਠੰਡੀ ਹਵਾ ਵੀ ਰਾਧਾ ਨੂੰ ਸੁੱਖ ਨਹੀਂ ਦੇ ਰਹੀ ਤੇ ਉਹ ਖਾਮੋਸ਼ ਅੱਖਾਂ ਨਾਲ ਚੁੱਪ-ਚਾਪ ਸ੍ਰੀ ਕ੍ਰਿਸ਼ਨ ਵੱਲ ਵੇਖੀ ਜਾ ਰਹੀ ਹੈ। ਇਥੇ ਕਵੀ ਇਹ ਵਿਅੰਜਤ ਕਰਨਾ ਚਾਹੁੰਦਾ ਹੈ ਕਿ ਹੋ ਸਕਦਾ ਹੈ ਕਿ ਰਾਧਾ ਨੂੰ ਸ੍ਰੀ ਕ੍ਰਿਸ਼ਨ ਦੀ ਬੇਵਫਾਈ ਦਾ ਪਤਾ ਲਗ ਗਿਆ ਹੋਵੇ ਤੇ ਹੁਣ ਉਹ ਕਿਸੇ ਬਹਾਨੇ ਰਾਧਾ ਨੂੰ ਮਨਾਉਣ ਦਾ ਜਤਨ ਕਰ ਰਿਹਾ ਹੋਵੇ।

ਇਸੇ ਤਰ੍ਹਾਂ ਸਲੇਸ਼ ਅਲੰਕਾਰ ਦਾ ਉਦਾਹਰਣ ਪੇਸ਼ ਹੈ :

ਕਤ ਮੋ ਸੁਮਨ ਸੋ ਲਪਟਾਤ।
ਸਮੁਝਿ ਮਧੁਕਰ ਪਰਤ ਨਾਹੀਂ ਮੋਹਿ ਤੇਰੀ ਬਾਤ।
ਹੇਮ ਜੂਹੀ ਹੈ ਨ ਜਾ ਸੰਗ ਰਹੇ ਦਿਨ ਪਸਚਾਤ।
ਕੁਮੁਦਨੀ ਸੰਗ ਜਾਹੂ ਕਰਕੇ ਕੇਸਰੀ ਕੋ ਗਾਤ।
ਸੇਵਤੀ ਸੰਤਾਪਦਾਤਾ ਤੁਮੇਂ ਸਬ ਦਿਨ ਹੋਤ।
ਕੇਤਕੀ ਕੇ ਅੰਗ ਅੰਗੀ ਰੰਗ ਬਦਲਤ ਜੋਤ॥
ਹੋਂ ਭਈ ਕ੍ਰਿਸ ਹਾਇ ਸਮਝਤ ਬਿਰਹ ਪੀਰ ਪਹਾਰ।
ਸੂਰ ਕੇ ਪ੍ਰਣ ਕਰਤ ਮੁਦਰਾ ਕੋਨ ਵਿਵਿਧ ਵਿਚਾਰ॥

ਇਸ ਪਦ ਵਿਚ ਇਕ ਸ਼ਬਦ ਦੇ ਦੋ-ਦੋ ਅਰਥ ਨਿਕਲਦੇ ਹਨ ਜਿਵੇਂ ਕਿ ਸੁਮਨ—ਫੁੱਲ, ਸੁੰਦਰ ਮਨ ਵਾਲੀ; ਮਧੁਕਰ—ਭੌਰਾ, ਸ੍ਰੀ ਕ੍ਰਿਸ਼ਨ; ਹੇਮ ਜੂਹੀ—ਸੋਨਜੂਹੀ ਕਲੀ, ਸੋ—ਉਹ, ਨ—ਨਹੀਂ, ਜੁ—ਜਿਸਨੂੰ—ਹੀ—ਹਿਰਦੇ ਅਰਥਾਤ ਮੈਂ ਉਹ ਨਹੀਂ ਹਾਂ ਜਿਸਨੂੰ ਤੂੰ ਆਪਣੇ ਦਿਲ ਵਿਚ ਰਖਦਾ ਹੈਂ; ਕੁਮੁਦਨੀ—ਕਮਲ ਜਿਹੇ ਫੁੱਲ ਦਾ ਨਾਂ, ਕਾਮ ਸੁੱਖ ਦਾ ਨਸ਼ਾ; ਸੇਵਤੀ—ਇਕ ਫੁੱਲ ਦਾ ਨਾਂ, ਸੇਵਾ ਕਰਨ ਵਾਲੀ; ਕੇਤਕੀ—ਇਕ ਫੁੱਲ ਦਾ ਨਾਂ, ਕਿਤਨੀਆਂ ਹੀ। ਇਸ ਪਦ ਦਾ ਅਰਥ ਹੈ ਕਿ ਨਾਇਕਾ ਨਾਇਕ ਦੇ ਚੰਚਲ ਸੁਭਾ ਤੇ ਕਟਾਕਸ਼ ਕਰਦੀ ਹੋਈ ਕਹਿੰਦੀ ਹੈ ਕਿ ਤੂੰ ਤਾਂ ਇਕ ਭੌਰੇ ਵਾਂਗ ਹੇਮ ਜੂਹੀ, ਸੁਮਨ, ਕੁਮੁਦਨੀ, ਸੇਵਤੀ ਅਤੇ ਕੇਤਕੀ ਆਦਿ ਫੁੱਲਾਂ ਦਾ ਰਸਪਾਨ ਕਰਨ ਵਾਲਾ ਹੈਂ, ਮੈਨੂੰ ਤੇਰੀ ਗੱਲ ਸਮਝ ਨਹੀਂ ਆਉਂਦੀ। ਦੂਜੇ ਸ਼ਬਦਾਂ ਵਿਚ—ਤੂੰ ਕਈ ਨਾਇਕਾਵਾਂ ਨਾਲ ਕਾਮ-ਸੁੱਖ ਭੋਗਣ ਵਾਲਾ ਬੜੇ ਚੰਚਲ ਸੁਭਾ ਦਾ ਹੈਂ, ਮੈਂ ਤੇਰੇ ਤੇ ਕਿਵੇਂ ਵਿਸ਼ਵਾਸ ਕਰਾਂ ?

ਸੂਰ ਸਾਗਰ ਵਿਚ ਥੋੜਾ ਅਤੇ ਬਹੁਤ ਸੂਰ ਸਾਰਾਵਲੀ ਵਿਚ ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਦੇ ਨਾਲ ਨਾਲ 24 ਅਵਤਾਰਾਂ ਦਾ ਵੀ ਵਰਣਨ ਕੀਤਾ ਹੈ ਪਰ ਸਾਹਿਤ ਲਹਰੀ ਵਿਚ ਉਸਨੇ ਅਲੰਕਾਰ, ਰਸ ਤੇ ਨਾਇਕਾ—ਭੇਦ ਆਦਿ ਨੂੰ ਮੁੱਖ ਵਿਸ਼ਾ ਬਣਾਇਆ ਹੈ। ਇਸ ਵਿਚ ਰਾਧਾ-ਕ੍ਰਿਸ਼ਨ ਦੇ ਪ੍ਰੇਮ ਨੂੰ ਆਧਾਰ ਬਣਾ ਕੇ ਅਨੇਕ ਉਦਾਹਰਣ ਵੀ ਦਿੱਤੇ

ਗਏ ਹਨ, ਪਰ ਫਿਰ ਵੀ ਇਸ ਵਿਚ ਸਵ-ਕੀਆ, ਪਰ-ਕੀਆ, ਪ੍ਰੋਸ਼ਿਤ-ਪਤਿਕਾ, ਖੰਡਿਤਾ, ਮਾਨਵਤੀ, ਮੁਗਧ ਅਤੇ ਪ੍ਰੌਢਾ ਆਦਿ ਨਾਇਕਾਵਾਂ ਦਾ ਵਰਣਨ ਮਿਲਦਾ ਹੈ। ਭਾਵੇਂ ਸੂਰਦਾਸ ਨੇ ਇਸ ਵਿਚ ਸ਼ਿੰਗਾਰ ਅਤੇ ਮਧੁਰ ਰਸ ਦੀ ਵਿਅਜੰਨਾ ਕੀਤੀ ਹੈ ਪਰ ਫਿਰ ਵੀ ਉਸ ਦੀ ਦ੍ਰਿਸ਼ਟੀ ਭਗਤੀਪਰਕ ਹੀ ਰਹੀ ਹੈ। ਇਸ ਗ੍ਰੰਥ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਕਵੀ ਨੇ ਆਪਣੇ ਵੰਸ਼ ਅਤੇ ਪਰਿਵਾਰ ਦਾ ਥੋੜਾ ਬਹੁਤ ਪਰਿਚੈ ਦਿੱਤਾ ਹੈ। ਅੰਦਰਲੀ ਗੁਆਹੀ ਦੇ ਆਧਾਰ ਤੇ ਇਸ ਪਦ ਨੇ ਸੂਰਦਾਸ ਦੀ ਜੀਵਨੀ ਬਾਰੇ ਭਰਪੂਰ ਪ੍ਰਕਾਸ਼ ਪਾਇਆ ਹੈ, ਨਹੀਂ ਤਾਂ ਮੱਧਕਾਲ ਦੇ ਸੰਤ-ਭਗਤ ਕਵੀ ਆਪਣੇ ਬਾਰੇ ਘੱਟ ਹੀ ਲਿਖਦੇ ਸਨ।

ਸੰਖੇਪ ਵਿਚ, ਸਾਹਿੱਤ ਲਹਰੀ ਸੂਰਦਾਸ ਦੀ ਇਕ ਨਿਰੋਲ ਸਾਹਿਤਿਕ ਰਚਨਾ ਹੈ। ਦਾਨ-ਲੀਲਾ, ਮਾਨ-ਲੀਲਾ, ਬਿਆਹਲੋ ਅਤੇ ਹੋਰ ਛੋਟੇ-ਛੋਟੇ ਗ੍ਰੰਥਾਂ ਦਾ ਵੱਖਰੇ ਤੌਰ ਤੇ ਇਸ ਪੁਸਤਕ ਵਿਚ ਵਿਸਥਾਰ ਨਾਲ ਅਵਲੋਕਨ ਨਹੀਂ ਕੀਤਾ ਜਾ ਰਿਹਾ। ਸੂਰਦਾਸ ਦੇ ਕਾਵਿ ਦੇ ਗੁਣਾਂ ਦਾ ਅਧਿਐਨ-ਵਿਵੇਚਨ ਕਿਸੇ ਹੋਰ ਅਧਿਆਇ ਵਿਚ ਕੀਤਾ ਜਾਵੇਗਾ, ਪਰ ਇਸ ਦੀ ਕਾਵਿ-ਪ੍ਰਤਭਾ ਬਾਰੇ ਜਿਹੜੀ ਲੋਕ-ਉਕਤੀ ਪ੍ਰਸਿੱਧ ਹੈ ਉਸ ਦਾ ਉੱਲੇਖ ਕਰਨਾ ਜ਼ਰੂਰੀ ਜਾਪਦਾ ਹੈ :

(1) ਉੱਤਮ ਪਦ ਕਵੀ ਗੰਗ ਕੇ ਉਪਮਾ ਕੋ ਬਲਬੀਰ।
ਕੇਸ਼ਵ ਅਰਥ ਗੰਭੀਰਤਾ ਸੂਰ ਤੀਨ ਗੁਨ ਧੀਰ ॥

(2) ਤਤਵ ਤਤਵਸੂਰਾ ਕਹੀ ਤੁਲਸੀ ਕਹੀ ਅਨੂਠੀ।
ਬਚੀ ਖੁਚੀ ਕਬਿਰਾ ਕਹੀ ਔਰ ਕਹੀ ਸੋ ਜੂਠੀ।

(3) ਮਹਾਮੋਹ ਮਦ ਛਾਇ, ਅੰਧਕਾਰ ਸਬ ਜਗ ਕਿਉਂ।
ਹਰਿ ਜਸ ਸੁਭ ਫੈਲਾਇ, ਸੂਰ ਸੂਰ ਸਮ ਤਮ ਹਰਿਉ ॥

ਤੀਸਰਾ ਅਧਿਆਇ

# ਅਧਿਆਤਮਕ ਵਿਚਾਰਧਾਰਾ

ਅਧਿਆਤਮ ਭਾਰਤੀ ਜੀਵਨ ਦਾ ਧੁਰਾ ਹੈ ਤੇ ਇਸ ਤੋਂ ਬਿਨਾ ਭਾਰਤੀ ਜੀਵਨ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਵੈਦਿਕ ਯੁਗ ਤੋਂ ਲੈ ਕੇ ਵਰਤਮਾਨ ਯੁਗ ਤਕ ਅਨੇਕ ਰਿਸ਼ੀ-ਮੁਨੀ, ਆਚਾਰੀਆ, ਸਿੱਧ, ਗੁਰੂ, ਸੰਤ-ਭਗਤ ਅਤੇ ਦਾਰਸ਼ਨਿਕ ਮਨੀਸ਼ੀ ਹੋਏ ਹਨ ਜਿਨ੍ਹਾਂ ਨੇ ਭਾਰਤੀ ਜੀਵਨ ਨੂੰ ਸਮੇਂ-ਸਮੇਂ ਅਨੁਸਾਰ ਇਕ ਨਵੀਂ ਸੇਧ ਅਤੇ ਪ੍ਰੇਰਣਾ ਦਿੱਤੀ ਹੈ। ਭਾਰਤ ਦੇ ਅਧਿਆਤਮ ਚਿੰਤਕਾਂ ਨੇ ਬ੍ਰਹਮ ਦੇ ਸਰੂਪ, ਸ੍ਰਿਸ਼ਟੀ ਦੀ ਉਤਪੱਤੀ, ਮਾਇਆ ਦੇ ਰੂਪ, ਜੀਵਾਤਮਾ, ਜੀਵਨ-ਮਰਣ, ਪੁਨਰਜਨਮ ਅਤੇ ਮੋਕਸ਼ ਆਦਿ ਕਈ ਮਸਲਿਆਂ ਤੇ ਆਪਣੇ ਅਨੁਭੂਤੀਪਰਕ ਵਿਚਾਰ ਪੇਸ਼ ਕੀਤੇ ਹਨ। ਅਜਿਹੇ ਵਿਚਾਰ ਜਾਂ ਸਿੱਧਾਂਤ ਕੇਵਲ ਕੋਰੀ ਕਲਪਨਾ ਨਹੀਂ ਹਨ ਸਗੋਂ ਇਹ ਗੂੜ੍ਹ ਚਿੰਤਨਾਂ, ਗੰਭੀਰ ਮਨਨ, ਵਿਗਿਆਨ, ਮਨੋਵਿਗਿਆਨ ਅਤੇ ਆਂਤਰਿਕ ਸਾਧਨਾਂ ਤੇ ਅਧਾਰਤ ਹਨ। ਵੇਦਾਂ ਵਿਚ ਆਪਣੇ ਇਸ਼ਟ ਪ੍ਰਤੀ ਸਖਾ (ਮਿੱਤਰ) ਭਾਵ ਤੇ ਜੀਵਨ ਪ੍ਰਤੀ ਆਨੰਦਵਾਦੀ ਦ੍ਰਿਸ਼ਟੀਕੋਣ, ਉਪਨਿਸ਼ਦਾਂ ਵਿਚ ਕਰਮ-ਸਿੱਧਾਂਤ, ਪੁਨਰਜਨਮ-ਸਿੱਧਾਂਤ ਤੇ ਜੀਵਨ ਪ੍ਰਤੀ ਵਿਰਾਗ ਤੇ ਉਪਰਾਮਤਾ ਦੀ ਭਾਵਨਾ, ਪੁਰਾਣਾਂ ਵਿਚ ਸੀਲ, ਸੰਜਮ ਤੇ ਭਗਤੀ, ਬੁੱਧ-ਮੱਤ ਵਿਚ ਵਿਗਿਆਨਕ ਪ੍ਰਤੀਤਿਅ ਸਮੁੱਤਪਾਦ, ਹੀਨਯਾਨ ਦੇ ਨਾਗਾਰੁਜਨ ਦਾ ਸੁੰਨਵਾਦ, ਸਿੱਧਾ ਨਾਥਾਂ ਦਾ ਵਿਲਖਣ ਅਦ੍ਵਯਵਾਦ, ਸ਼ੰਕਰਾਚਾਰੀਆ ਦਾ ਅਦਵੈਤਵਾਦ, ਸੁਆਮੀ ਰਾਮਾ-ਨੁਜਾਚਾਰੀਆ ਦਾ ਵਿਸ਼ਿਸ਼ਟਅਦਵੈਤਵਾਦ, ਸੁਆਮੀ ਵਲੱਭਾਚਾਰੀਆ ਦਾ ਸ਼ੁੱਧਅਦਵੈਤ-ਵਾਦ, ਨਿੰਬਾਰਕਾਚਾਰੀਆ ਦਾ ਦਵੈਤਾਦਵੈਤ ਵਾਦ, ਮੱਧਵਾਚਾਰੀਅ ਦਾ ਦਵੈਤਵਾਦ ਤੇ ਵਰਤਮਾਨ ਯੁਗ ਵਿਚ ਸੁਆਮੀ ਵਿਵੇਕਾਨੰਦ ਅਤੇ ਸੁਆਮੀ ਅਰਵਿੰਦ ਘੋਸ਼ ਦਾ ਵਿਗਿਆਨਿਕ ਅਦਵੈਤਵਾਦ-ਭਾਰਤੀ ਅਧਿਆਤਮ ਦੇ ਮੌਲਿਕ ਤੱਤ ਮੰਨੇ ਜਾ ਸਕਦੇ ਹਨ।

ਭਾਰਤ ਦੇ ਅਧਿਆਤਮਕ ਖੇਤਰ ਵਿਚ ਜਿਤਨੀਆਂ ਵੀ ਚਿੰਤਨ ਪ੍ਰਣਾਲੀਆਂ ਵਿਕਸਿਤ ਹੋਇਆ ਹਨ ਉਨ੍ਹਾਂ ਨੂੰ ਮੁੱਖ ਤੌਰ ਤੇ ਦੋ ਮਾਰਗਾਂ ਵਿਚ ਸਮਾਹਿਤ ਕੀਤਾ ਗਿਆ ਹੈ (1) ਨਿਰਵਿਰਤੀ-ਮਾਰਗ (2) ਪ੍ਰਵਿਰਤੀ-ਮਾਰਗ। ਨਿਰਵਿਰਤੀ ਦਾ ਸ਼ਬਦਗਤ ਅਰਥ ਹੈ ਸੰਸਾਰ ਦੇ ਭੌਤਿਕ ਸੁੱਖ-ਸਾਧਨਾਂ ਦਾ ਤਿਆਗ ਕਰਕੇ, ਇਨ੍ਹਾਂ ਤੋਂ ਵਿਸੁਖ ਹੋ ਕੇ ਏਕਾਂਤ ਵਿਚ ਬ੍ਰਹਮ-ਉਪਾਸਨਾ ਕਰਨੀ। ਮਨ ਦੀ ਏਕਾਗਰਤਾ ਲਈ ਪੰਜ ਇੰਦਰੀਆਂ ਦਾ ਦਮਨ ਇਸ ਸਾਧਨਾ ਦਾ ਮੁੱਖ ਉਦੇਸ਼ ਹੈ। ਨਿਰਵਿਰਤੀ-ਮਾਰਗ ਕਾਮ, ਕਰੋਧ, ਲੋਭ, ਮੋਹ ਤੇ ਅਹੰਕਾਰ ਆਦਿ ਵਿਕਾਰਾ ਤੋਂ ਮੁਕਤ ਹੋ ਕੇ, ਬ੍ਰਹਮ ਦਾ ਚਿੰਤਨ ਕਰਦੇ ਹੋਏ

ਮੋਕਸ਼ ਪ੍ਰਾਪਤੀ ਦੀ ਸਾਧਨਾ ਕਰਨਾ ਹੈ। ਪਰ ਦੂਜੇ ਪਾਸੇ, ਪ੍ਰਵਿਰਤੀ-ਮਾਰਗ ਇਸ ਸੰਸਾਰ ਤੇ ਵਿਕਾਰਾਂ ਦਾ ਬਿਲਕੁਲ ਹੀ ਤਿਆਗ ਨਹੀਂ ਕਰਦਾ ਬਲਕਿ ਇਨ੍ਹਾਂ ਵਿਚ ਸੰਤੁਲਨ ਕਾਇਮ ਕਰਦੇ ਹੋਏ ਸੰਜਮ ਨਾਲ ਆਪਣੇ ਜੀਵਨ ਦੇ ਕਰਤੱਬਾਂ ਦਾ ਪਾਲਣ ਕਰਦੇ ਹੋਏ ਮੁਕਤ ਹੋਣ ਦਾ ਜਤਨ ਕਰਦਾ ਹੈ। ਮਨੋਵਿਗਿਆਨਕ ਦ੍ਰਿਸ਼ਟੀ ਤੋਂ ਵੇਖਿਆ ਜਾਵੇ ਤਾਂ ਕਾਮ, ਕਰੋਧ ਤੇ ਅਹੰਕਾਰ ਆਦਿ ਦਾ ਬਿਲਕੁਲ ਹੀ ਤਿਆਗ ਜਾਂ ਦਮਨ ਅਸੰਭਵ ਤੇ ਅਹਿੱਤਕਾਰੀ ਹੈ। ਇਸ ਲਈ ਕੁਝ ਚਿੰਤਕਾਂ ਨੇ ਇਨ੍ਹਾਂ ਦੋਹਾਂ ਵਿਚਕਾਰ ਇਕ ਨਵਾਂ ਮਾਰਗ ਵੀ ਸਥਾਪਿਤ ਕੀਤਾ ਹੈ ਜਿਸ ਨੂੰ ਪ੍ਰਵਿਰਤੀਮੂਲਕ ਨਿਰਵਿਰਤੀ-ਮਾਰਗ ਜਾਂ ਨਿਰਵਰਤੀ ਮੂਲਕ ਪ੍ਰਵਿਰਤੀ-ਮਾਰਗ ਦਾ ਨਾਂ ਦਿੱਤਾ ਗਿਆ ਹੈ। ਇਸ ਵਿਚ ਇਕ ਸਾਧਕ ਇਸ ਸੰਸਾਰ ਵਿਚ ਠੀਕ ਉਸੇ ਪ੍ਰਕਾਰ ਰਹਿੰਦਾ ਹੈ ਜਿਸ ਤਰ੍ਹਾਂ ਜਲ ਵਿਚ ਕਮਲ ਹੁੰਦਾ ਹੈ, ਉਸ ਤੇ ਸੰਸਾਰ ਦੇ ਆਕਰਸ਼ਣਾਂ ਦਾ ਕੋਈ ਪ੍ਰਭਾਵ ਨਹੀਂ ਪੈਂਦਾ, ਜਿਸ ਤਰ੍ਹਾਂ ਕਮਲ ਜਲ ਤੋਂ ਅਪ੍ਰਭਾਵਿਤ ਰਹਿੰਦਾ ਹੈ। ਮੱਧਕਾਲ ਦੇ ਬਹੁਤੇ ਸੰਤ ਤੇ ਭਗਤ ਅਤੇ ਸਿੱਖ ਗੁਰੂ ਸਾਹਿਬਾਨ ਇਸੇ ਮਾਰਗ ਤੇ ਚਲਣ ਦਾ ਉਪਦੇਸ਼ ਦਿੰਦੇ ਹਨ।

**ਅਧਿਆਤਮ ਦੇ ਅੰਗ :**

ਭਾਰਤੀ ਅਧਿਆਤਮ ਦੇ ਤਿੰਨ ਅੰਗ ਮੰਨੇ ਗਏ ਹਨ : (1) ਗਿਆਨ (2) ਕਰਮ ਤੇ (3) ਭਗਤੀ। ਇਸ ਸੰਸਾਰ ਦੇ ਸਾਰੇ ਪਦਾਰਥ ਅਸਾਰ ਤੇ ਨਾਸ਼ਵਾਨ ਹਨ, ਉਨ੍ਹਾਂ ਦੀ ਕੋਈ ਵੀ ਸਥਾਈ ਸੱਤਾ ਅਤੇ ਅਸਤਿਤਵ ਨਹੀਂ ਹੈ। ਇਸ ਦ੍ਰਿਸ਼ਮਾਨ ਜਗਤ ਵਿਚ ਜੋ ਕੁਝ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ ਉਹ ਛਿਣ ਭੰਗੁਰ ਹੈ, ਵਾਸਤਵਿਕ ਤੇ ਯਥਾਰਥਕ ਨਹੀਂ। ਸਥਾਈ, ਸੱਚਾ ਤੇ ਸਦੀਵੀਂ ਤੱਤ ਕੇਵਲ ਪਰਮਾਤਮਾ ਹੈ। ਸੰਸਾਰ ਦੇ ਭੌਤਿਕ ਪਦਾਰਥਾਂ ਦੇ ਨਾਸ਼ਵਾਨ ਤੇ ਪਰਮਾਤਮਾ ਦੇ ਸੱਤ ਹੋਣ ਦੇ ਬੋਧ ਨੂੰ ਹੀ ਗਿਆਨ ਕਿਹਾ ਜਾਂਦਾ ਹੈ। ਜਿਸ ਨੂੰ ਸੱਚਾ ਗਿਆਨ ਪ੍ਰਾਪਤ ਹੋ ਜਾਂਦਾ ਹੈ ਉਹ ਆਵਾਗਮਨ ਦੇ ਚੱਕਰ ਵਿਚ ਨਹੀਂ ਫਸਦਾ, ਬਾਰ ਬਾਰ ਜੂਨੀਆਂ ਵਿਚ ਨਹੀਂ ਭਟਕਦਾ ਤੇ ਇਸ ਭਵ-ਸਾਗਰ ਤੋਂ ਪਾਰ ਹੋ ਕੇ ਮੁਕਤ ਹੋ ਜਾਂਦਾ ਹੈ। ਪਰ ਗਿਆਨ ਦਾ ਇਹ ਮਾਰਗ ਖੰਡੇ ਦੀ ਧਾਰ ਵਾਂਗ ਬੜਾ ਤਿੱਖਾ ਹੈ, ਇਸ ਤੇ ਕੋਈ ਵਿਰਲਾ ਹੀ ਚਲ ਸਕਦਾ ਹੈ। ਇਸੇ ਲਈ ਅਧਿਆਤਮਕ ਖੇਤਰ ਵਿਚ ਇਸ ਨੂੰ ਵਿਰਲਿਆਂ ਦਾ ਮਾਰਗ ਕਿਹਾ ਗਿਆ ਹੈ।

ਭਾਰਤੀ ਅਧਿਆਤਮ ਦਾ ਦੂਜਾ ਅੰਗ 'ਕਰਮ' ਹੈ। ਕਰਮ ਦੇ ਦੋ ਅਰਥ ਲਏ ਜਾਂਦੇ ਹਨ (1) ਕਰਮ-ਕਾਂਡ ਤੇ (2) ਕਰਮਸ਼ੀਲਤਾ। ਬ੍ਰਾਹਮਣ-ਗ੍ਰੰਥਾਂ ਵਿਚ ਵੈਦਿਕ ਕਰਮ-ਕਾਂਡ ਦੇ ਵਿਧੀ-ਵਿਧਾਨ ਦੀ ਵਿਸਥਾਰ ਨਾਲ ਚਰਚਾ ਕੀਤੀ ਗਈ ਹੈ। ਕੁਝ ਪਰਵਰਤੀ ਉਪਨਿਸ਼ਦਾਂ ਵਿਚ ਇਸ ਸਮੁੱਚੀ ਸ੍ਰਿਸ਼ਟੀ ਨੂੰ ਹੀ ਪਰਮਾਤਮਾ ਦਾ ਯੱਗ ਮੰਨਿਆ ਗਿਆ ਹੈ। ਯੱਗ-ਹਵਨ ਤੇ ਕਰਮ-ਕਾਂਡ ਦੁਆਰਾ ਆਪਣੇ ਇਸ਼ਟ ਦੇਵੀ-ਦੇਵਤਾ ਨੂੰ ਪ੍ਰਸੰਨ ਕਰਕੇ ਮਨ ਵਾਂਛਤ ਫਲ ਪ੍ਰਾਪਤ ਕੀਤੇ ਜਾ ਸਕਦੇ ਹਨ। ਯੱਗ ਵਿਚ ਉਨ੍ਹਾਂ ਦਾ ਹਿੱਸਾ ਦੇਣ ਤੇ ਉਹ ਪ੍ਰਸੰਨ ਹੁੰਦੇ ਹਨ ਤੇ ਯੱਗ ਕਰਵਾਉਣ ਵਾਲੇ ਦੀ ਮਨੋਕਾਮਨਾ ਪੂਰੀ ਕਰਦੇ ਹਨ। ਛੇ ਦਰਸ਼ਨਾਂ ਵਿਚੋਂ ਮੀਮਾਂਸਾ ਗ੍ਰੰਥ ਇਸੇ ਕਰਮ-ਕਾਂਡ ਨੂੰ ਆਧਾਰ ਬਣਾ ਕੇ ਹੀ ਲਿਖੇ ਗਏ ਹਨ। ਸਮਾਂ ਪਾ ਕੇ ਵੈਦਿਕ ਯੁਗ ਦਾ ਯੱਗ-ਵਿਧਾਨ ਤੇ ਕਰਮ-ਕਾਂਡ ਬੜਾ ਰਸਮੀ ਹੋ ਗਿਆ

ਸੀ, ਤੇ ਇਸ ਲਈ ਗੀਤਾ ਵਿਚ ਸ੍ਰੀ ਕ੍ਰਿਸ਼ਨ ਨੂੰ ਕਹਿਣਾ ਪਿਆ ਕਿ, "ਹੇ ਅਰਜੁਨ, ਸੁਣਨ ਵਿਚ ਮਿੱਠੇ, ਜਨਮ-ਮਰਨ ਰੂਪ ਫਲ ਦੇਣ ਵਾਲੇ, ਭੋਗ ਅਤੇ ਐਸ਼ਵਰਜ ਪ੍ਰਾਪਤੀ ਦੇ ਸਾਧਨ ਕਰਮਾਂ ਨੂੰ ਦਸਣ ਵਾਲੇ ਇਹ ਵਾਕ ਵਿਚਾਰ ਹੀਨ ਮਨੁੱਖਾਂ ਰਾਹੀਂ ਕਹੇ ਜਾਂਦੇ ਹਨ। ਜਿਹੜੇ ਵੇਦਾਂ ਦੇ ਫਲ ਦੇਣ ਵਾਲੇ ਕਰਮਾਂ ਨੂੰ ਹੀ ਇਕੋ ਇਕ ਧਰਮ ਸਮਝਦੇ ਹਨ ਤੇ ਕਹਿੰਦੇ ਹਨ ਕਿ ਇਨ੍ਹਾਂ ਦੇ ਸਿਵਾਇ ਹੋਰ ਕੁਝ ਹੈ ਹੀ ਨਹੀਂ, ਉਨ੍ਹਾਂ ਦੀ ਕਾਮਨਾ ਨਸ਼ਟ ਨਹੀਂ ਹੋਈ। ਉਹ ਸੁਰਗ ਚਾਹੁੰਦੇ ਹਨ, ਭੋਗ ਅਤੇ ਐਸ਼ਵਰਜ ਚਾਹੁੰਦੇ ਹਨ ਅਤੇ ਇਨ੍ਹਾਂ ਵਿਚ ਹੀ ਉਨ੍ਹਾਂ ਦਾ ਮਨ ਲਗਦਾ ਹੈ। ਅਜਿਹੇ ਮਨੁੱਖਾਂ ਦੀ ਬੁੱਧੀ ਨਿਸਚਾਤਮਕ ਨਹੀਂ ਹੁੰਦੀ ਜਿਸ ਦੇ ਆਧਾਰ ਤੇ ਇਹ ਈਸ਼ਵਰ ਵਿਚ ਚਿੱਤ ਨੂੰ ਏਕਾਗਰ ਕਰ ਸਕਣ।"[1] ਗੀਤਾ ਦੇ ਇਸ ਕਥਨ ਤੋਂ ਸਪੱਸ਼ਟ ਹੈ ਕਿ ਮਹਾਭਾਰਤ ਕਾਲ ਵਿਚ ਯੱਗ-ਵਿਧਾਨ ਸਬੰਧੀ ਕਰਮ-ਕਾਂਡ ਕੇਵਲ ਰਸਮੀ ਰਹਿ ਗਿਆ ਸੀ। ਇਸੇ ਲਈ ਸ੍ਰੀ ਕ੍ਰਿਸ਼ਨ ਨੇ ਅਰਜੁਨ ਨੂੰ ਜੀਵਨ ਪ੍ਰਤੀ ਕਰਮ-ਸ਼ੀਲਤਾ ਤੇ ਆਪਣੇ ਕਰਤੱਵਾਂ ਨੂੰ ਪੂਰੀ ਤਨਦੇਹੀ ਨਾਲ ਕਰਨ ਦਾ ਉਪਦੇਸ਼ ਦਿੱਤਾ।

ਸਮੁੱਚੀ ਭਾਰਤੀ ਚਿੰਤਨ ਧਾਰਾ ਵਿਚ ਸ੍ਰੀ ਕ੍ਰਿਸ਼ਨ ਦਾ ਕਰਮ-ਸ਼ੀਲਤਾ ਦਾ ਸਿੱਧਾਂਤ ਇਕ ਮੌਲਿਕ ਤੇ ਮਹੱਤਵਪੂਰਨ ਵਿਚਾਰ ਪੱਧਤੀ ਹੈ। ਇਸ ਸੰਸਾਰ ਵਿਚ ਰਹਿੰਦੇ ਹੋਏ ਮਨੁੱਖ ਨੂੰ ਥਾਂ-ਥਾਂ ਤੇ ਮਹਾਭਾਰਤ ਜਿਹੀ ਪਰਿਸਥਿਤੀ ਦਾ ਸਾਹਮਣਾ ਕਰਨਾ ਪੈਂਦਾ ਹੈ। ਉਸ ਨੂੰ ਅਨਿਆਂ, ਅਤਿਆਚਾਰ ਤੇ ਜ਼ੁਲਮਾਂ ਦਾ ਟਾਕਰਾ ਪੈਂਦਾ ਹੈ, ਆਪਣੇ ਅਧਿਕਾਰਾਂ ਅਤੇ ਸੁਤੰਤਰਤਾ ਦੀ ਰੱਖਿਆ ਲਈ ਹਥਿਆਰ ਚੁਕਣੇ ਪੈਂਦੇ ਹਨ। ਜੇ ਅਧਿਕਾਰਾਂ ਅਤੇ ਸੁਤੰਤਰਤਾ ਦੀ ਰੱਖਿਆ ਲਈ ਵੱਡੇ-ਵਡੇਰੇ, ਰਿਸ਼ਤੇਦਾਰ ਇਥੋਂ ਤੀਕ ਕਿ ਗੁਰੂ ਜਨ ਵੀ ਵਿਰੋਧ ਵਿਚ ਖੜੇ ਹੋਣ ਤਾਂ ਉਨ੍ਹਾਂ ਦਾ ਡੱਟ ਕੇ ਮੁਕਾਬਲਾ ਕਰਨਾ ਚਾਹੀਦਾ ਹੈ। ਸੁਤੰਤਰਤਾ ਮਨੁੱਖ ਦਾ ਜਨਮ-ਸਿੱਧ ਅਧਿਕਾਰ ਹੈ। 'ਆਰੀਆ' ਸ਼ਬਦ ਦਾ ਅਰਥ ਵੀ ਸ੍ਰੇਸ਼ਠਤਾ ਹੈ ਤੇ ਸ੍ਰੇਸ਼ਠਤਾ ਜਾਂ 'ਆਰੀਅਤਵ' ਦਾ ਗੁਲਾਮੀ (ਦਾਸਤਾ) ਨਾਲ ਕੋਈ ਮੇਲ ਨਹੀਂ। ਦਾਸ ਤੇ ਪਰਤੰਤ੍ਰ ਮਨੁੱਖ ਦੀ ਕੋਈ ਸੋਚ-ਬੁੱਧੀ, ਨਿਜੀ ਅਸਤਿਤਵ ਜਾਂ ਜੀਵਨ ਪ੍ਰਤੀ ਅਧਿਕਾਰ-ਭਾਵਨਾ ਵਾਲੀ ਨਹੀਂ ਹੁੰਦੀ। ਇਸੇ ਲਈ ਆਪਣੇ ਨਿਆਂਸ਼ੀਲ ਅਧਿਕਾਰਾਂ ਤੇ ਸੁਤੰਤਰਤਾ ਦੀ ਰਖਿਆ ਲਈ ਮਨੁੱਖ ਨੂੰ ਕਰਮਸ਼ੀਲ ਹੋਣਾ ਚਾਹੀਦਾ ਹੈ। ਕਰਮਸ਼ੀਲਤਾ ਦਾ ਮਾਰਗ ਹੀ ਸ੍ਰੇਸ਼ਠ ਮਾਰਗ ਹੈ। ਅਰਜੁਨ ਨੂੰ ਉਪਦੇਸ਼ ਦਿੰਦੇ ਹੋਏ ਕ੍ਰਿਸ਼ਨ ਕਹਿੰਦਾ ਹੈ ਕਿ—ਹੇ ਅਰਜੁਨ ! ਤੂੰ ਯੁੱਧ ਕਰ। ਯੁੱਧ ਕਰਨਾ ਖੱਤਰੀ ਦਾ ਧਰਮ ਹੈ, ਤੇ ਜਿਹੜਾ ਆਪਣੇ ਧਰਮ ਦਾ ਪਾਲਣ ਨਹੀਂ ਕਰਦਾ, ਆਪਣੇ ਕਰਤੱਵ ਦਾ ਪਾਲਨ ਨਹੀਂ ਕਰਦਾ, ਉਹ ਨਰਕ ਨੂੰ ਜਾਂਦਾ ਹੈ। ਜੇ ਤੂੰ ਲੜਾਈ ਜਿੱਤ ਗਿਆ ਤਾਂ ਤੈਨੂੰ ਰਾਜ-ਭਾਗ ਮਿਲੇਗਾ, ਤੂੰ ਸੁੱਖ ਨਾਲ ਆਪਣਾ ਜੀਵਨ ਬਿਤਾਏਂਗਾ ਤੇ ਜੇ ਤੂੰ ਆਪਣੇ ਧਰਮ ਤੇ ਕਰਮ ਦਾ ਪਾਲਣ ਕਰਦੇ ਹੋਏ ਮਾਰਿਆ ਗਿਆ ਤਾਂ ਤੈਨੂੰ ਸੁਰਗ ਦਾ ਸੁੱਖ ਮਿਲੇਗਾ।" ਇਸ ਪ੍ਰਕਾਰ ਸ੍ਰੀ ਕ੍ਰਿਸ਼ਨ ਨੇ ਕਰਮਸ਼ੀਲਤਾ ਨੂੰ ਸੱਚੇ ਸੁੱਖ ਤੇ ਸੁਰਗ ਪ੍ਰਾਪਤੀ ਦਾ ਆਧਾਰ ਮੰਨਿਆ ਹੈ।

[1]'ਗੀਤਾ', 2 42-44

ਸੰਖੇਪ ਵਿਚ, ਭਾਰਤੀ ਚਿੰਤਕਾਂ ਨੇ ਮਨੁੱਖੀ ਜੀਵਨ ਦਾ ਸਬੰਧ ਕਿਸੇ ਅਨਦੇਖੇ ਜਗਤ ਦੀ ਅਪੇਖਿਆ ਇਸ ਦ੍ਰਿਸ਼ਮਾਨ ਜਗਤ ਨਾਲ ਜੋੜਦੇ ਹੋਏ ਮਨੁੱਖ ਨੂੰ ਆਪਣੇ-ਆਪਣੇ ਧਰਮ ਅਨੁਸਾਰ ਕਰਮ ਕਰਨ ਦਾ ਆਦੇਸ਼ ਦਿਤਾ ਹੈ। ਇਹ ਇਕ ਅਜਿਹਾ ਮਾਰਗ ਹੈ, ਅਧਿਆਤਮ ਦਾ ਇਕ ਅਜਿਹਾ ਅੰਗ ਹੈ, ਜਿਸਨੂੰ ਗ੍ਰਹਿਣ ਕਰਕੇ ਮਨੁੱਖ ਨਾ ਕੇਵਲ ਆਪਣੇ ਜੀਵਨ ਦਾ ਸੁਧਾਰ ਕਰਦਾ ਹੈ, ਨਾ ਕੇਵਲ ਆਪਣੇ ਵਿਅਕਤਿਤਵ ਦਾ ਵਿਕਾਸ ਕਰਦਾ ਹੈ, ਸਗੋਂ ਸਮਾਜ ਅਤੇ ਦੇਸ਼ ਦੀ ਪ੍ਰਗਤੀ ਵਿਚ ਯੋਗਦਾਨ ਦਿੰਦੇ ਹੋਏ, ਆਪਣੀ ਸੱਚੀ ਕਰਮਸ਼ੀਲਤਾ ਰਾਹੀਂ ਉਸ ਕਰਤਾ ਬ੍ਰਹਮ ਦਾ ਸਾਖਿਆਤਕਾਰ ਵੀ ਕਰ ਸਕਦਾ ਹੈ। ਇਸ ਲਈ ਸੰਸਾਰ ਨੂੰ, ਸਮਾਜ ਨੂੰ, ਘਰ-ਬਾਰ ਨੂੰ ਅਤੇ ਆਪਣੇ ਉਦਾੱਤੀਕ੍ਰਿਤ ਮਨੋਵਿਕਾਰਾਂ ਨੂੰ ਤਿਆਗਣ ਦੀ ਆਵੱਸ਼ਕਤਾ ਨਹੀਂ।

ਭਾਰਤੀ ਅਧਿਆਤਮ ਵਿਚ ਬ੍ਰਹਮ-ਗਿਆਨ ਦੇ ਪ੍ਰਚਾਰ ਅਤੇ ਪ੍ਰਸਾਰ ਦੀਆਂ ਤਿੰਨ ਪਰੰਪਰਾਵਾਂ ਰਹੀਆਂ ਹਨ। ਪਹਿਲੀ ਪਰੰਪਰਾ ਦਾ ਆਰੰਭ ਰਿਸ਼ੀਆਂ-ਮੁਨੀਆਂ ਨੇ ਵੇਦਾਂ ਤੇ ਉਪਨਿਸ਼ਦਾਂ ਵਿਚ ਕੀਤਾ ਸੀ। ਅਜਿਹੇ ਬ੍ਰਹਮ-ਗਿਆਨ ਦੀ ਪ੍ਰਧਾਨ ਸੁਰ ਵਿਰਾਗ, ਤਿਆਗ, ਉਪਰਾਮਤਾ ਅਤੇ ਨਿਰਵਿਰਤੀ ਮੂਲਕ ਸੀ। ਪੁਰਾਣਿਕ ਯੁਗ ਤਕ ਰਿਸ਼ੀਆਂ-ਮੁਨੀਆਂ ਦੀ ਇਹ ਬ੍ਰਹਮਵਾਦੀ ਪਰੰਪਰਾ ਲਗਪਗ ਸਮਾਪਤ ਹੋ ਗਈ। ਦੂਜੀ ਪਰੰਪਰਾ ਦਾ ਆਰੰਭ ਬ੍ਰਹਮ ਵੇਤਾ ਖੱਤਰੀ ਰਾਜਿਆਂ ਤੋਂ ਹੋਇਆ। ਭਾਵੇਂ ਇਹ ਰਾਜੇ ਰਿਸ਼ੀਆਂ-ਮੁਨੀਆਂ ਦੇ ਦਾਰਸ਼ਨਿਕ ਤੇ ਅਧਿਆਤਮਕ ਵਿਚਾਰਾਂ ਤੋਂ ਜ਼ਰੂਰ ਪ੍ਰਭਾਵਿਤ ਸਨ, ਉਨ੍ਹਾਂ ਨੇ ਵਿਰਾਗ, ਤਿਆਗ, ਉਪਰਾਮਤਾ, ਸੰਨਿਆਸ ਤੇ ਨਿਰਵਿਰਤੀ ਦੀ ਅਪੇਖਿਆ ਕਰਮਸ਼ੀਲਤਾ ਤੇ ਕਰਤੱਵ-ਪਾਲਣ ਤੇ ਜ਼ੋਰ ਦਿੰਦੇ ਹੋਏ ਬ੍ਰਹਮ-ਪ੍ਰਾਪਤੀ ਨੂੰ ਆਪਣਾ ਉੱਦੇਸ਼ ਬਣਾਇਆ। ਅਜਿਹੇ ਰਾਜਿਆਂ ਵਿਚੋਂ ਵਿਵਸਪਾਨ, ਮਨੁ, ਇਕਸ਼ਵਾਕੂ ਤੇ ਕ੍ਰਿਸ਼ਨ ਆਦਿ ਪ੍ਰਸਿੱਧ ਬ੍ਰਹਮਵੇਤਾ ਹੋਏ ਹਨ। ਬ੍ਰਹਮ-ਪ੍ਰਾਪਤੀ ਲਈ ਭਗਤੀ ਨੂੰ ਆਧਾਰ ਬਣਾ ਕੇ ਬ੍ਰਹਮ ਗਿਆਨ ਦਾ ਪ੍ਰਚਾਰ ਕਰਨ ਵਾਲੇ ਤੀਸਰੀ ਪਰੰਪਰਾ ਦੇ ਆਗੂ ਨਾਰਦ, ਵਿਆਸ, ਸੁਕ, ਸੂਤ, ਸੌਨਕ, ਮੈਤਰੇਯ ਅਤੇ ਵਿਦੁਰ ਆਦਿ ਭਗਤ-ਰਿਸ਼ੀ ਹੋਏ ਹਨ। ਪਹਿਲੀ ਅਤੇ ਦੂਜੀ ਪਰੰਪਰਾ ਦੇ ਗਿਆਨ ਪ੍ਰਚਾਰਕਾਂ ਦੀ ਸੀਮਾ ਕੇਵਲ ਬ੍ਰਾਹਮਣਾਂ ਤੇ ਖੱਤਰੀਆਂ ਤਕ ਹੀ ਸੀਮਿਤ ਰਹੀ, ਪਰ ਨਾਰਦ, ਵਿਆਸ, ਸੂਤ, ਸੁਕ, ਸੌਨਕ ਅਤੇ ਵਿਦੁਰ ਆਦਿ ਨੇ ਭਗਤੀ ਨੂੰ ਸਰਵੋਤਮ ਸਾਧਨ ਦਸ ਕੇ ਜਨ ਸਾਧਾਰਨ ਵਿਚ ਇਸ ਦਾ ਬੜਾ ਪ੍ਰਚਾਰ ਕੀਤਾ। ਭਗਤੀ ਲਈ ਭਗਤ ਨੂੰ ਘਰ-ਬਾਰ, ਸਮਾਜ ਅਤੇ ਸੰਸਾਰ ਤਿਆਗ ਕੇ ਜੰਗਲ-ਪਰਬਤਾਂ ਵਿਚ ਜਾ ਕੇ ਸਾਧਨਾ ਕਰਨ ਦੀ ਲੋੜ ਨਹੀਂ, ਉਹ ਤਾਂ ਸੱਚੇ ਮਨ ਨਾਲ ਕਿਤੇ ਵੀ ਬੈਠ ਕੇ ਆਪਣੇ ਪਿਆਰੇ ਪ੍ਰਭੂ ਦੀ ਭਗਤੀ ਕਰ ਸਕਦਾ ਹੈ। ਅਧਿਆਤਮ ਦਾ ਇਹ ਤੀਸਰਾ ਅੰਗ ਇਤਨਾ ਹਰਮਨ ਪਿਆਰਾ ਹੋਇਆ ਕਿ ਮੱਧਕਾਲ ਦੇ ਸਾਰੇ ਸੰਤ-ਭਗਤ, ਆਚਾਰੀਆ-ਗੁਰੂ ਅਤੇ ਸਿੱਧ-ਨਾਥਾਂ ਨੇ ਇਸ ਨੂੰ ਭਰਪੂਰ ਸਮਰਥਨ ਦਿੰਦੇ ਹੋਏ ਯੱਗ-ਵਿਧਾਨ, ਕਰਮ-ਕਾਂਡ, ਯੋਗ, ਸਾਂਖ ਅਤੇ ਹੋਰ ਸਾਧਨਾਵਾਂ ਤੋਂ ਸਰਲ ਤੇ ਸ੍ਰੇਸ਼ਟ ਘੋਸ਼ਿਤ ਕਰ ਦਿਤਾ। ਭਗਵਾਨ ਦੀ ਭਗਤੀ ਕੋਈ ਵੀ ਕਰ ਸਕਦਾ ਹੈ—ਭਾਵੇਂ ਉਹ ਰਾਜਾ ਹੈ ਜਾਂ ਰੰਕ, ਅਮੀਰ ਹੈ ਜਾਂ ਗਰੀਬ, ਬ੍ਰਾਹਮਣ ਹੈ ਜਾਂ ਸੂਦਰ, ਖੱਤਰੀ ਹੈ ਜਾਂ ਵੈਸ਼, ਬਾਲਕ ਹੈ ਜਾਂ ਬਿਰਧ ਅਤੇ ਮਰਦ ਹੈ ਜਾਂ ਔਰਤ। ਭਗਤੀ ਤੇ ਸਮਾਜ ਦੇ ਕਿਸੇ

ਇਕ ਵਰਗ ਦਾ ਅਧਿਕਾਰ ਨਹੀਂ, ਸਗੋਂ ਸਾਰੇ ਹੀ ਇਸ ਦੇ ਅਧਿਕਾਰੀ ਹਨ।

**ਸੂਰਦਾਸ ਦੀ ਦਾਰਸ਼ਨਿਕ ਵਿਚਾਰਧਾਰਾ :** ਮੂਲ ਰੂਪ ਵਿਚ ਸੂਰਦਾਸ ਇਕ ਸਰਲ-ਚਿੱਤ ਭਗਤ ਸੀ ਅਤੇ ਸ੍ਰੀ ਕ੍ਰਿਸ਼ਨ ਦੀ ਸੱਚੀ ਭਗਤੀ ਹੀ ਇਸ ਦੇ ਜੀਵਨ ਦਾ ਮੂਲ ਅਤੇ ਮੁੱਖ ਉੱਦੇਸ਼ ਸੀ। ਉਹ ਕੋਈ ਦਾਰਸ਼ਨਿਕ ਨਹੀਂ ਸੀ ਅਤੇ ਨਾ ਹੀ ਉਸਨੇ ਸੰਕਰਾਚਾਰੀਆ ਵਾਂਗ ਕਿਸੇ ਦਾਰਸ਼ਨਿਕ ਸਿੱਧਾਂਤ ਦੀ ਪ੍ਰਸਥਾਪਨਾ ਕੀਤੀ ਸੀ। ਆਰੰਭ ਵਿਚ ਉਹ ਸ਼ੈਵ-ਮਤ ਦਾ ਧਾਰਨੀ ਸੀ ਤੇ ਹੋ ਸਕਦਾ ਹੈ ਉਸ ਤੇ ਸ਼ੈਵ-ਮਤ ਦੇ ਦਾਰਸ਼ਨਿਕ ਸਿੱਧਾਂਤਾਂ ਦਾ ਪ੍ਰਭਾਵ ਰਿਹਾ ਹੋਵੇ। ਨਾਥ-ਸੰਪਰਦਾ ਸ਼ੈਵ-ਮਤ ਨਾਲ ਸਬੰਧਤ ਮੰਨੀ ਜਾਂਦੀ ਹੈ ਤੇ ਨਾਥਾਂ ਵਿਚ ਯੋਗ ਦੀਆਂ ਕਿਰਿਆਤਮਕ ਸਾਧਨਾਵਾਂ ਬੜੀਆਂ ਪ੍ਰਚਲਿਤ ਸਨ। ਸੂਰ ਸਾਗਰ ਦੇ ਦੂਜੇ ਸਕੰਧ ਵਿਚ ਸੂਰ ਦਾਸ ਨੇ ਅਸ਼ਟਾਂਗ ਯੋਗ ਦੀਆਂ ਕਿਰਿਆਵਾਂ ਦਾ ਵਰਣਨ ਕੀਤਾ ਹੈ। ਇਸ ਨੂੰ ਸੂਰਦਾਸ ਤੇ ਪਏ ਸ਼ੈਵ ਮਤ ਦਾ ਅਪ੍ਰਤੱਖ ਪ੍ਰਭਾਵ ਕਿਹਾ ਜਾ ਸਕਦਾ ਹੈ। ਸ਼ਰੀਰ ਨੂੰ ਅਨੇਕ ਪ੍ਰਕਾਰ ਦੇ ਕਸ਼ਟ ਦੇਣਾ, ਪਸ਼ੂ-ਬਲੀ ਅਤੇ ਹੋਰ ਸ਼ੈਵ-ਸਾਧਨਾਵਾਂ ਤੋਂ ਸੂਰਦਾਸ ਦਾ ਮਨ ਉਚਾਟ ਹੋ ਚੁਕਾ ਸੀ। ਇਸ ਲਈ ਉਹ ਵੈਸ਼ਣਵ-ਮਤ ਦਾ ਅਨੁਆਈ ਹੋ ਗਿਆ ਤੇ ਉਸ ਨੇ ਇਸ ਮਤ ਦੇ ਅਨੇਕ ਸਿੱਧਾਂਤਾਂ ਅਤੇ ਨਿਯਮਾਂ ਨੂੰ ਗ੍ਰਹਿਣ ਕਰ ਲਿਆ। ਸੁਆਮੀ ਵਲੱਭਾਚਾਰੀਆ ਤੋਂ ਦੀਖਿਅਤ ਹੋਣ ਤੋਂ ਬਾਅਦ ਉਸ ਤੇ ਸੁਆਮੀ ਵਲੱਭ ਦੇ ਦਾਰਸ਼ਨਿਕ ਤੇ ਅਧਿਆਤਮਕ ਸਿੱਧਾਂਤਾਂ ਦਾ ਬੜਾ ਡੂੰਘਾ ਪ੍ਰਭਾਵ ਪਿਆ। ਸੁਆਮੀ ਵਲੱਭ ਸ਼ੁਧ ਅਦਵੈਤਵਾਦ ਦਾ ਪ੍ਰਵਰਤਕ ਸੀ ਤੇ ਉਸਨੇ ਪੁਸ਼ਟੀ ਮਾਰਗ ਦੀ ਸਥਾਪਨਾ ਕੀਤੀ ਸੀ। ਉਹ ਸ੍ਰੀ ਕ੍ਰਿਸ਼ਨ ਦੀ ਭਗਤੀ ਦਾ ਪ੍ਰਚਾਰਕ ਸੀ। ਸੁਆਮੀ ਵਲੱਭ ਤੋਂ ਦੀਖਿਅਤ ਹੋਣ ਤੋਂ ਪਹਿਲਾਂ ਵੈਸ਼ਣਵ ਸੂਰਦਾਸ ਸਾਰੇ ਅਵਤਾਰਾਂ ਨੂੰ ਵਿਸਨੂੰ ਦਾ ਰੂਪ ਮੰਨਦਾ ਸੀ ਤੇ ਉਨ੍ਹਾਂ ਵਿਚ ਕੋਈ ਅੰਤਰ ਨਹੀਂ ਸਮਝਦਾ ਸੀ, ਇਸੇ ਕਾਰਨ ਉਸ ਨੇ ਰਾਮ, ਸ਼ਿਵ, ਸੂਰਜ ਅਤੇ ਦੁਰਗਾ ਦੀ ਮਹਿਮਾ ਵਿਚ ਕਈ ਸਤੁਤੀਪਰਕ ਪਦ ਲਿਖੇ ਸਨ। ਪਰ ਦੀਖਿਆ ਤੋਂ ਬਾਅਦ ਉਸ ਦਾ ਇਸ਼ਟ ਕੇਵਲ ਸ੍ਰੀ ਕ੍ਰਿਸ਼ਨ ਹੀ ਰਹਿ ਗਿਆ।

ਸੁਆਮੀ ਸੰਕਰਾਚਾਰੀਆਂ ਨੇ ਬੁੱਧ-ਮਤ ਦੇ ਵੱਧਦੇ ਪ੍ਰਭਾਵ ਨੂੰ ਸਮਾਪਤ ਕਰਨ ਲਈ ਅਤੇ ਲੁਪਤ ਹੋ ਰਹੇ ਵੇਦਾਂਤ ਦਰਸ਼ਨ ਦੀ ਪੁਨਰ-ਪ੍ਰਤਿਸ਼ਠਾ ਲਈ ਆਪਣੇ ਅਦਵੈਤਵਾਦੀ ਸਿੱਧਾਂਤ ਦਾ ਪ੍ਰਚਾਰ ਕੀਤਾ। ਦਾਰਸ਼ਨਿਕ ਖੇਤਰ ਵਿਚ ਭਾਰਤੀਆਂ ਲਈ ਇਹ ਕੋਈ ਨਵਾਂ ਸਿੱਧਾਂਤ ਨਹੀਂ ਸੀ। ਉਪਨਿਸ਼ਦਾਂ ਵਿਚ ਇਸੇ ਸਿੱਧਾਂਤ ਦਾ ਹੀ ਪ੍ਰਚਾਰ ਕੀਤਾ ਗਿਆ ਸੀ। ਸੁਆਮੀ ਸ਼ੰਕਰ ਨੇ ਬ੍ਰਹਮ ਨੂੰ ਸੱਤ ਤੇ ਇਸ ਜਗਤ ਨੂੰ ਮਿਥਿਆ ਕਹਿ ਕੇ ਜੀਵਾਤਮਾ ਨੂੰ ਪਰਮਾਤਮਾ ਤੋਂ ਅਭੇਦ ਮੰਨਿਆ ਸੀ। ਦਵੈਤ ਦਾ ਅਰਥ ਹੈ—ਦੋ, ਦਵੈਤ-ਭਾਵ, ਤੇ ਅਦਵੈਤ ਦਾ ਅਰਥ ਹੈ ਆਤਮਾ-ਪਰਮਾਤਮਾ ਦਾ ਇਕੋ ਰੂਪ ਹੋਣਾ। ਮਾਇਆ ਕਾਰਨ ਆਤਮਾ ਆਪਣੇ ਆਪ ਨੂੰ ਉਸ ਪਰਮਾਤਮਾ ਤੋਂ ਵੱਖ ਸਮਝਦੀ ਹੈ। ਆਪਣੇ ਮਤ ਦੀ ਪੁਸ਼ਟੀ ਲਈ ਸੁਆਮੀ ਸੰਕਰਾਚਾਰੀਆ ਨੇ ਰੱਸੀ ਤੇ ਸੱਪ ਦਾ ਜਾਂ ਪਾਣੀ ਵਿਚ ਸੂਰਜ ਦੇ ਪ੍ਰਤਿਬਿੰਬ ਦਾ ਉਦਾਹਰਣ ਦਿਤਾ ਹੈ। ਮਾਇਆ ਅਗਿਆਨ ਰੂਪ ਤੇ ਭ੍ਰਮ ਹੈ ਤੇ ਇਸ ਅਗਿਆਨ ਕਾਰਨ ਜੀਵ ਇਸ ਜਗਤ ਨੂੰ ਸੱਚਾ ਸਮਝਦਾ ਹੈ ਜਦ ਕਿ ਇਹ ਜਗਤ ਬਿਲਕੁਲ ਹੀ ਮਿਥਿਆ ਹੈ। ਜਿਵੇਂ ਹਨੇਰੇ ਵਿਚ ਪਈ ਰੱਸੀ ਨੂੰ ਕੋਈ ਭ੍ਰਮ ਕਾਰਨ ਸੱਪ ਸਮਝੇ ਜਾਂ ਪਾਣੀ

ਵਿਚ ਪਏ ਸੂਰਜ ਦੇ ਪ੍ਰਤਿਬਿੰਬ ਨੂੰ ਯਥਾਰਥ ਵਿਚ ਸੂਰਜ ਸਮਝੇ ਤਾਂ ਇਹ ਉਸ ਦੀ ਅਗਿਆਨਤਾ ਹੋਵੇਗੀ। ਰੱਸੀ ਤਾਂ ਰੱਸੀ ਹੈ ਪਰ ਭ੍ਰਮ ਕਾਰਨ ਉਸ ਨੂੰ ਸੱਪ ਸਮਝ ਲਿਆ ਗਿਆ ਤੇ ਪ੍ਰਕਾਸ਼ ਹੋਣ ਤੇ ਰੱਸੀ ਦਾ ਵਾਸਤਵਿਕ ਰੂਪ ਪ੍ਰਗਟ ਹੋ ਜਾਂਦਾ ਹੈ ਤੇ ਇਸ ਪ੍ਰਕਾਰ, ਉਸਨੂੰ ਸੱਪ ਮੰਨਣ ਦਾ ਭ੍ਰਮ ਵੀ ਦੂਰ ਹੋ ਜਾਂਦਾ ਹੈ। ਇਸੇ ਤਰ੍ਹਾਂ ਜਦ ਜੀਵ ਨੂੰ ਸੱਚਾ ਗਿਆਨ ਪ੍ਰਾਪਤ ਹੁੰਦਾ ਹੈ ਤੇ ਉਸਨੂੰ ਮਾਇਆ ਤੇ ਜਗਤ ਦੇ ਮਿਥਿਆ ਹੋਣ ਦਾ ਬੋਧ ਹੋ ਜਾਂਦਾ ਹੈ ਤਾਂ ਉਹ ਆਪਣੇ ਆਤਮ-ਰੂਪ ਨੂੰ ਜਾਣ ਲੈਂਦਾ ਹੈ। ਉਸ ਨੂੰ ਇਹ ਗਿਆਨ ਹੋ ਜਾਂਦਾ ਹੈ ਕਿ ਆਤਮਾ ਤੇ ਪਰਮਾਤਮਾ ਇਕੋ ਰੂਪ ਹਨ, ਅਦਵੈਤ ਹਨ। ਇਸੇ ਲਈ ਸ਼ੰਕਰਾਚਾਰੀਆ ਦੇ ਇਸ ਦਾਰਸ਼ਨਿਕ ਸਿੱਧਾਂਤ ਨੂੰ ਅਦਵੈਤਵਾਦ ਕਿਹਾ ਜਾਂਦਾ ਹੈ।

ਸ਼ੰਕਰਾਚਾਰੀਆ ਨੇ ਨਿਰਗੁਣ ਬ੍ਰਹਮ ਨੂੰ ਗਿਆਨ ਦੁਆਰਾ ਪ੍ਰਾਪਤ ਕਰਨ ਦਾ ਸਾਧਨ ਦਸਿਆ। ਇਸ ਦਾ ਪਰਿਣਾਮ ਇਹ ਹੋਇਆ ਕਿ ਭਗਤੀ ਤੱਤਵ ਦੀ ਉਪੇਖਿਆ ਹੋਣ ਲਗੀ ਜਦਕਿ ਇਹ ਤੱਤਵ ਹੀ ਲੋਕਾਂ ਵਿਚ ਸਭ ਤੋਂ ਵਧੇਰੇ ਹਰਮਨ ਪਿਆਰਾ ਸੀ। ਇਸ ਲਈ ਬਾਅਦ ਵਿਚ ਭਗਤੀ ਦੀ ਪ੍ਰਤਿਸ਼ਠਾ ਲਈ ਸੁਆਮੀ ਰਾਮਾਨੁਜਾਚਾਰੀਆ ਤੇ ਸੁਆਮੀ ਵਲੱਭਚਾਰੀਆ ਨੂੰ ਸ਼ੰਕਰਾਚਾਰੀਆ ਦੇ ਅਦਵੈਤਵਾਦ ਦਾ ਕਰੜਾ ਵਿਰੋਧ ਕਰਨਾ ਪਿਆ। ਸੁਆਮੀ ਰਾਮਾਨੁਜ ਨੇ ਅਦਵੈਤਵਾਦ ਦਾ ਵਿਰੋਧ ਕਰਦੇ ਹੋਏ ਵਿਸ਼ਿਸ਼ਟ ਅਦਵੈਤਵਾਦ ਦੀ ਸਥਾਪਨਾ ਕੀਤੀ। ਭਾਵੇਂ ਉਸਨੇ ਬ੍ਰਹਮ ਨੂੰ ਨਿਰਗੁਣ ਹੀ ਸਵੀਕਾਰ ਕੀਤਾ ਪਰ ਨਾਲ ਹੀ ਉਸਦੇ ਨਾਰਾਇਣ-ਲਕਸ਼ਮੀ ਰੂਪ ਵਿਚ ਸਗੁਣ ਰੂਪ ਦੀ ਪੂਜਾ ਦੀ ਵੀ ਪ੍ਰਥਾ ਚਲਾਈ। ਇਸੇ ਤਰ੍ਹਾਂ ਦਾਰਸ਼ਨਿਕ ਖੇਤਰ ਵਿਚ ਸੁਆਮੀ ਵਲੱਭਾਚਾਰੀਆ ਨੇ ਸ਼ੁੱਧ ਅਦਵੈਤਵਾਦ ਦੀ ਸਥਾਪਨਾ ਕੀਤੀ ਤੇ ਭਗਤੀ ਦੇ ਖੇਤਰ ਵਿਚ ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਨੂੰ ਸ੍ਰੇਸ਼ਠ ਘੋਸ਼ਿਤ ਕੀਤਾ। ਲੀਲਾ ਨਾਇਕ ਸ੍ਰੀ ਕ੍ਰਿਸ਼ਨ ਲੋਕਾਂ ਦੀ ਚਿੱਤ ਰੰਜਕ-ਕਾਰੀ ਵਿਰਤੀ ਦਾ ਆਧਾਰ ਬਣ ਗਿਆ। ਭਗਤੀ ਨੇ ਗਿਆਨ ਦੀ ਨੀਰਸਤਾ ਸਮਾਪਤ ਕਰ ਦਿੱਤੀ।

ਸੁਆਮੀ ਸ਼ੰਕਰਾਚਾਰੀਆ ਦੇ ਮੁੱਖ ਸਿੱਧਾਂਤ ਅਦਵੈਤਵਾਦ ਦਾ ਉਪਸਿੱਧਾਂਤ ਮਾਇਆਵਾਦ ਹੈ। ਇਹ ਮਾਇਆ ਅਗਿਆਨ ਰੂਪ ਹੈ ਪਰ ਬ੍ਰਹਮ ਵਾਂਗ ਹੀ ਅਨਾਦਿ ਹੈ। ਇਸੇ ਅਗਿਆਨ ਰੂਪ ਮਾਇਆ ਤੋਂ ਸ੍ਰਿਸ਼ਟੀ ਹੁੰਦੀ ਹੈ ਜਦ ਕਿ ਬ੍ਰਹਮ ਆਪਣੇ ਸੱਤ ਰੂਪ ਵਿਚ ਪ੍ਰਤਿਸ਼ਠਿਤ ਰਹਿੰਦਾ ਹੈ। ਭਾਵੇਂ ਜੀਵ ਉਸ ਬ੍ਰਹਮ ਦਾ ਰੂਪ ਹੈ ਪਰ ਮਾਇਆ ਕਾਰਨ ਉਹ ਆਪਣੇ ਆਪ ਨੂੰ ਉਸ ਬ੍ਰਹਮ ਤੋਂ ਵੱਖ ਸਮਝਦਾ ਹੈ। ਸ਼ੰਕਰਾਚਾਰੀਆ ਦੇ ਇਸ ਮਾਇਆ-ਵਾਦ ਵਿਚ ਕਈ ਤਰੁੱਟੀਆਂ ਸਨ। ਸੁਆਮੀ ਵਲੱਭਾਚਾਰੀਆ ਨੇ ਇਹ ਤਾਂ ਮੰਨਿਆ ਹੈ ਕਿ ਜੀਵ ਅਤੇ ਬ੍ਰਹਮ ਇਕ ਹਨ ਪਰ ਨਾਲ ਹੀ ਉਸਨੇ ਬ੍ਰਹਮ ਨੂੰ ਸ਼ੁੱਧ ਰੂਪ ਵੀ ਕਿਹਾ ਹੈ, ਜਿਹੜਾ ਕਿ ਮਾਇਆ ਦੇ ਪ੍ਰਭਾਵ ਤੋਂ ਬਿਲਕੁਲ ਹੀ ਅਛੂਤਾ ਹੈ। ਇਸੇ ਲਈ ਉਸ ਦੇ ਸਿੱਧਾਂਤ ਨੂੰ ਸ਼ੁੱਧ ਅਦਵੈਤਵਾਦ ਕਿਹਾ ਜਾਂਦਾ ਹੈ। ਉਹ ਮਾਇਆ ਦੇ ਸਿੱਧਾਂਤ ਨੂੰ ਸਵੀਕਾਰ ਨਹੀਂ ਕਰਦਾ ਤੇ ਇਸ ਲਈ ਉਸਨੇ ਜਗਤ ਨੂੰ ਬਿਲਕੁਲ ਮਿਥਿਆ ਨਹੀਂ ਮੰਨਿਆ। ਉਸ ਅਨੁਸਾਰ ਇਸ ਸ੍ਰਿਸ਼ਟੀ ਦੇ ਦੋ ਰੂਪ ਹਨ (1) ਜਗਤ ਤੇ (2) ਸੰਸਾਰ। ਇਹ ਜਗਤ ਬ੍ਰਹਮ ਤੋਂ ਉਤਪੰਨ ਹੋਇਆ ਹੈ ਤੇ ਉਸੇ ਵਾਂਗ ਹੀ ਅਨਾਦਿ ਤੇ ਸਥਾਈ ਹੈ, ਪਰ ਸੰਸਾਰ

ਮਨੁੱਖ ਦਾ ਆਪਣਾ ਸਿਰਜਿਆ ਹੁੰਦਾ ਹੈ, ਜਿਥੇ ਕਾਮ-ਕਰੋਧ ਤੇ ਅਹੰਕਾਰ ਆਦਿ ਮਨੋਵਿਕਾਰ ਰਾਜ ਕਰਦੇ ਹਨ। ਇਹ ਸਥਾਈ ਜਾਂ ਸਾਸਵਤ ਨਹੀਂ ਹੁੰਦਾ।

ਸੁਆਮੀ ਵਲੱਭਾਚਾਰੀਆ ਬ੍ਰਹਮ ਦੇ ਦੋ ਸਰੂਪ ਸਵੀਕਾਰ ਕਰਦਾ ਹੈ। ਸਿੱਧਾਂਤ ਰੂਪ ਵਿਚ ਤਾਂ ਬ੍ਰਹਮ ਨਿਰਗੁਣ, ਆਦਿ-ਅਨਾਦਿ, ਅਨੰਤ-ਅਸੀਮ, ਸਰਬ ਸ਼ਕਤੀਮਾਨ ਤੇ ਸਰਬ-ਵਿਆਪਕ ਆਦਿ ਅਲੌਕਿਕ ਗੁਣਾਂ ਤੋਂ ਸੰਪੰਨ ਹੈ, ਪਰ ਉਹ ਧਰਮ, ਸਾਧ-ਸੰਤ ਤੇ ਭਗਤਾਂ ਦੀ ਰੱਖਿਆ ਲਈ, ਜਨਤਾ ਦੇ ਸਦਗੁਣਾਂ ਦੇ ਵਿਕਾਸ ਲਈ ਅਤੇ ਉਸ ਦੀ ਚਿੱਤ ਰੰਜਕ-ਕਾਰੀ ਬਿਰਤੀ ਨੂੰ ਮੋਹਿਤ ਕਰਨ ਲਈ ਸਗੁਣ ਰੂਪ ਵਿਚ ਅਵਤਾਰ ਵੀ ਧਾਰਨ ਕਰਦਾ ਹੈ। ਨਿਰਗੁਣ ਬ੍ਰਹਮ ਗਿਆਨ ਦੁਆਰਾ ਭਾਵੇਂ ਪ੍ਰਾਪਤ ਹੁੰਦਾ ਹੋਵੇ ਜਾਂ ਨਾ ਹੁੰਦਾ ਹੋਵੇ, ਪਰ ਅਵਤਾਰ ਰੂਪ ਵਿਚ ਸਗੁਣ ਬ੍ਰਹਮ ਸੱਚੀ ਭਗਤੀ-ਭਾਵਨਾ ਦੇ ਅਧੀਨ ਹੋ ਜਾਂਦਾ ਹੈ ਤੇ ਇਸ ਕਰ ਕੇ ਉਸ ਨੇ, ਭਗਤੀ ਲਈ ਸਗੁਣ ਬ੍ਰਹਮ ਦੀ ਉਪਾਸ਼ਨਾ ਤੇ ਵਧੇਰੇ ਜ਼ੋਰ ਦਿਤਾ ਹੈ। ਉਹ ਮੰਨਦਾ ਹੈ ਕਿ ਪ੍ਰਭੂ ਦੀ ਸੱਚੀ ਕਿਰਪਾ ਅਤੇ ਸੱਚੇ ਗੁਰੂ ਦੇ ਆਸ਼ੀਰਵਾਦ ਨਾਲ ਹੀ ਮਨੁੱਖ ਉਸ ਪ੍ਰਭੂ ਦੀ ਭਗਤੀ ਕਰ ਸਕਦਾ ਹੈ। ਪ੍ਰਭੂ-ਕਿਰਪਾ ਦੀ ਨੀਂਹ ਤੇ ਹੀ ਪੁਸ਼ਟੀ ਮਾਰਗ ਦਾ ਮਹਿਲ ਉਸਰਿਆ ਹੈ।

ਪੁਸ਼ਟੀ ਮਾਰਗ :

ਸੁਆਮੀ ਰਾਮਾਨੁਜਾਚਾਰੀਆ ਨੇ ਵਿਸ਼ਨੂੰ-ਲਕਸ਼ਮੀ ਦੀ ਭਗਤੀ ਅਤੇ ਸੁਆਮੀ ਰਾਮਾਨੰਦ ਨੇ ਭਾਰਤ ਵਿਚ ਰਾਮ-ਭਗਤੀ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ, ਪਰ ਸ੍ਰੀ ਵਲੱਭਾਚਾਰੀਆ ਨੇ ਸ੍ਰੀ ਕ੍ਰਿਸ਼ਨ-ਭਗਤੀ ਦਾ ਪ੍ਰਚਾਰ ਕੀਤਾ। ਸਿੱਧਾਂਤ ਰੂਪ ਵਿਚ ਉਸਨੇ ਭਾਵੇਂ ਬ੍ਰਹਮ ਨੂੰ ਨਿਰਗੁਣ, ਨਿਰਾਕਾਰ, ਅਸੀਮ, ਅਨੰਤ ਤੇ ਸਰਬ-ਵਿਆਪਕ ਆਦਿ ਅਲੌਕਿਕ ਗੁਣਾਂ ਤੋਂ ਯੁਕਤ ਮੰਨਿਆ ਹੈ, ਪਰ ਭਗਤੀ ਦੇ ਖੇਤਰ ਵਿਚ ਸ੍ਰੀ ਕ੍ਰਿਸ਼ਨ ਦੇ ਅਵਤਾਰ ਵਿਚ ਉਸ ਦੀ ਭਗਤੀ ਤੇ ਲੀਲਾ-ਵਰਣਨ ਤੇ ਵਧੇਰੇ ਜ਼ੋਰ ਦਿਤਾ ਹੈ। ਉਹ ਕ੍ਰਿਸ਼ਨ ਨੂੰ ਪਾਰਬ੍ਰਹਮ, ਅਨੰਤ ਸ਼ਕਤੀਆਂ ਦਾ ਸੁਆਮੀ, ਆਦਿ-ਅਨਾਦਿ, ਅਨੰਤ-ਅਸੀਮ, ਸਰਬ ਵਿਆਪਕ, ਸਰਬ ਸ਼ਕਤੀਮਾਨ, ਭਗਤ ਵਛੱਲ, ਦੀਨ ਦਿਆਲ, ਦਇਆ ਦਾ ਸਾਗਰ ਤੇ ਅਤਿਅੰਤ ਕਿਰਪਾਲੂ ਕਹਿੰਦਾ ਹੈ। ਉਹ ਸਭ ਤੋਂ ਵੱਡਾ ਲੀਲਾਧਾਰੀ ਵੀ ਹੈ ਤੇ ਇਸ ਲੀਲਾ ਦੀ ਇੱਛਾ ਨਾਲ ਪ੍ਰਗਟ ਹੋ ਕੇ ਅਨੇਕ ਪ੍ਰਕਾਰ ਦੀਆਂ ਲੀਲਾਵਾਂ ਵੀ ਕਰਦਾ ਹੈ। ਬਿਰਜ ਭੂਮੀ, ਬਿੰਦਰਾਬਨ, ਗੋਕੁਲ ਤੇ ਮਥੁਰਾ, ਇਸ ਦੇ ਆਸ-ਪਾਸ ਦੇ ਬਨ-ਜੰਗਲ, ਲਤਾ-ਕੁੰਜ, ਗੋਵਰਧਨ ਪਰਬਤ, ਜਮੁਨਾ ਦਾ ਕਿਨਾਰਾ ਅਤੇ ਬਿੰਦਰਾਬਨ ਦੀ ਗਲੀਆਂ ਉਸ ਦੀਆਂ ਅਨੇਕ ਲੀਲਾਵਾਂ ਦੇ ਖੇਤਰ ਹਨ। ਇਸ ਲਈ ਪੁਸ਼ਟੀ ਮਾਰਗ ਵਿਚ ਭਗਵਾਨ ਦੀ ਲੀਲਾ ਨੂੰ ਪ੍ਰਧਾਨ ਤੇ ਮਹੱਤਵਪੂਰਨ ਸਥਾਨ ਦਿਤਾ ਗਿਆ ਹੈ। ਇਸ ਪੱਖੋਂ, ਮੱਧ ਕਾਲ ਵਿਚ ਪ੍ਰਚਲਿਤ ਹੋਰ ਅਨੇਕ ਧਾਰਮਿਕ, ਅਧਿਆਤਮਕ ਤੇ ਦਾਰਸ਼ਨਿਕ ਸੰਪਰਦਾਵਾਂ ਨਾਲੋਂ ਪੁਸ਼ਟੀ ਮਾਰਗ ਬਿਲਕੁਲ ਨਿਵੇਕਲੀ ਥਾਂ ਰਖਦਾ ਹੈ।

ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਵਿਚੋਂ ਰਾਸ-ਲੀਲਾ ਪ੍ਰਮੁਖ ਹੈ। 'ਰਾਸ' ਸ਼ਬਦ 'ਰਸ' ਤੋਂ ਬਣਿਆ ਹੈ ਤੇ ਇਸ ਲਈ ਪੁਸ਼ਟੀ ਮਾਰਗੀ ਭਗਤੀ ਨੂੰ ਸਰਸ-ਭਗਤੀ ਵੀ ਕਿਹਾ ਜਾਂਦਾ ਹੈ। ਇਸ ਸਰਸ-ਭਗਤੀ ਦੀ ਮੁੱਖ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਭਗਤ ਸ੍ਰੀ ਕ੍ਰਿਸ਼ਨ ਪ੍ਰਤੀ ਆਪਣਾ ਸੁਦ੍ਰਿੜ ਸਨੇਹ ਰਖਦਾ ਹੈ ਜਿਹੜਾ ਕਿ ਆਪਣੇ ਆਪ ਵਿਚ ਪੂਰਨ ਹੁੰਦਾ ਹੈ।

ਇਸ ਅਸੀਮ ਸਨੇਹ ਦੇ ਹੁੰਦੇ ਭਗਤ ਲਈ ਯੋਗ, ਕਰਮ-ਕਾਂਡ, ਗਿਆਨ, ਜਪ-ਤਪ ਅਤੇ ਉਪਾਸ਼ਨਾ ਆਦਿ ਹੋਰ ਸਾਰੇ ਸਾਧਨ ਵਿਅਰਥ ਹੋ ਜਾਂਦੇ ਹਨ। ਪੁਸ਼ਟੀ ਮਾਰਗੀ ਭਗਤ ਯੋਗ, ਗਿਆਨ, ਕਰਮ ਤੇ ਉਪਾਸ਼ਨਾ ਆਦਿ ਨੂੰ ਭ੍ਰਮ ਤੋਂ ਵੱਧ ਨਹੀਂ ਮੰਨਦਾ। ਸੱਚ ਕੇਵਲ ਪ੍ਰਭੂ ਦੀ ਲੀਲਾ ਹੈ ਤੇ ਜਿਹੜਾ ਇਸ ਲੀਲਾ ਦੇ ਰਹੱਸ ਨੂੰ ਸਮਝ ਕੇ ਉਸ ਵਿਚ ਲੀਨ ਹੋ ਜਾਂਦਾ ਹੈ ਉਹੀ ਉਸ ਪ੍ਰਭੂ ਦੀ ਅਸੀਮ ਕਿਰਪਾ ਦਾ ਪਾਤਰ ਬਣ ਜਾਂਦਾ ਹੈ।

ਭਾਵੇਂ ਪ੍ਰਭੂ ਦੀ ਲੀਲਾ ਤੇ ਉਸ ਦੀ ਕਿਰਪਾ ਨੂੰ ਪੁਸ਼ਟੀ ਮਾਰਗ ਵਿਚ ਸਰਵੋਤਮ ਮੰਨਿਆ ਗਿਆ ਹੈ, ਪਰ ਸੁਆਮੀ ਵਲੱਭ ਵਿਵਹਾਰ ਲਈ ਭਗਤੀ ਦੇ ਨੌਂ ਰੂਪਾਂ ਨੂੰ ਵੀ ਬਰਾਬਰ ਮਹੱਤਵ ਦਿੰਦਾ ਹੈ। ਪਾਦ-ਪੂਜਨ, (ਪੈਰਾਂ ਦੀ ਪੂਜਾ) ਅਰਚਨਾ, ਵੰਦਨਾ, ਦਾਸ-ਭਾਵ, ਸਖਾ-ਭਾਵ, ਆਤਮ-ਨਿਵੇਦਨ ਤੇ ਆਤਮ-ਸਮਰਪਨ ਆਦਿ ਭਗਤੀ ਦੇ ਵੱਖ-ਵੱਖ ਭੇਦ ਹਨ ਤੇ ਕ੍ਰਿਸ਼ਨ ਦਾ ਭਗਤ ਕਿਸੇ ਵੀ ਰੂਪ ਵਿਚ ਉਸ ਦੀ ਭਗਤੀ ਕਰ ਸਕਦਾ ਹੈ। ਪੁਸ਼ਟੀ ਮਾਰਗ ਵਿਚ ਪ੍ਰਭੂ ਦੀ ਸੇਵਾ ਦਾ ਬੜਾ ਮਹੱਤਵ ਹੈ। ਇਸ ਸੇਵਾ ਦੇ ਦੋ ਰੂਪ ਹਨ (1) ਨਾਮ-ਸੇਵਾ ਤੇ (2) ਸਰੂਪ-ਸੇਵਾ। ਸਰੂਪ ਸੇਵਾ ਦੇ ਤਿੰਨ ਹੋਰ ਉਪਭੇਦ ਕੀਤੇ ਗਏ ਹਨ (1) ਤਨੁਜਾ, (2) ਵਿੱਤਜਾ ਅਤੇ (3) ਮਾਨਸੀ। ਇਹ ਮਾਨਸੀ ਸੇਵਾ ਵੀ ਦੋ ਪ੍ਰਕਾਰ ਦੀ ਰਹੀ ਹੈ (1) ਮਰਿਆਦਾ ਮਾਰਗੀ ਤੇ (2) ਪੁਸ਼ਟੀ ਮਾਰਗੀ। ਮਰਿਆਦਾ ਮਾਰਗੀ ਸੇਵਾ ਵਿਚ ਵਿਧਿ-ਵਿਧਾਨ ਸੰਬੰਧੀ ਅਨੁਸ਼ਠਾਨਾਂ ਦੀ ਮਰਿਆਦਾ ਰਖੀ ਜਾਂਦੀ ਹੈ ਤੇ ਇਸ ਵਿਚ ਪੂਰਨ ਤੌਰ ਤੇ ਸਿੱਧ ਹੋਣ ਮਗਰੋਂ ਹੀ ਭਗਤ ਪੁਸ਼ਟੀ ਮਾਰਗੀ ਸੇਵਾ ਵੱਲ ਪ੍ਰਵਿਰਤ ਹੁੰਦਾ ਹੈ। ਪੁਸ਼ਟੀ ਮਾਰਗੀ ਸੇਵਾ ਨਿਰੋਲ ਤੇ ਵਿਸ਼ੁੱਧ ਪ੍ਰੇਮ ਤੇ ਅਧਾਰਤ ਹੁੰਦੀ ਹੈ। ਇਸੇ ਲਈ ਇਸਨੂੰ ਪ੍ਰੇਮ ਅੰਤਿਮ ਸੀਮਾ ਤਕ ਲੈ ਜਾਣ ਲਈ ਵਿਰਹਾਸ਼ਕਤੀ ਜ਼ਰੂਰੀ ਮੰਨੀ ਗਈ ਹੈ। ਇਸੇ ਮਾਨਸੀ ਸੇਵਾ ਦੁਆਰਾ ਭਗਤ ਆਪਣੀਆਂ ਚਿੱਤ-ਵਿਰਤੀਆਂ ਨੂੰ ਏਕਾਗਰ ਕਰਕੇ, ਪ੍ਰਭੂ ਦੀ ਅਸੀਮ ਕਿਰਪਾ ਕਾਰਨ ਉਸ ਦੇ ਲੀਲਾ-ਰਹੱਸ ਨੂੰ ਸਮਝਦਾ ਹੋਇਆ ਉਸ ਵਿਚ ਲੀਨ ਹੋ ਜਾਂਦਾ ਹੈ।

ਪੁਸ਼ਟੀ ਮਾਰਗ ਵਿਚ ਜੀਵਾਤਮਾ ਨੂੰ ਵੱਖ ਵੱਖ ਮੰਨਿਆ ਗਿਆ ਹੈ। ਸੁਆਮੀ ਵਲੱਭ ਦਾ ਇਹ ਦ੍ਰਿੜ੍ਹ ਵਿਸ਼ਵਾਸ਼ ਸੀ ਕਿ ਜੀਵਾਤਮਾ ਦਾ ਜਨਮ ਕੇਵਲ ਪ੍ਰਭੂ ਦੀ ਸੇਵਾ ਲਈ ਹੀ ਹੁੰਦਾ ਹੈ। ਜਿਹੜੇ ਸ਼ੁੱਧ ਆਤਮਾ ਜੀਵ ਹਨ ਉਹ ਭਗਵਾਨ ਦੀ ਕਿਰਪਾ ਨਾਲ ਉਸ ਦੇ ਪ੍ਰੇਮ-ਪਾਤਰ ਬਣ ਗਏ ਹਨ ਅਤੇ ਉਹ ਧੰਨ ਹਨ। ਸ਼ੁੱਧ ਜੀਵਾਤਮਾ ਤੋਂ ਇਲਾਵਾ ਸੁਆਮੀ ਵੱਲਭ ਨੇ ਮਿਸ਼ਰਤ ਜੀਵਾਂ ਦੀ ਵੀ ਕਲਪਨਾ ਕੀਤੀ ਹੈ, ਜਿਹੜੇ ਪ੍ਰਭੂ ਦੀ ਲੀਲਾ ਅਨੁਸਾਰ ਤਿੰਨ ਤਰ੍ਹਾਂ ਦੇ ਹੁੰਦੇ ਹਨ (1) ਪ੍ਰਵਾਹੀ ਪੁਸ਼ਟ (2) ਮਰਿਆਦਾ ਪੁਸ਼ਟ ਅਤੇ (3) ਪੁਸ਼ਟੀ ਪੁਸ਼ਟ। ਇਹ ਸਾਰੇ ਪ੍ਰਭੂ ਦੀ ਲੀਲਾ ਲਈ ਉਤਪੰਨ ਹੁੰਦੇ ਹਨ, ਉਸ ਵਿਚ ਭਾਗ ਲੈਂਦੇ ਹਨ ਤੇ ਉਸ ਦੀ ਸੇਵਾ ਕਰਦੇ ਹਨ। ਸੇਵਾ ਹੀ ਪੁਸ਼ਟੀ ਮਾਰਗ ਦਾ ਮੂਲ ਧੁਰਾ ਹੈ। ਸੇਵਾ ਕਰਨ ਵਾਲੇ ਭਗਤ ਨੂੰ ਕਿਸੇ ਹੋਰ ਸਾਧਨ ਦੀ ਜ਼ਰੂਰਤ ਨਹੀਂ।

ਪੁਸ਼ਟੀ ਦਾ ਅਰਥ ਹੈ, ਪੋਸ਼ਣ ਅਰਥਾਤ-ਭਗਵਾਨ ਦੀ ਸੇਵਾ ਕਰਕੇ ਉਸ ਦੀ ਕਿਰਪਾ, ਅਨੁਗ੍ਰਹਿ ਨੂੰ ਪੁਸ਼ਟ ਕਰਨਾ। ਸੇਵਾ ਲਈ ਵੰਸ਼, ਕੁਲ ਜਾਂ ਉੱਚਤਾ ਦੀ ਲੋੜ ਨਹੀਂ, ਕਿਸੇ ਵੀ ਵਰਗ ਦਾ ਕੋਈ ਵੀ ਮਨੁੱਖ ਸੱਚੇ ਮਨ ਨਾਲ ਕ੍ਰਿਸ਼ਨ ਦੀ ਸੇਵਾ ਕਰਕੇ ਉਸ ਦੀ

ਕਿਰਪਾ ਪ੍ਰਾਪਤ ਕਰ ਸਕਦਾ ਹੈ। ਦੂਜੇ ਸ਼ਬਦਾਂ ਵਿਚ, ਸੁਆਮੀ ਰਾਮਾਨੰਦ ਵਾਂਗ ਸੁਆਮੀ ਵੱਲਭਾਚਾਰੀਆ ਨੇ ਭਗਤੀ ਲਈ ਵਰਣਾਸ਼੍ਰਮ ਦੀ ਵਿਵਸਥਾ ਨੂੰ ਸਵੀਕਾਰ ਨਹੀਂ ਕੀਤਾ। ਇਸ ਲਈ ਇਸ ਵਿਚ ਪ੍ਰਭੂ-ਸੇਵਾ ਨੂੰ ਹੀ ਸ੍ਰੇਸ਼ਠ ਧਰਮ ਮੰਨਿਆ ਗਿਆ ਹੈ, ਵਿਅਕਤੀਗਤ ਧਰਮ, ਵਰਣ, ਆਸਰਮ ਜਾਂ ਕਰਤਵ ਆਦਿ ਗੌਣ ਮੰਨੇ ਗਏ ਹਨ। ਮਾਨਸੀ ਜਾਂ ਵਿਵਹਾਰਕ ਰੂਪ ਵਿਚ ਪ੍ਰਤਿਦਿਨ ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਵਰਣਨ ਕੀਤਾ ਜਾਂਦਾ ਸੀ। ਉਦਾਹਰਣ ਲਈ ਸਵੇਰੇ ਉਠਦੇ ਹੀ ਕ੍ਰਿਸ਼ਨ ਨੂੰ ਜਗਾਉਣਾ, ਮੂੰਹ ਧੋਣਾ, ਨਾਸ਼ਤਾ ਦੇਣਾ ਤੇ ਸ਼ਿੰਗਾਰ ਕਰਨਾ ਹਰੇਕ ਭਗਤ ਤੇ ਉਪਾਸ਼ਕ ਦਾ ਕੰਮ ਸਮਝਿਆ ਜਾਂਦਾ ਸੀ। ਉਸ ਤੋਂ ਬਾਅਦ ਮੰਦਰ ਦੇ ਦਰਵਾਜ਼ੇ ਬੰਦ ਕਰ ਦਿਤੇ ਜਾਂਦੇ ਸਨ ਕਿਉਂਕਿ ਉਸ ਵੇਲੇ ਕ੍ਰਿਸ਼ਨ ਗਊਆਂ ਚਰਾਉਣ ਲਈ ਚਲੇ ਜਾਂਦੇ ਸੀ। ਦਰਵਾਜ਼ੇ ਭਾਵੇਂ ਬੰਦ ਹੋਣ, ਪਰ ਮੰਦਰ ਦੇ ਬਾਹਰ ਬੈਠੇ ਭਗਤ, ਮਾਨਸੀ ਤੌਰ ਤੇ ਬਿੰਦਰਾਬਨ ਵਿਚ ਕ੍ਰਿਸ਼ਨ ਨਾਲ ਗਊਆਂ ਚਰਾ ਰਹੇ ਹੁੰਦੇ ਤੇ ਇਸ ਪ੍ਰਸੰਗ ਦੇ ਗੀਤ ਗਾਉਂਦੇ। ਦੁਪਹਿਰ ਨੂੰ ਉਸਨੂੰ ਭੋਗ ਲਗਾਇਆ ਜਾਂਦਾ, ਸ਼ਾਮ ਨੂੰ ਵਾਪਸ ਆਉਣ ਵੇਲੇ ਦਰਵਾਜ਼ੇ ਖੋਲ੍ਹੇ ਜਾਂਦੇ ਤੇ ਥੱਕੇ ਹੋਏ ਕ੍ਰਿਸ਼ਨ ਦੇ ਆਰਾਮ ਦਾ ਪ੍ਰਬੰਧ ਕੀਤਾ ਜਾਂਦਾ। ਫਿਰ ਆਰਤੀ ਹੁੰਦੀ ਤੇ ਰਾਤ ਨੂੰ ਕ੍ਰਿਸ਼ਨ ਦੇ ਸੌਣ ਦੇ ਨਾਲ ਹੀ ਸਾਰੇ ਭਗਤ ਵੀ ਸੌਂ ਜਾਂਦੇ। ਇਸ ਪ੍ਰਕਾਰ ਕ੍ਰਿਸ਼ਨ ਦੀ ਲੀਲਾ ਵਿਚ ਕੋਈ ਵੀ ਭਾਗ ਲੈ ਸਕਦਾ ਸੀ। ਜਦ ਫਾਗ, ਹੋਲੀ, ਬਸੰਤ ਅਤੇ ਹੋਰ ਉਤਸਵ ਮਨਾਏ ਜਾਂਦੇ ਤਾਂ ਭਗਤ ਉਨ੍ਹਾਂ ਵਿਚ ਵੱਧ-ਚੜ੍ਹ ਕੇ ਹਿੱਸਾ ਲੈਂਦੇ।

ਡਾ. ਮੁਨਸ਼ੀ ਰਾਮ ਸ਼ਰਮਾ ਦੇ ਸ਼ਬਦਾਂ ਵਿਚ "ਅਧਿਆਤਮਕਤਾ ਦੇ ਨਾਲ ਲੌਕਿਕਤਾ ਦਾ ਇਤਨਾ ਸੁੰਦਰ ਸਮੰਨਵੈ ਅੱਜ ਤਕ ਕਿਸੇ ਵੀ ਉਪਾਸ਼ਨਾ ਮਾਰਗ ਵਿਚ ਨਹੀਂ ਦੇਖਿਆ ਗਿਆ। ਮਹਾਪ੍ਰਭੂ ਵਲੱਭਾਚਾਰੀਆ ਨੇ ਪਰਾਧੀਨਤਾ ਤੋਂ ਉਤਪੰਨ ਦੁੱਖਾਂ ਦੀ ਵਿਕਟ ਅਨੁਭੂਤੀ ਤੋਂ ਤੜਪਦੀ ਹੋਈ ਆਰੀਆ ਜਾਤੀ ਨੂੰ ਪੁਸ਼ਟੀ-ਭਗਤੀ ਦੇ ਪੋਸ਼ਣ ਦੁਆਰਾ ਜੀਵਤ ਰਖਣ ਦਾ ਸ਼ਲਾਘਾਯੋਗ ਜਤਨ ਕੀਤਾ ਹੈ। ਇਸ ਵਿਚ ਸੰਦੇਹ ਨਹੀਂ ਕਿ ਇਸ ਪ੍ਰਕਾਰ ਦੀ ਪੂਜਾ ਪੱਧਤੀ ਨੇ ਹਿੰਦੂਤਵ ਨੂੰ ਸਥਿਰ ਰਖਣ ਵਿਚ ਬੜੀ ਸਹਾਇਤਾ ਦਿਤੀ। ਇਸ ਆਤਮ ਪੋਸ਼ਣ, ਲੋਕ ਵਿਧਾਇਕ ਪੋਸ਼ਕ ਵੈਭਵ ਦੇ ਸਾਹਮਣੇ ਅਸੀਂ ਯਵਨ-ਵੈਭਵ ਨੂੰ ਵੀ ਤੁੱਛ ਸਮਝਿਆ ਅਤੇ ਆਪਣੇ ਸਵੈ-ਅਭਿਮਾਨ ਨੂੰ ਠੇਸ ਨਾ ਲਗਣ ਦਿਤੀ। ਇਸ ਭਗਤੀ ਨੇ ਭਗਤਾਂ ਨੂੰ ਆਪਣਾ ਸੁੱਖ-ਦੁੱਖ ਭਗਵਾਨ ਦੇ ਨਾਲ ਇਕ ਕਰ ਦਿਤਾ ਸੀ।"[1]

**ਕ੍ਰਿਸ਼ਨ-ਭਗਤੀ ਦਾ ਵਿਕਾਸ :**

ਸੁਆਮੀ ਵਲੱਭਾਚਾਰੀਆ ਨੇ ਜਿਸ ਕ੍ਰਿਸ਼ਨ ਦੀ ਭਗਤੀ ਦਾ ਪ੍ਰਚਾਰ ਕੀਤਾ ਉਸਦੇ ਵਿਕਾਸ ਦੀ ਕਥਾ ਵੀ ਬੜੀ ਮਨੋਰੰਜਨਕਾਰੀ ਹੈ। ਇਤਿਹਾਸ ਵਿਚ ਵੀਰ-ਯੋਧਾ ਅਤੇ ਰਾਜਨੀਤਿਕਾਰ ਕ੍ਰਿਸ਼ਨ ਅਤੇ ਰਿਸ਼ੀ ਘੋਰ ਅੰਗੀਰਸ ਦੇ ਚੇਲੇ ਕ੍ਰਿਸ਼ਨ ਦਾ ਉੱਲੇਖ ਮਿਲਦਾ ਹੈ। ਕੁਝ ਪੁਰਾਣਾਂ ਵਿਚ ਇਨ੍ਹਾਂ ਦੋਹਾਂ ਕ੍ਰਿਸ਼ਨਾਂ ਤੋਂ ਵੱਖ ਲੀਲਾ-ਰਸਿਕ ਕ੍ਰਿਸ਼ਨ ਦਾ ਵੀ ਵਰਣਨ ਹੋਇਆ ਹੈ। ਇਸ ਪ੍ਰਕਾਰ ਇਤਿਹਾਸ ਤੇ ਪੁਰਾਣ ਅਨੁਸਾਰ ਤਿੰਨ ਕ੍ਰਿਸ਼ਨ ਹੋਏ

---

[1] 'ਸੂਰ ਸੌਰਭ'—ਪੰਨਾ 164।

ਹਨ, ਬਾਅਦ ਵਿਚ ਇਕੋ ਹੀ ਵਿਅਕਤੀ ਵਿਚ ਇਨ੍ਹਾਂ ਦਾ ਸਮਾਵੇਸ਼ ਕਰਕੇ ਵੀਰ-ਯੋਧਾ ਰਾਜਨੀਤੀਕਾਰ, ਰਾਜਾ, ਵੇਦਾਂ ਦਾ ਗਿਆਤਾ, ਯੋਗੀਰਾਜ ਅਤੇ ਗਵਾਲਿਆਂ ਤੇ ਗੋਪੀਆਂ ਨਾਲ ਲੀਲਾ ਕਰਨ ਵਾਲਾ ਕ੍ਰਿਸ਼ਨ ਕਲਪਿਤ ਕਰ ਲਿਆ ਗਿਆ। ਪੁਰਾਣਾਂ ਵਿਚ ਲੀਲਾਧਾਰੀ ਜਿਸ ਕ੍ਰਿਸ਼ਨ ਦਾ ਉੱਲੇਖ ਮਿਲਦਾ ਹੈ ਉਸ ਨੂੰ ਪੜ੍ਹਨ-ਲਿਖਣ ਦਾ ਕੋਈ ਅਵਸਰ ਨਹੀਂ ਮਿਲਿਆ ਸੀ। ਜਦਕਿ ਮਹਾਭਾਰਤ ਵਾਲੇ ਕ੍ਰਿਸ਼ਨ ਬਾਰੇ ਕਿਹਾ ਜਾਂਦਾ ਹੈ ਕਿ ਉਹ ਵੇਦ ਵੇਤਾ ਅਤੇ ਵੀਰ ਯੋਧਾ ਸੀ। ਉਪਨਿਸ਼ਦਾਂ ਵਿਚ ਜਿਸ ਕ੍ਰਿਸ਼ਨ ਬਾਰੇ ਲਿਖਿਆ ਹੈ, ਉਹ ਘੋਰ ਅੰਗੀਰਸ ਦਾ ਸ਼ਿੱਸ਼ ਸੀ ਅਤੇ ਉਸਤੋਂ ਉਸਨੇ ਵੇਦ-ਯੋਗ ਦੀ ਸਿੱਖਿਆ ਲਈ ਸੀ। ਮਹਾਭਾਰਤ ਅਨੁਸਾਰ ਸ੍ਰੀ ਕ੍ਰਿਸ਼ਨ ਨੇ ਸਾਤਵੱਤ ਧਰਮ ਦਾ ਪ੍ਰਵਰਤਨ ਕੀਤਾ ਸੀ।

ਰਿਗਵੇਦ ਤੇ ਅਥਰਵ ਵੇਦ ਵਿਚ ਰਾਧਾ, ਗਊ, ਬਿਰਜ, ਗੋਪ, ਕਾਲੀ ਨਾਗ, ਬਿਰਸ਼ਭਾਨੂ, ਰੋਹਿਣੀ, ਕ੍ਰਿਸ਼ਨ ਤੇ ਅਰਜੁਨ ਦਾ ਉੱਲੇਖ ਮਿਲਦਾ ਹੈ। ਉਦਾਹਰਣ ਲਈ :

(1) ਸਤੋਂਤ੍ਰ ਰਾਧਾਨਾਂ ਪਤੇ। (ਰਿਗ. 1-30-29)

(2) ਗਵਾਮਯ ਵ੍ਰਜੰ ਵਿਧਿ ॥ (ਰਿਗ. 1-10-7)

(3) ਦਾਸ ਪਤਨੀ ਅਹਿ ਗੋਪਾ ਅਤਿਸ਼ਠਤ ॥ (ਰਿਗ. 1-32-11)

(4) ਤਵ ਨ੍ਰਿਚਕਸਾ ਵ੍ਰਿਸ਼ਭਾਨੂ ਪੂਰਵੀ ਕ੍ਰਿਸ਼ਣਾਸਵਾਗਨੇ ਅਰੁਸ਼ੋ ਵਿਭਾਹਿ ॥ (ਅਥਰਵ. 3-15-3)

(5) ਤਮੇਤਦਾਧਾਰ ਯ: ਕ੍ਰਿਸ਼ਣਾਸੁ ਰੋਹਿਣੀਸੁ। (ਰਿਗ. 8-93-3)

(6) ਕ੍ਰਿਸ਼ਣਾ ਰੂਪਾਣਿ ਅਰਜੁਨਾ ਵਿਥੋਮਦੇ ॥ (ਰਿਗ. 10-21-3)

ਵੇਦਾਂ ਵਿਚ ਵਰਤੇ ਗਏ ਕ੍ਰਿਸ਼ਨ, ਅਰਜੁਨ, ਰਾਧਾ, ਬਿਰਜ ਤੇ ਗਊ ਆਦਿ ਸ਼ਬਦ ਇਤਿਹਾਸਕ ਪਾਤਰ ਕ੍ਰਿਸ਼ਨ ਅਤੇ ਉਸ ਨਾਲ ਸੰਬੰਧਤ ਵਿਅਕਤੀਆਂ ਵੱਲ ਕੋਈ ਇਸ਼ਾਰਾ ਨਹੀਂ ਕਰਦੇ। ਇਥੇ ਇਨ੍ਹਾਂ ਦੇ ਭਿੰਨ-ਭਿੰਨ ਅਰਥ ਹਨ। ਰਾਧਾ ਦਾ ਅਰਥ ਹੈ—ਅੰਨ-ਧਨ ਤੇ ਇਕ ਨਛੱਤਰ; ਗਊ ਦਾ ਅਰਥ ਹੈ ਕਿਰਣਾਂ ਤੇ ਬਿਰਜ। ਇਨ੍ਹਾਂ ਕਿਰਣਾਂ ਦੀ ਥਾਂ ਦਯੋ (ਦ੍ਯੌ) ਹੈ; ਕ੍ਰਿਸ਼ਨ ਰਾਤ ਦਾ ਤੇ ਅਰਜੁਨ ਦਿਨ ਦਾ ਪ੍ਰਤੀਕ ਹੈ; ਵ੍ਰਿਸ਼ਣ ਦਾ ਅਰਥ ਹੈ ਬਲਵਾਨ ਤੇ ਰੋਹਿਣੀ ਇਕ ਨਛੱਤਰ ਦਾ ਨਾਂ ਹੈ। ਵੇਦਾਂ ਦੇ ਇਨ੍ਹਾਂ ਸ਼ਬਦਾਂ ਦੇ ਆਧਾਰ ਤੇ ਬਾਅਦ ਵਿਚ ਵਿਅਕਤੀਆਂ ਦੇ ਨਾਂ ਰਖੇ ਗਏ ਜਿਵੇਂ ਕਿ ਅੱਜ ਵੀ ਧਾਰਮਿਕ ਪੁਰਸ਼ਾਂ ਜਾਂ ਪ੍ਰਸਿੱਧ ਇਤਿਹਾਸਕ ਵਿਅਕਤੀਆਂ ਦੇ ਨਾਂ ਤੇ ਨਾਮਕਰਣ ਕੀਤਾ ਜਾਂਦਾ ਹੈ।

ਛਾਂਦੋਗ ਉਪਨਿਸ਼ਦ ਵਿਚ ਵੀ ਕ੍ਰਿਸ਼ਨ ਦਾ ਉੱਲੇਖ ਮਿਲਦਾ ਹੈ। ਇਥੇ ਇਸਨੂੰ ਦੇਵਕੀ ਪੁੱਤਰ ਤੇ ਘੋਰ ਅੰਗੀਰਸ ਰਿਸ਼ੀ ਦਾ ਸ਼ਿੱਸ਼ ਦਸਿਆ ਗਿਆ ਹੈ। ਘੋਰ ਅੰਗੀਰਸ ਨੇ ਕ੍ਰਿਸ਼ਨ ਨੂੰ ਵੇਦ–ਵੇਦਾਂਤ ਅਤੇ ਯੋਗ ਦੀ ਸਿੱਖਿਆ ਦਿਤੀ ਸੀ। ਉਸ ਨੇ ਯੱਗ ਦੀ ਦਖਿਣਾ ਬਾਰੇ ਕਿਹਾ ਹੈ ਕਿ ਤਪ, ਦਾਨ, ਸਰਲਤਾ, ਅਹਿੰਸਾ ਅਤੇ ਸੱਚੇ ਵਚਨ ਹੀ ਯੱਗ ਦੀ ਦਖਿਣਾ ਹੈ। ਉਸਨੇ ਧਨ-ਦੌਲਤ ਦਾ ਨਿਖੇਧ ਕੀਤਾ ਤੇ ਉਸ ਦੀ ਸਿੱਖਿਆਵਾਂ ਦੀ ਛਾਪ ਗੀਤਾ ਵਿਚ ਵੀ ਵੇਖਣ ਨੂੰ ਮਿਲਦੀ ਹੈ। ਸੱਤ-ਅਹਿੰਸਾ ਤਾਂ ਸਾਤਵੱਤ ਧਰਮ ਦੇ ਮੂਲ ਆਧਾਰ ਹਨ। ਮਹਾਭਾਰਤ ਵਿਚ ਲਿਖਿਆ ਹੈ ਕਿ ਕ੍ਰਿਸ਼ਨ ਨੇ ਸਾਤਵੱਤ ਧਰਮ ਦਾ ਪ੍ਰਵਰਤਨ ਕੀਤਾ

ਤੇ ਉਸ ਦੀਆਂ ਸਿੱਖਿਆਵਾਂ ਕਾਰਨ ਲੋਕ ਉਸ ਨੂੰ ਭਗਵਾਨ ਵਾਂਗ ਪੂਜਣ ਲਗ ਪਏ ਸਨ। ਵਿਦੁਰ ਕ੍ਰਿਸ਼ਨ ਨੂੰ ਭਗਵਾਨ ਹੀ ਮੰਨਦਾ ਸੀ ਤੇ ਅੰਤ ਵਿਚ ਭੀਸ਼ਮ ਨੇ ਵੀ ਉਸ ਦੀ ਭਗਵਾਨ ਰੂਪ ਵਿਚ ਪੂਜਾ ਕੀਤੀ ਸੀ। ਅਸਲ ਵਿਚ ਇਸ ਦਾ ਕਾਰਨ ਇਹ ਜਾਪਦਾ ਹੈ ਕਿ ਕ੍ਰਿਸ਼ਨ ਨੇ ਘੋਰ ਅੰਗੀਰਸ ਰਿਸ਼ੀ ਤੋਂ ਸਿੱਖਿਆ ਲੈ ਕੇ ਯੱਗ-ਵਿਧਾਨ ਅਤੇ ਯੱਗ ਵਿਚ ਪਸ਼ੂ-ਬਲੀ ਦਾ ਕਰੜਾ ਵਿਰੋਧ ਕੀਤਾ ਸੀ। ਉਸਨੇ ਸੱਤ, ਤੱਪ, ਅਹਿੰਸਾ, ਦਾਨ, ਸੰਜਮ ਸ਼ੀਲ-ਸੰਤੋਖ ਅਤੇ ਪਰਉਪਕਾਰ ਆਦਿ ਦਾ ਪ੍ਰਚਾਰ ਕੀਤਾ ਸੀ ਤੇ ਲੋਕੀਂ ਵੇਦਾਂ-ਉਪਨਿਸ਼ਦਾਂ ਦੇ ਯੱਗ-ਵਿਧਾਨ, ਕਰਮ-ਕਾਂਡ ਅਤੇ ਹੋਰ ਅਨੇਕ ਪ੍ਰਕਾਰ ਦੇ ਰਸਮੀ ਰੀਤੀ-ਰਿਵਾਜਾਂ ਤੋਂ ਤੰਗ ਆ ਚੁਕੇ ਸਨ। ਉਸ ਯੁਗ ਵਿਚ ਵੇਦਾਂ ਤੇ ਉਪਨਿਸ਼ਦਾਂ ਦੇ ਉਪਦੇਸ਼ਾਂ ਨੂੰ ਕੋਈ ਵੀ ਚੈਲੰਜ ਨਹੀਂ ਕਰ ਸਕਦਾ ਸੀ, ਪਰ ਕ੍ਰਿਸ਼ਨ ਨੇ ਉਸ ਦੀ ਪ੍ਰਭੁਤਾ ਨੂੰ ਵੰਗਾਰਿਆ ਤੇ ਯੱਗ ਆਦਿ ਨੂੰ ਨਿਸਫਲ ਦਸਿਆ। ਵੇਦ, ਧਰਮ ਦੇ ਮੁਕਾਬਲੇ ਲੋਕਾਂ ਵਿਚ ਉਸਦੇ ਸਾਤਵੱਤ ਧਰਮ ਦਾ ਖੂਬ ਪ੍ਰਚਾਰ ਹੋਇਆ।

ਮਹਾਭਾਰਤ ਕਾਲ ਵਿਚ ਕ੍ਰਿਸ਼ਨ ਨੂੰ ਵਿਸ਼ਨੂੰ ਦਾ ਅਵਤਾਰ ਮੰਨ ਲਿਆ ਗਿਆ ਸੀ ਪਰ ਪੁਰਾਣਾਂ ਵਿਚ ਉਸਨੂੰ ਨਿਰਗੁਣ ਤੇ ਸਗੁਣ ਬ੍ਰਹਮ ਕਹਿ ਕੇ ਉਸ ਦੀ ਭਗਤੀ ਦਾ ਪ੍ਰਚਾਰ ਕੀਤਾ ਗਿਆ। ਹਰਿਵੰਸ਼ ਪੁਰਾਣ, ਬ੍ਰਹਮ-ਪੁਰਾਣ, ਪਦਮ-ਪੁਰਾਣ, ਵਾਯੁ ਪੁਰਾਣ, ਵਾਮਨ ਪੁਰਾਣ, ਬ੍ਰਹਮਵੈਵਰਤ ਪੁਰਾਣ ਅਤੇ ਭਾਗਵਤ ਪੁਰਾਣ ਵਿਚ ਕ੍ਰਿਸ਼ਨ ਦੇ ਜੀਵਨ ਦੇ ਨਾਲ-ਨਾਲ ਉਸ ਦੀਆਂ ਬਾਲ–ਲੀਲਾਵਾਂ ਤੇ ਰਾਸ-ਲੀਲਾਵਾਂ ਦਾ ਵਿਸਥਾਰ ਨਾਲ ਵਰਣਨ ਕੀਤਾ ਗਿਆ ਹੈ। ਮਨੁੱਖੀ ਮਨ ਦੀ ਇਕ ਚਿੱਤਰੰਜਨਕਾਰੀ ਵਿਰਤੀ ਹੁੰਦੀ ਹੈ, ਜਿਹੜੀ ਲੀਲਾ ਨੂੰ ਵੇਖ ਕੇ ਪ੍ਰਫੁਲਿਤ ਹੋ ਜਾਂਦੀ ਹੈ। ਇਸੇ ਵਿਰਤੀ ਦੇ ਆਧਾਰ ਤੇ ਹੀ ਪੁਰਾਣਕਕਾਰਾਂ ਨੇ ਕ੍ਰਿਸ਼ਨ ਦੀਆਂ ਲੀਲਾਵਾਂ ਦੀ ਯੋਜਨਾ ਕੀਤੀ ਸੀ। ਕ੍ਰਿਸ਼ਨ ਦਾ ਵੀਰ-ਯੋਧਾ, ਰਾਜਨੀਤਿਕਾਰ ਜਾਂ ਦਾਰਸ਼ਨਿਕ ਰੂਪ ਤਾਂ ਕੁਝ ਕੁ ਲੋਕਾਂ ਨੂੰ ਪ੍ਰਭਾਵਿਤ ਕਰ ਸਕਿਆ ਸੀ, ਪਰ ਉਸਦੇ ਲੀਲਾ-ਧਾਰੀ ਰੂਪ ਨੇ ਹਰੇਕ ਭਾਰਤ ਵਾਸੀ ਨੂੰ ਪ੍ਰਭਾਵਿਤ ਕੀਤਾ। ਇਸੇ ਲੀਲਾ-ਧਾਰੀ ਰੂਪ ਦਾ ਪੂਰਨ ਵਿਕਾਸ ਮੱਧਕਾਲੀਨ ਕ੍ਰਿਸ਼ਨ-ਭਗਤੀ-ਕਾਵਿ ਵਿਚ ਮਿਲਦਾ ਹੈ।

ਬਾਲ-ਲੀਲਾ ਤੇ ਗਊ ਚਾਰਨ ਲੀਲਾ ਲਈ ਤਾਂ ਕ੍ਰਿਸ਼ਨ ਦੇ ਬਾਲ-ਸਖਾ ਗੋਪਾਂ ਦੀ ਲੋੜ ਸੀ, ਪਰ ਰਾਸ ਲੀਲਾ ਲਈ ਕਵੀਆਂ ਤੇ ਪੁਰਾਣਕਾਰਾਂ ਨੇ ਰਾਧਾ ਅਤੇ ਹੋਰ ਗੋਪੀਆਂ ਦੀ ਕਲਪਨਾ ਕਰ ਲਈ। ਮਹਾਭਾਰਤ, ਹਰਿਵੰਸ਼, ਬ੍ਰਹਮ, ਵਿਸ਼ਨੂੰ ਅਤੇ ਭਾਗਵਤ ਪੁਰਾਣਾਂ ਵਿਚ ਰਾਧਾ ਦਾ ਉੱਲੇਖ ਨਹੀਂ ਮਿਲਦਾ। ਪੇਂਡੂ ਗੀਤਾਂ ਵਿਚ 'ਰਾਧਾ' ਸ਼ਬਦ ਦੀ ਪ੍ਰਸਿੱਧੀ ਦੇ ਕੁਝ ਪ੍ਰਮਾਣ ਅਵੱਸ਼ ਮਿਲਦੇ ਹਨ। ਹਾਲ ਗਾਥਾ ਸਪਤਸਤੀ ਵਿਚ ਅਜਿਹੇ ਕਈ ਗੀਤ ਹਨ ਜਿਨ੍ਹਾਂ ਵਿਚ ਰਾਧਾ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਸਭ ਤੋਂ ਪਹਿਲਾ ਨਿੰਬਾਰਕਾ-ਚਾਰੀਆ ਨੇ ਖਿਟਸ਼ਤਾਨੁਜਾ ਨੂੰ ਰਾਧਾ ਕਹਿਕੇ ਇਸ ਨੂੰ ਕ੍ਰਿਸ਼ਨ ਦੀ ਪਤਨੀ ਸਵੀਕਾਰ ਕੀਤਾ। ਪ੍ਰਸਿੱਧ ਇਤਿਹਾਸਕਾਰ ਭੰਡਾਰਕਰ ਦਾ ਵਿਚਾਰ ਹੈ ਕਿ ਸੀਰਿਆ ਤੋਂ ਜਿਹੜੇ ਆਭੀਰ ਲੋਕ ਭਾਰਤ ਆਏ ਸਨ ਰਾਧਾ ਉਨ੍ਹਾਂ ਦੀ ਇਸ਼ਟ (ਪੂਜ) ਦੇਵੀ ਸੀ ਤੇ ਉਨ੍ਹਾਂ ਨੇ ਕ੍ਰਿਸ਼ਨ ਨਾਲ ਇਸ ਨੂੰ ਸਥਾਪਿਤ ਕਰ ਦਿਤਾ। ਬ੍ਰਹਮ ਵੈਵਰਤ ਪੁਰਾਣ ਵਿਚ ਰਾਧਾ ਨੂੰ ਪੂਰਾ ਮਹੱਤਵ ਦਿਤਾ ਗਿਆ ਹੈ ਤੇ ਇਸ ਪੁਰਾਣ ਨੇ ਭਾਰਤੀ-ਭਗਤੀ ਦਾ ਰੂਪ ਹੀ ਬਦਲ ਦਿਤਾ।

ਇਸੇ ਨੂੰ ਆਧਾਰ ਬਣਾ ਕੇ ਗੀਤ ਗੋਬਿੰਦ ਦੀ ਰਚਨਾ ਕੀਤੀ ਗਈ ਤੇ ਬਾਅਦ ਵਿਚ ਵਿਦਿਆਪਤੀ ਅਤੇ ਹੋਰ ਕਵੀਆਂ ਨੇ ਰਾਧਾ ਤੇ ਕ੍ਰਿਸ਼ਨ ਦੀ ਪ੍ਰੇਮ-ਲੀਲਾ ਨੂੰ ਆਪਣੇ ਕਾਵਿ ਦਾ ਆਧਾਰ ਬਣਾ ਲਿਆ। ਮੱਧਕਾਲ ਵਿਚ ਰਾਧਾ ਤੇ ਕ੍ਰਿਸ਼ਨ ਦੀ ਪ੍ਰੇਮ-ਲੀਲਾ ਪੂਰਨ ਵਿਕਾਸ ਤੇ ਪਹੁੰਚ ਗਈ।

**ਕ੍ਰਿਸ਼ਨ ਦਾ ਬ੍ਰਹਮ ਰੂਪ :**

ਸੂਰਦਾਸ ਨੇ ਸੁਆਮੀ ਵਲੱਭਾਚਾਰੀਆ ਤੋਂ ਦੀਖਿਆ ਲਈ ਸੀ। ਦੀਖਿਅਤ ਹੋਣ ਤੋਂ ਪਹਿਲਾਂ ਉਸ ਤੇ ਸ਼ੈਵ-ਮੱਤ ਅਤੇ ਵੈਸ਼ਣਵ-ਮੱਤ ਦੇ ਕੁਝ ਸੰਪਰਦਾਵਾਂ ਦਾ ਜ਼ਰੂਰ ਪ੍ਰਭਾਵ ਸੀ, ਪਰ ਇਸ ਤੋਂ ਬਾਅਦ ਉਸਨੇ ਸੁਆਮੀ ਵਲੱਭ ਦੇ ਵਿਚਾਰਾਂ ਨੂੰ ਆਤਮਸਾਤ ਕਰ ਲਿਆ। ਵਲੱਭਾਚਾਰੀਆ ਨੇ ਸਿੱਧਾਂਤ ਰੂਪ ਵਿਚ ਸ੍ਰੀ ਕ੍ਰਿਸ਼ਨ ਨੂੰ ਨਿਰਗੁਣ, ਨਿਰਾਕਾਰ, ਅਲੱਖ, ਅਭੇਦ, ਅਨੰਤ, ਅਸੀਮ, ਆਦਿ ਅਨਾਦਿ, ਸਰਬ-ਵਿਆਪੀ ਤੇ ਸਰਬ ਸ਼ਕਤੀਮਾਨ ਕਿਹਾ ਹੈ। ਸਿੱਧਾਂਤ ਵਿਚ ਰੂਪ ਸੂਰਦਾਸ ਵੀ ਸ੍ਰੀ ਕ੍ਰਿਸ਼ਨ ਦੇ ਅਜਿਹੇ ਰੂਪ ਨੂੰ ਹੀ ਸਵੀਕਾਰ ਕਰਦਾ ਹੈ। ਨਿਰਾਕਾਰ ਤੇ ਨਿਰਗੁਣ ਬ੍ਰਹਮ ਦੀ ਮਹਿਮਾਂ ਨੂੰ ਕੋਈ ਨਹੀਂ ਜਾਣ ਸਕਦਾ। ਉਹ ਮਨ, ਬੁੱਧੀ ਅਤੇ ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ। ਸਰਬ ਸ਼ਕਤੀਮਾਨ ਪਰਮੇਸ਼ਰ ਜੋ ਚਾਹੇ ਕਰ ਸਕਦਾ ਹੈ। ਇਸੇ ਭਾਵ ਨੂੰ ਸੂਰਦਾਸ ਲਿਖਦਾ ਹੈ ਕਿ :

ਅਵਿਗਤ ਗਤਿ ਜਾਨੀ ਨ ਪਰੈ।
ਅਤਿ ਅਗਾਧ ਮਨ ਅਗਮ ਅਗੋਚਰ ਕਿਹਿ ਬਿਧਿ ਬੁੱਧੀ ਸੰਚਰੈ।

ਇਸ ਮਨ ਲਈ ਉਹ ਅਥਾਹ ਹੈ, ਅਗਮ ਹੈ ਤੇ ਅਗੋਚਰ ਹੈ, ਬੁੱਧੀ ਵੀ ਉਸ ਦਾ ਪਾਰ ਨਹੀਂ ਪਾ ਸਕਦੀ। ਅਜਿਹੇ ਨਿਰਾਕਾਰ ਬ੍ਰਹਮ ਦੀ ਅਨੁਭੂਤੀ ਜਦ ਸਾਧਕ ਨੂੰ ਹੁੰਦੀ ਹੈ ਤਾਂ ਉਹ ਉਸਦੇ ਆਨੰਦ ਨੂੰ ਸ਼ਬਦਾਂ ਰਾਹੀਂ ਪ੍ਰਗਟ ਨਹੀਂ ਕਰ ਸਕਦਾ ਹੈ। ਜਿਸ ਤਰ੍ਹਾਂ ਕਿਸੇ ਗੂੰਗੇ ਨੂੰ ਮਿੱਠਾ ਫਲ ਖੁਆ ਕੇ ਪੁਛਿਆ ਜਾਵੇ ਕਿ ਦਸ ਇਸ ਦਾ ਸੁਆਦ ਕਿਹੋ ਜਿਹਾ ਹੈ ? ਤਾਂ ਉਹ ਉਸ ਸੁਆਦ ਬਾਰੇ ਕਦੇ ਵੀ ਨਹੀਂ ਦਸ ਸਕੇਗਾ। ਮਨ ਤੇ ਵਾਣੀ ਉਸ ਅਗਮ-ਅਗੋਚਰ ਬ੍ਰਹਮ ਨੂੰ ਵਿਅਕਤ ਨਹੀਂ ਕਰ ਸਕਦੇ। ਜਿਹੜਾ ਉਸ ਨੂੰ ਜਾਣਦਾ ਹੈ, ਉਹੀ ਉਸਦੇ ਆਨੰਦ ਨੂੰ ਮਾਣ ਸਕਦਾ ਹੈ। ਉਹ ਬ੍ਰਹਮ ਰੂਪ, ਰੇਖ, ਜਾਤੀ, ਗੁਣ, ਜੁਗਤੀ ਆਦਿ ਸਭ ਤੋਂ ਪਰੇ ਹੈ। ਸੂਰਦਾਸ ਲਿਖਦਾ ਹੈ ਕਿ :

ਅਵਿਗਤ ਗਤਿ ਕਛੁ ਕਹਤ ਨ ਆਵੈ।
ਜਿਉਂ ਗੂੰਗੇ ਮੀਠੇ ਫ਼ਲ ਕੋ, ਰਸ ਅੰਤਰਗਤ ਹੀ ਭਾਵੈ।
ਪਰਮ ਸਵਾਦ ਸਬਹੀ ਸੁ ਨਿਰੰਤਰ ਅਮਿਤ ਤੋਸ਼ ਉਪਜਾਵੈ ॥
ਮਨ ਬਾਨੀ ਕੋਂ ਅਗਮ ਅਗੋਚਰ ਸੋ ਜਾਨੈ ਜੋ ਪਾਵੈ ॥
ਰੂਪ ਰੇਖ ਗੁਨ ਜਾਤ ਜੁਗਤਿ ਬਿਨੁ ਨਿਰਾਲੰਬ ਮਨ ਕਹੋ ਕਿਤ ਧਾਵੈ ॥

ਉਪਨਿਸ਼ਦਾਂ ਵਿਚ ਬ੍ਰਹਮ ਦੇ ਅਜਿਹੇ ਰੂਪ ਦਾ ਵਿਸਥਾਰ ਨਾਲ ਵਰਣਨ ਕੀਤਾ ਗਿਆ ਹੈ। ਨਿਰਗੁਣ ਤੇ ਨਿਰਾਕਾਰ ਬ੍ਰਹਮ ਦਾ ਇਹ ਰੂਪ ਉਪਾਸ਼ਨਾ ਦਾ ਵਿਸ਼ਾ ਹੈ। ਕਿਸੇ ਏਕਾਂਤ ਥਾਂ ਤੇ ਬੈਠ ਕੇ ਗੁਰੂ ਦੇ ਦਸੇ ਹੋਏ ਤਰੀਕੇ ਨਾਲ ਮਨ ਨੂੰ ਏਕਾਗਰ ਕਰਕੇ ਹੀ ਅਜਿਹੇ

ਬ੍ਰਹਮ ਦੀ ਉਪਾਸ਼ਨਾ ਕੀਤੀ ਜਾ ਸਕਦੀ ਹੈ। ਬ੍ਰਹਮ ਦੇ ਇਸ ਰੂਪ ਦੀ ਅਨੁਭੂਤੀ ਹਰੇਕ ਨੂੰ ਨਹੀਂ ਹੋ ਸਕਦੀ, ਕੋਈ ਵਿਰਲਾ ਮਨੁੱਖ ਹੀ ਉਸ ਦੇ ਇਸ ਰੂਪ ਦਾ ਅਨੁਭਵ ਕਰ ਸਕਦਾ ਹੈ। ਉਪਨਿਸ਼ਦਾਂ ਦੇ ਰਿਸ਼ੀਆਂ ਨੇ, ਸਿੱਧਾਂ ਅਤੇ ਨਾਥਾਂ ਨੇ ਅਤੇ ਮੱਧਕਾਲ ਦੇ ਨਿਰਗੁਣਵਾਦੀ ਸੰਤਾਂ ਨੇ ਹੀ ਪਰਮਾਤਮਾ ਦੇ ਨਿਰਾਕਾਰ ਤੇ ਨਿਰਗੁਣ ਰੂਪ ਦੀ ਅਨੁਭੂਤੀ ਕੀਤੀ ਸੀ। ਨਿਰਗੁਣਵਾਦੀਆਂ ਦਾ ਇਹ ਤਰਕ ਕਿਸੇ ਸੀਮਾ ਤੀਕ ਸਹੀ ਜਾਪਦਾ ਹੈ ਕਿ ਦੇਸ਼ ਅਤੇ ਕਾਲ ਦੀ ਸੀਮਾ ਵਿਚ ਬੰਨਿਆ ਕੋਈ ਵੀ ਵਿਅਕਤੀ, ਭਾਵੇਂ ਉਹ ਰਾਮ ਤੇ ਕ੍ਰਿਸ਼ਨ ਜਿਹਾ ਅਵਤਾਰ ਵੀ ਕਿਉਂ ਨਾ ਹੋਵੇ, ਪਰਮਾਤਮਾ ਨਹੀਂ ਹੋ ਸਕਦਾ ਕਿਉਂਕਿ ਇਹ ਬ੍ਰਹਿਮੰਡ ਅਤਿਅੰਤ ਵਿਸ਼ਾਲ, ਅਸੀਮ ਤੇ ਅਦਭੁਤ ਹੈ ਤੇ ਇਸ ਦੀ ਰਚਨਾ ਅਵਤਾਰਵਾਦੀ ਰਾਮ ਤੇ ਕ੍ਰਿਸ਼ਨ ਨਹੀਂ ਕਰ ਸਕਦੇ। ਇਸ ਦੀ ਰਚਨਾ ਉਹੀ ਸ਼ਕਤੀ ਕਰ ਸਕਦੀ ਹੈ ਜਿਹੜੀ ਅਸੀਮ, ਅਨੰਤ ਤੇ ਦੇਸ-ਕਾਲ ਦੀਆਂ ਸੀਮਾਵਾਂ ਤੋਂ ਮੁਕਤ ਹੋਵੇ। ਇਹ ਸ਼ਕਤੀ ਨਿਰਾਕਾਰ ਬ੍ਰਹਮ ਹੈ।

**ਸਗੁਣ-ਭਗਤੀ :**

ਪਰ ਭਗਤੀ ਦੇ ਖੇਤਰ ਵਿਚ ਨਿਰਾਕਾਰ, ਨਿਰਗੁਣ, ਅਸੀਮ, ਅਨੰਤ ਤੇ ਆਦਿ-ਅਨਾਦਿ ਬ੍ਰਹਮ ਭਗਤੀ ਦਾ ਅਧਾਰ ਨਹੀਂ ਬਣ ਸਕਦਾ। ਜਿਸ ਬ੍ਰਹਮ ਦਾ ਕੋਈ ਰੂਪ ਨਹੀਂ, ਕੋਈ ਆਕਾਰ ਨਹੀਂ ਅਤੇ ਜਿਹੜਾ ਮਨ, ਬੁੱਧੀ ਅਤੇ ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ, ਉਹ ਕਿਸੇ ਦੀ ਹਿਰਦੈਗਤ ਭਾਵਨਾ ਦਾ ਕਿਵੇਂ ਆਧਾਰ ਹੋ ਸਕਦਾ ਹੈ ? ਗੀਤਾ ਅਨੁਸਾਰ ਨਿਰਗੁਣ ਬ੍ਰਹਮ ਦਾ ਸਗੁਣ ਰੂਪ ਵਿਚ ਅਵਤਾਰ ਧਾਰਨ ਕਰਨ ਦਾ ਇਕ ਵਿਸ਼ੇਸ਼ ਉਦੇਸ਼ ਹੈ। ਜਦ ਇਸ ਧਰਤੀ ਤੇ ਪਾਪ ਤੇ ਪਾਪੀ ਵੱਧ ਜਾਂਦੇ ਹਨ, ਸਾਧੂ ਤੇ ਧਰਮ ਦੀ ਸਮਾਪਤੀ ਹੋਣ ਲਗਦੀ ਹੈ ਤਾਂ ਪਰਮਾਤਮਾ ਸਾਧੂਆਂ ਤੇ ਧਰਮ ਦੀ ਰੱਖਿਆ ਲਈ ਅਤੇ ਪਾਪੀਆਂ ਦੇ ਨਾਸ ਲਈ ਅਵਤਾਰ ਧਾਰਨ ਕਰਕੇ ਪ੍ਰਗਟ ਹੁੰਦਾ ਹੈ। ਸ੍ਰੀ ਕ੍ਰਿਸ਼ਨ ਦਾ ਜਨਮ ਵੀ ਅਸੁਰਾਂ ਦੇ ਸੰਹਾਰ ਲਈ ਹੋਇਆ ਸੀ :

ਗੋਕੁਲ ਪ੍ਰਗਟ ਭਏ ਹਰਿ ਆਈ।
ਅਮਰ ਉਧਾਰਨ, ਅਸੁਰ ਸੰਹਾਰਨ ਅੰਤਰਜਾਮੀ ਤ੍ਰਿਭੁਵਨ ਰਾਈ ॥

ਸ਼ੁੱਧ ਅਦਵੈਤਵਾਦ ਦੇ ਵਿਵਹਾਰਕ ਪੱਖ ਪੁਸ਼ਟੀ ਮਾਰਗ ਅਨੁਸਾਰ ਬ੍ਰਹਮ ਦਾ ਸਗੁਣ ਰੂਪ ਧਾਰਨ ਕਰਨਾ ਕੇਵਲ ਲੀਲਾ ਲਈ ਹੀ ਹੈ। ਸ੍ਰੀ ਹਰਿ ਰਾਇ ਨੇ ਲਿਖਿਆ ਹੈ ਕਿ, "ਸਰਵ ਲੀਲਾ ਅਨੁਭਵਤ: ਪੁਸ਼ਟੀ ਮਾਰਗ: ਸ ਕਥਯਤੇ।" ਦੂਜੇ ਸ਼ਬਦਾਂ ਵਿਚ, ਪੁਸ਼ਟੀ ਮਾਰਗ ਦਾ ਸਿੱਧਾ ਸਬੰਧ ਹਰਿ ਦੀ ਲੀਲਾ ਨਾਲ ਹੈ। ਇਸ ਮਾਰਗ ਵਿਚ ਦੀਖਿਅਤ ਹੋਣ ਬਾਦ ਹੀ ਸੂਰਦਾਸ ਨੇ ਕਿਹਾ ਹੈ ਕਿ :

ਸਬ ਬਿਧਿ ਅਗਮ ਵਿਚਾਰਹਿ ਤਾ ਤੋਂ
ਸੂਰ ਸਗੁਨ ਲੀਲਾ ਪਦ ਗਾਵੈ ॥

ਸੂਰ ਸਾਗਰ ਵਿਚ ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦੀਆਂ ਅਨੇਕ ਲੀਲਾਵਾਂ ਦਾ ਵਰਣਨ ਕੀਤਾ ਹੈ। ਸੁਵਿਧਾ ਲਈ ਇਨ੍ਹਾਂ ਨੂੰ ਹੇਠ ਲਿਖੇ ਸਿਰਲੇਖਾਂ ਵਿਚ ਵੰਡਿਆ ਜਾ ਸਕਦਾ ਹੈ :

(1) **ਬਾਲ-ਲੀਲਾ** : ਇਸ ਵਿਚ ਕ੍ਰਿਸ਼ਨ ਦਾ ਘੁਟਨਿਆਂ ਦੇ ਭਾਰ ਚਲਣਾ, ਮਿੱਟੀ ਖਾਣਾ, ਚੰਨ ਲੈਣ ਦਾ ਹੱਠ ਕਰਨਾ, ਮੱਖਣ ਚੁਰਾ ਕੇ ਖਾਣਾ, ਪਕੜੇ ਜਾਣ ਤੇ ਬਹਾਨੇ ਬਣਾਉਣਾ, ਗੋਪੀਆਂ ਦੇ ਘਰ ਮੱਖਣ ਲਈ ਚੋਰੀ ਕਰਨੀ, ਬਾਲ ਸਖਾ ਗੋਪਾਂ ਨਾਲ ਗਊਆਂ ਚਰਾਉਣ ਜਾਣਾ ਅਤੇ ਕਾਲੀ-ਦਮਨ ਆਦਿ ਲੀਲਾਵਾਂ ਨੂੰ ਲਿਆ ਜਾ ਸਕਦਾ ਹੈ। ਬਾਲ-ਕ੍ਰਿਸ਼ਨ ਦੇ ਸੁੰਦਰ ਰੂਪ ਦਾ ਵਰਣਨ ਕਰਦੇ ਹੋਏ ਮਹਾ ਕਵੀ ਸੂਰਦਾਸ ਲਿਖਦਾ ਹੈ ਕਿ, ਕ੍ਰਿਸ਼ਨ ਦੀਆਂ ਛੋਟੀਆਂ ਛੋਟੀਆਂ ਉਂਗਲੀਆਂ ਹਨ, ਕਮਰ ਵਿਚ ਕਰਧਨੀ ਬੰਨੀ ਹੋਈ ਹੈ, ਹੱਥਾਂ ਵਿਚ ਪਹੁੰਚੀ ਹੈ, ਗਲੇ ਵਿਚ ਸ਼ੇਰ ਦੇ ਨਹੁੰ ਵਾਲਾ ਕੰਠੁਲਾ ਹੈ, ਸਿਰ ਤੇ ਘੁੰਘਰਾਲੇ ਵਾਲ ਹਨ, ਅੱਖਾਂ ਵਿਚ ਕੱਜਲ ਤੇ ਗ਼ਲਾਂ ਤੇ ਨਜ਼ਰ ਬੱਟੂ ਲਗਾਇਆ ਹੋਇਆ ਹੈ। ਪਾਲਨੇ ਦੇ ਹਿਲਨ ਨਾਲ ਉਹ ਠੁਮਕ-ਠੁਮਕ ਪੈਂਦਾ ਹੈ, ਜਦ ਤੋਤਲੀ ਜ਼ਬਾਨ ਵਿਚ ਗੱਲ ਕਰਦਾ ਹੈ ਤਾਂ ਅਗਲੇ ਦੋ ਦੰਦ ਬੜੇ ਖੂਬਸੂਰਤ ਲਗਦੇ ਹਨ ਅਤੇ ਉਸਦੀ ਕਿਲਕਾਰੀ ਸੁਣ ਕੇ ਮਾਂ ਜਸੋਧਾ ਨੂੰ ਬੜਾ ਆਨੰਦ ਮਿਲਦਾ ਹੈ :

ਛੋਟੀ ਛੋਟੀ ਗੁਡਿਆਂ ਅੰਗੁਰਿਆਂ ਛੋਟੀ ਛਬੀਲੀ,
ਨਖ ਜੋਤਿ ਮੋਤੀ ਮਾਨੋ ਕੰਜਦਲਨ ਪਰ।
ਲਲਿਤ ਆਂਗਨ ਖੇਲੈਂ ਠੁਮਕ ਠੁਮਕ ਡੋਲੈ,
ਰੁਨੁਕ ਝੁਨੁਕ ਬਾਜੈਂ ਪੈਂਜਨੀ ਮ੍ਰਿਦੂ ਮੁਖਰ ॥

× × × ×

ਚੁਟਕਿ ਬਜਾਵਤਿ ਨਚਾਵਤਿ ਨੰਦ ਘਰਨਿ,
ਬਾਲ ਕੇਲਿ ਗਾਵਤਿ ਮਲਹਾਵਤਿ ਪ੍ਰੇਮ ਸੁਘਰ।
ਕਿਲਕਿ ਕਿਲਕਿ ਹਸੈਂ ਦਵੈ ਦਵੈ ਦੰਤੁਰਿਆਂ ਲਸੈਂ,
ਸੂਰਦਾਸ ਮਨ ਬਸੈਂ ਤੋਤਰੇ ਵਚਨ ਵਰ ॥

ਛੋਟਾ ਬੱਚਾ ਜਦ ਚਲਣਾ ਸਿਖਦਾ ਹੈ ਤਾਂ ਕਈ ਵਾਰ ਡਿੱਗ ਪੈਂਦਾ ਹੈ। ਉਸ ਵੇਲੇ ਮਾਂ ਉਸ ਦੀ ਉਂਗਲੀ ਪਕੜ ਕੇ ਉਸ ਨੂੰ ਚਲਣਾ ਸਿਖਾਉਂਦੀ ਹੈ। ਜਸੋਧਾ ਵੀ ਕ੍ਰਿਸ਼ਨ ਨੂੰ ਚਲਣਾ ਸਿਖਾ ਰਹੀ ਹੈ :

ਸਿਖਵਤਿ ਚਲਨ ਜਸੋਦਾ ਮੈਯਾ।
ਅਰਬਰਾਇ ਕਰ ਪਾਨਿ ਗਹਾਵਤ, ਡਗ ਮਗਾਇ ਧਰਨੀ ਧਰੇ ਪੈਯਾ।

× × × ×

ਕਬਹੁੰਕ ਬਲ ਕੋਂ ਟੇਰਿ ਬੁਲਾਵਤਿ ਇਹਿ ਆਗਨ ਖੇਲੋ ਦੋਉ ਭੈਯਾ ॥

ਕ੍ਰਿਸ਼ਨ ਆਪਣੇ ਨਿੱਕੇ ਨਿੱਕੇ ਪੈਰਾਂ ਦੇ ਭਾਰ ਚਲਣਾ ਸਿੱਖ ਲੈਂਦਾ ਹੈ, ਹੁਣ ਉਸ ਨੂੰ ਆਪਣੀ ਮਾਂ ਦੇ ਸਹਾਰੇ ਦੀ ਲੋੜ ਨਹੀਂ। ਜਦ ਉਹ ਚਲਦਾ ਹੈ ਤਾਂ ਪੈਰਾਂ ਦੇ ਘੁੰਘਰੂ ਵੱਜਣ ਲਗ ਪੈਂਦੇ ਹਨ :

ਕਾਨਹ ਚਲਤ ਪਗ ਦਵੈ ਦਵੈ ਧਰਨੀ।

× × ×

ਰੁਨੁਕ ਝੁਨੁਕ ਨੂਪੁਰ ਪਰ ਬਾਜਤ, ਧੁਨਿ ਅਤਿ ਹੀ ਮਨ ਹਰਨੀ ।
ਬੈਠਿ ਜਾਤ ਪੁਨਿ ਉਠਤ ਤੁਰਤ ਹੀਂ ਸੋ ਛਬਿ ਜਾਇ ਨ ਬਰਨੀ ॥

ਥੋੜਾ ਵੱਡਾ ਹਣ ਤੇ ਕ੍ਰਿਸ਼ਨ ਆਪ ਹੀ ਮੰਗ ਕੇ ਰੋਟੀ ਲੈ ਲੈਂਦਾ ਹੈ :

ਗੋਪਾਲ ਮਾਈ ਮਾਂਗਤ ਦਧਿ ਔ ਰੋਟੀ ।
ਮਾਖਨ ਸਹਿਤ ਦੈ ਜੂ ਮੇਰੀ ਮੈਯਾ ਸੁਪਕ ਸੁਕੋਮਲ ਮੋਟੀ ॥

ਬਲਰਾਮ ਤੇ ਹੋਰ ਗੋਪ-ਗਵਾਲਿਆਂ ਦੀਆਂ ਚੋਟੀਆਂ ਲੰਬੀਆਂ ਤੇ ਮੋਟੀਆਂ ਹਨ, ਪਰ ਕ੍ਰਿਸ਼ਨ ਦੀ ਚੋਟੀ ਛੋਟੀ ਹੈ । ਉਹ ਆਪਣੀ ਮਾਂ ਤੋਂ ਇਸ ਦਾ ਕਾਰਨ ਪੁਛਦਾ ਹੈ :

ਮੈਯਾ ਕਬਹੁੰ ਬਢੈਗੀ ਚੋਟੀ
ਕਿਤੀ ਬਾਰ ਮੋਹਿ ਦੂਧ ਪਿਅਤ ਭਈ,
ਇਹ ਅਜਹੂੰ ਹੈ ਛੋਟੀ ॥

× × × ×

ਕਾਂਚੋ ਦੂਧ ਪਿਆਵਤਿ ਪਚਿ ਪਚਿ,
ਦੇਤਿ ਨ ਮਾਖਨ ਰੋਟੀ ॥

ਨੀਲੇ ਅਕਾਸ਼ ਵਿਚ ਚਮਕਦੇ ਚੰਦਰਮਾ ਨੂੰ ਵੇਖ ਕੇ ਬਾਲ-ਕ੍ਰਿਸ਼ਨ ਜ਼ਿੱਦ ਕਰਦਾ ਹੈ ਕਿ ਹੇ ਮਾਂ ! ਮੈਂ ਤਾਂ ਉਸ ਚੰਨ ਨਾਲ ਖੇਡਾਂਗਾ । ਤੂੰ ਮੈਂਨੂੰ ਉਹੀ ਖਿਡਾਉਣਾ ਲਿਆ ਦੇ :

ਮੈਯਾ ਮੈਂ ਤੋ ਚੰਦ ਖਿਲੌਨਾ ਲੈ ਹੌਂ ।
ਜੈਹੌ ਲੋਟਿ ਧਰਨਿ ਪਰ ਅਬਹੀਂ ਤੇਰੀ ਗੋਦ ਨ ਐਹੌਂ ।
ਸੁਰਭੀ ਕੋ ਪਯ ਪਾਨ ਨ ਕਰਿ ਹੌਂ ਬੇਨਿ ਸਿਰ ਨਾ ਗੁਹੈਹੌਂ ॥
ਹਵੈ ਹੌਂ ਪੂਤ ਨੰਦ ਬਾਬਾ ਕੋ ਤੇਰੋ ਸੁਤ ਨ ਕਹੈ ਹੌਂ ॥

ਕ੍ਰਿਸ਼ਨ ਥੋੜਾ ਵੱਡਾ ਹੋ ਗਿਆ ਹੈ । ਉਹ ਹੋਰ ਗੋਪ-ਗਵਾਲਿਆਂ ਨਾਲ ਗਊਆਂ ਲੈ ਕੇ ਬਨ ਨੂੰ ਜਾਂਦਾ ਹੈ । ਸੂਰਦਾਸ ਨੇ ਗਊ-ਚਾਰਨ ਲੀਲਾ ਦਾ ਬੜੇ ਸੁੰਦਰ ਸ਼ਬਦਾਂ ਵਿਚ ਵਰਣਨ ਕੀਤਾ ਹੈ :

ਆਜੁ ਮੈਂ ਗਾਇ ਚਰਾਵਨ ਜੈਹੌਂ ।

× × × ×

ਪ੍ਰਾਤ ਜਾਤ ਗੈਯਾ ਲੈ ਚਾਰਨ ਘਰ ਆਵਤਿ ਹੈ ਸਾਂਝ ।
ਤੁਮਹਰੋ ਕਮਲ ਬਦਨ ਕੁਮਹਿਲੈ ਹੈ ਰੈਂਗਤ ਘਾਮਹਿ ਮਾਂਝ ॥
ਤੇਰੀ ਸੌਂ ਮੋਹਿ ਘਾਮ ਨ ਲਾਗਤ ਭੂਖ ਨਹੀਂ ਕਛੂ ਨੇਕ ।
ਸੂਰਦਾਸ ਪ੍ਰਭੂ ਕਹਿਉ ਨ ਮਾਨਤ ਪਰਿਉ ਆਪਨੀ ਟੇਕ ॥

ਕ੍ਰਿਸ਼ਨ ਨੂੰ ਮੱਖਣ ਚੁਰਾ ਕੇ ਖਾਣ ਦੀ ਬੜੀ ਆਦਤ ਸੀ । ਆਪਣੇ ਘਰ ਵਿਚ ਤਾਂ ਉਹ ਦਹੀਂ-ਮੱਖਣ ਖਾਂਦਾ ਹੀ ਸੀ, ਪਰ ਨਾਲ ਦੇ ਗੋਪੀਆਂ ਦੇ ਘਰ ਵਿਚ ਆਪਣੇ ਮਿੱਤਰਾਂ ਨੂੰ ਲੈ ਕੇ ਵੀ ਮੱਖਣ ਖਾ ਜਾਂਦਾ ਸੀ । ਇਕ ਵਾਰ ਉਹ ਚੋਰੀ ਕਰਦੇ ਪਕੜਿਆ ਗਿਆ । ਉਸਦੇ ਮੂੰਹ ਤੇ ਮੱਖਣ ਲਗਾ ਸੀ ਤੇ ਗੋਪੀਆਂ ਉਸ ਨੂੰ ਪਕੜ ਕੇ ਜਸੋਦਾ ਕੋਲ ਲੈ

ਆਈਆਂ । ਉਸ ਵੇਲੇ ਆਪਣੇ ਆਪ ਨੂੰ ਸੱਚਾ ਸਿੱਧ ਕਰਨ ਲਈ ਕ੍ਰਿਸ਼ਨ ਕਹਿੰਦਾ ਹੈ ਕਿ :

ਮੈਂਯਾ ਮੈਂ ਨਹਿ ਮਾਖਨ ਖਾਇਉ,
ਖਿਆਲ ਪਰੈਂ ਯੇ ਸਖਾ ਸਬੈ ਮਿਲਿ ਮੇਰੇ ਮੁਖ ਲਪਟਾਇਉ ।
ਹੌਂ ਜੁ ਕਹਤ ਨਾਨਹੇ ਕਰ ਅਪਨੈਂ ਮੈਂ ਕੈਸੇ ਕਰਿ ਪਾਇਉ ।
ਮੁਖ ਦਧਿ ਪੋਛਿ ਬੁੱਧੀ ਇਕ ਕੀਨਹੀਂ ਦੋਨਾ ਪੀਠਿ ਦੁਰਾਇਉ ॥

ਕਾਲੀ-ਦਮਨ ਦੀ ਲੀਲਾ ਸ੍ਰੀ ਕ੍ਰਿਸ਼ਨ ਦੀ ਇਕ ਮਹੱਤਵਪੂਨ ਲੀਲਾ ਹੈ । ਲਗਪਗ ਸਾਰੇ ਪੁਰਾਣਾਂ ਵਿਚ ਅਤੇ ਕ੍ਰਿਸ਼ਨ-ਭਗਤੀ ਕਾਵਿ ਵਿਚ ਇਸ ਦਾ ਉੱਲੇਖ ਹੋਇਆ ਹੈ । ਜਮੁਨਾ ਨਦੀ ਵਿਚ ਇਕ ਕਾਲੀ ਨਾਗ ਰਹਿੰਦਾ ਸੀ । ਉਸ ਦੀ ਫੁੰਕਾਰ ਦੀ ਜ਼ਹਿਰ ਕਾਰਨ ਸਾਰੀ ਜਮੁਨਾ ਕਾਲੀ ਹੋ ਗਈ ਸੀ । ਉਸ ਦਾ ਮਰਦਨ ਅਤਿ ਜ਼ਰੂਰੀ ਸੀ । ਇਕ ਦਿਨ ਕ੍ਰਿਸ਼ਨ ਆਪਣੇ ਗੋਪ-ਸਖਾ ਨਾਲ ਜਮੁਨਾ ਕਿਨਾਰੇ ਖੇਡ ਰਿਹਾ ਸੀ ਕਿ ਗੇਂਦ ਜਮੁਨਾ ਵਿਚ ਜਾ ਡਿੱਗੀ । ਉਸ ਦੇ ਸਾਥੀਆਂ ਨੇ ਗੇਂਦ ਲਿਆਉਣ ਦੀ ਜ਼ਿੱਦ ਕੀਤੀ ਤਾਂ ਕ੍ਰਿਸ਼ਨ ਜਮੁਨਾ ਵਿਚ ਕੁੱਦ ਪਏ । ਉਸ ਵੇਲੇ ਕਾਲੀ ਨਾਗ ਕਰੋਧ ਵਿਚ ਕ੍ਰਿਸ਼ਨ ਨੂੰ ਮਾਰਨ ਲਈ ਆਇਆ ਪਰ ਕ੍ਰਿਸ਼ਨ ਨੇ ਆਪਣੇ ਸਾਹਸ ਤੇ ਸ਼ਕਤੀ ਨਾਲ ਉਸ ਦਾ ਦਮਨ ਕਰ ਦਿੱਤਾ । ਇਸ ਘਟਨਾ ਦਾ ਉੱਲੇਖ ਕਰਦੇ ਹੋਏ ਸੂਰਦਾਸ ਕਹਿੰਦਾ ਹੈ :

ਨਾਥਤ ਬਿਆਲ ਵਿਲੰਬ ਨਾ ਕੀਨਹੌ ।
ਪਗ ਸੌਂ ਚਾਂਪਿ ਘੀਂਚ ਬਲ ਤੋਰਿਉ ਨਾਕ ਫੋਰਿ ਗਹਿ ਲੀਨਹੌ ।
ਕੂਦ ਚੜ੍ਹੇ ਤਾਕੇ ਮਾਥੇ ਪਰ ਕਾਲੀ ਕਰਤ ਵਿਚਾਰ ।
ਸ੍ਰਵਨਿਨਿ ਸੁਨੀ ਰਹੈ ਇਹ ਬਾਨੀ ਬ੍ਰਜ ਹਵੈ ਹੈ ਅਵਤਾਰ ।
ਤੇਇ ਅਵਤਰੇ ਆਇ ਗੋਕੁਲ ਮੇਂ ਮੈਂ ਜਾਨੀ ਇਹ ਬਾਤ ।
ਅਸਤੁਤਿ ਕਰਨ ਲਗਿਉ ਸਹਸੌਂ ਮੁਖ, ਧੰਨ ਧੰਨ ਜਗ ਤਾਤ ।
ਬਾਰ ਬਾਰ ਕਹਿ ਸਰਨ ਪੁਕਾਰਿਉ ਰਾਖਿ ਰਾਖਿ ਗੋਪਾਲ ।
ਸੂਰਦਾਸ ਪ੍ਰਭੂ ਪ੍ਰਗਟ ਭਏ ਜਬ ਦੇਖਿਉ ਬਿਆਲ ਬਿਹਾਲ ॥

ਕਾਲੀ ਦਮਨ ਦੇ ਪ੍ਰਸੰਗ ਵਿਚ ਸੂਰਦਾਸ ਨੇ ਇਹ ਸਪਸ਼ਟ ਕਰ ਦਿੱਤਾ ਹੈ ਕਿ ਉਸ ਵੇਲੇ ਲੋਕਾਂ ਵਿਚ ਇਹ ਵਿਸ਼ਵਾਸ਼ ਪੈਦਾ ਹੋ ਗਿਆ ਸੀ ਕਿ ਭਗਵਾਨ ਦਾ ਕੋਈ ਅਵਤਾਰ ਜ਼ਰੂਰ ਹੋਵੇਗਾ । ਕਾਲੀ ਨਾਗ ਦੇ ਇਕ ਹਜ਼ਾਰ ਮੂੰਹ ਸਨ ਤੇ ਉਸ ਨੂੰ ਮਥਨਾ ਕੇਵਲ ਕਿਸੇ ਸ਼ਕਤੀਸ਼ਾਲੀ ਅਵਤਾਰ ਦਾ ਹੀ ਕੰਮ ਸੀ । ਕ੍ਰਿਸ਼ਨ ਨੇ ਉਸ ਦਾ ਦਮਨ ਕਰਕੇ ਸਿੱਧ ਕਰ ਦਿਤਾ ਕਿ ਪਰਮਾਤਮਾ ਨੇ ਕ੍ਰਿਸ਼ਨ ਦੇ ਰੂਪ ਵਿਚ ਅਵਤਾਰ ਲੈ ਲਿਆ ਹੈ । ਕ੍ਰਿਸ਼ਨ ਦੇ ਰੂਪ ਵਿਚ ਪਰਮਾਤਮਾ ਨੇ ਜਿਹੜਾ ਅਵਤਾਰ ਲਿਆ, ਸੂਰਦਾਸ ਅਨੁਸਾਰ ਉਸ ਦਾ ਉੱਦੇਸ਼ ਲੀਲਾ ਕਰਨਾ ਹੀ ਸੀ । ਬਾਲ ਰੂਪ ਵਿਚ ਕ੍ਰਿਸ਼ਨ ਨੇ ਅਨੇਕ ਲੀਲਾਵਾਂ ਕੀਤੀਆਂ, ਪਰ ਯੁਵਾ ਹੋਣ ਤੇ ਵੀ ਉਸ ਦੀਆਂ ਪ੍ਰੇਮ ਲੀਲਾਵਾਂ ਅਨੰਤ ਸਨ ।

2. **ਪ੍ਰੇਮ-ਲੀਲਾ** : ਗੋਪੀਆਂ ਕ੍ਰਿਸ਼ਨ ਪ੍ਰਤੀ ਅਥਾਹ ਪ੍ਰੇਮ ਦਾ ਪ੍ਰਤੀਕ ਹਨ । ਰਾਧਾ ਤਾਂ ਕ੍ਰਿਸ਼ਨ ਦੀ ਅਨਿੰਨ ਭਗਤੀ ਦਾ ਸ਼੍ਰੇਸ਼ਠ ਉਦਾਹਰਣ ਮੰਨੀ ਜਾਂਦੀ ਹੈ । ਜਿਤਨਾ

ਆਤਮ ਸਮਰਪਣ ਭਾਵ ਰਾਧਾ ਵਿਚ ਸੀ ਉਤਨਾ ਲਲਿਤਾ ਜਾਂ ਚੰਦਰਾਵਲੀ ਆਦਿ ਗੋਪੀਆਂ ਵਿਚ ਨਹੀਂ ਸੀ। ਇਸ ਲਈ ਕ੍ਰਿਸ਼ਨ ਨਾਲ ਰਾਧਾ ਦਾ ਹੀ ਨਾਂ ਜੁੜ ਗਿਆ, ਉਸ ਦੀਆਂ ਪਤਨੀਆਂ ਰੁਕਮਣੀ ਜਾਂ ਸਤਿਅਭਾਮਾ-ਜਾਂ ਹੋਰ ਗੋਪੀਆਂ ਦਾ ਨਹੀਂ। ਪਰ ਫਿਰ ਵੀ ਕ੍ਰਿਸ਼ਨ ਨੇ ਗੋਪੀਆਂ ਦੇ ਭਗਤੀ-ਭਾਵ ਨੂੰ ਵੇਖਦੇ ਹੋਏ ਉਨ੍ਹਾਂ ਨਾਲ ਅਨੇਕ ਪ੍ਰਕਾਰ ਦੀਆਂ ਪ੍ਰੇਮ-ਲੀਲਾਵਾਂ ਤੇ ਰਾਸ-ਲੀਲਾਵਾਂ ਕੀਤੀਆਂ। ਰਾਸ ਸ਼ਬਦ ਰਸ ਤੋਂ ਬਣਿਆ ਹੈ ਤੇ ਇਸ ਦਾ ਅਰਥ ਹੈ ਆਨੰਦ। ਇਸ ਸ਼ਬਦ ਨੂੰ ਲੈ ਕੇ ਸੂਰਦਾਸ ਨੇ ਲਿਖਿਆ ਹੈ ਕਿ :

ਰਾਸ ਰਸ ਰੀਤਿ ਨਹੀਂ ਬਰਨਿ ਆਵੈ।
ਕਹਾਂ ਵੈਸੀ ਬੁੱਧੀ ਕਹਾਂ ਉਹ ਮਨ, ਲਹੋਂ,
ਇਹੈ ਚਿੱਤ ਜਿਅ ਭਰਮ ਭੁਲਾਵੈ।
× × × ×
ਭਾਵ ਸੋ ਭਜੈ ਬਿਨੁ ਭਾਵ ਮੇਂ ਏ ਨਹੀਂ,
ਭਾਵ ਹੀ ਮਾਹਿ ਭਾਵ ਇਹ ਬਸਾਵੈ॥

ਸੂਰਦਾਸ ਨੇ ਬੜੇ ਮਨੋਵਿਗਿਆਨਕ ਢੰਗ ਨਾਲ ਕ੍ਰਿਸ਼ਨ ਦੇ ਅਤੇ ਗੋਪੀਆਂ ਦੇ ਪ੍ਰੇਮ ਦਾ ਚਿੱਤ੍ਰਣ ਕੀਤਾ ਹੈ। ਗੋਪੀਆਂ ਕ੍ਰਿਸ਼ਨ ਨੂੰ ਬਚਪਨ ਤੋਂ ਹੀ ਜਾਣਦੀਆਂ ਹਨ। ਉਸ ਦੀ ਸੁੰਦਰਤਾ ਤੇ ਹੋਰ ਗੁਣਾਂ ਤੇ ਮੋਹਿਤ ਹਨ। ਬਚਪਨ ਦਾ ਇਹ ਪਿਆਰ ਛੇਤੀ ਹੀ ਨਹੀਂ ਭੁਲਾਇਆ ਜਾ ਸਕਦਾ :

ਲਰਿਕਾਈ ਕੌ ਪ੍ਰੇਮ ਕਹੌ ਅਲਿ ਕੇਸੈਂ ਛੂਟਤ॥
ਕਹਾ ਕਹੌ ਬਿਰਜਨਾਥ ਚਰਿਤ ਅੰਤਰਗਤਿ ਲੂਟਤ॥
ਉਹ ਚਿਤਵਨਿ ਉਹ ਚਾਲ ਮਨੋਹਰ, ਉਹ ਮੁਸਕਾਨਿ ਮੰਦ ਧੁਨਿ ਗਾਵਨਿ।
ਨਟਵਰ ਭੇਸ਼ ਨੰਦ ਨੰਦਨ ਕੌ ਉਹ ਵਿਨੋਦ ਉਹ ਬਨ ਤੈਂ ਆਵਨਿ।

ਬਚਪਨ ਦੇ ਪਿਆਰ ਨਾਲ ਹੋਰ ਵੀ ਕਈ ਮਿੱਠੀਆਂ ਯਾਦਾਂ ਜੁੜੀਆਂ ਹਨ। ਕ੍ਰਿਸ਼ਨ ਜਦ ਗਊਆਂ ਚਰਾਉਣ ਲਈ ਜੰਗਲ ਵਿਚ ਜਾਂਦੇ ਸਨ ਤਾਂ ਉਹ ਆਪਣੀ ਮੁਰਲੀ ਦੀ ਮਧੁਰ ਤਾਨ ਛੇੜ ਦਿੰਦੇ ਸਨ। ਇਸ ਮੁਰਲੀ ਦੀ ਤਾਨ ਨੂੰ ਸੁਣ ਕੇ ਗੋਪੀਆਂ ਆਪਣਾ ਆਪਾ ਭੁੱਲ ਕੇ, ਘਰ-ਪਰਿਵਾਰ ਦੀ ਮਰਿਆਦਾ ਤਿਆਗ ਕੇ, ਕ੍ਰਿਸ਼ਨ ਦੇ ਪਿਆਰ ਵਿਚ ਉਸ ਵੱਲ ਦੌੜੀਆਂ ਚਲੀਆਂ ਜਾਂਦੀਆ ਸਨ :

ਮੁਰਲੀ ਮਧੁਰ ਬਜਾਈ ਸਿਆਮ।
ਮਨ ਹਰਿ ਲਿਉ ਭਵਨ ਨਹਿ ਭਾਵੈ ਵਿਆਕੁਲ ਬ੍ਰਿਜ ਕੀ ਬਾਮ।
ਭੋਜਨ ਭੂਸ਼ਨ ਕੀ ਸੁਧਿ ਨਾਈਂ ਤਨੁ ਕੋ ਨਹੀਂ ਸੰਭਾਰ।
ਗ੍ਰਿਹ ਗੁਰੂ ਲਾਜ ਸੂਤ ਸੋ ਤੋਰਿਉ ਡਰੀ ਨਹੀਂ ਵਿਵਹਾਰ।
ਕਰਤ ਸਿੰਗਾਰ ਬਿਬਸ ਭਈ ਸੁੰਦਰਿ ਅੰਗਨਿ ਗਈ ਭੁਲਾਇ।
ਸੂਰ ਸਿਆਮ ਬਨ ਬੈਨੂ ਬਜਾਵਤ ਚਿਤ ਹਿਤ ਰਾਸ ਰਮਾਇ॥

ਰਾਧਾ ਨੂੰ ਤਾਂ ਕ੍ਰਿਸ਼ਨ ਬਿਨਾਂ ਹੋਰ ਕੁਝ ਵੀ ਚੰਗਾ ਨਹੀਂ ਲਗਦਾ। ਜਦ ਉਸ ਨੂੰ

ਇਹ ਪਤਾ ਲਗਦਾ ਹੈ ਕਿ ਕ੍ਰਿਸ਼ਨ ਕਿਸੇ ਹੋਰ ਕੋਲ ਗਿਆ ਸੀ ਤਾਂ ਉਹ ਰੁੱਸ ਜਾਂਦੀ ਹੈ। ਕ੍ਰਿਸ਼ਨ ਉਸ ਅੱਗੇ ਬਥੇਰੇ ਤਰਲੇ ਕਰਦਾ ਹੈ, ਪਰ ਰਾਧਾ ਉਸ ਦੀ ਇਕ ਗੱਲ ਨਹੀਂ ਸੁਣਦੀ। ਉਹ ਕ੍ਰਿਸ਼ਨ ਨੂੰ ਸਾਫ ਸ਼ਬਦਾਂ ਵਿਚ ਕਹਿ ਦਿੰਦੀ ਹੈ ਕਿ ਮੈਨੂੰ ਹੱਥ ਲਾਉਣ ਦੀ ਲੋੜ ਨਹੀਂ। ਜਿਸ ਨਾਲ ਰਾਤ ਗੁਜ਼ਾਰੀ ਹੈ ਉਸੇ ਕੋਲ ਜਾਉ।

ਮੋਹਿ ਛੁਵੋ ਜਨਿ ਦੂਰ ਰਹੋ ਜੂ।
ਜਾਕੋ ਹਿਰਦੇ ਲਗਾਇ ਲਿਉ ਹੈ ਤਾਕੀ ਬਾਂਹ ਗਹੌ ਜੂ।
ਤੁਮ ਸਰਵੱਗ ਔਰ ਸਬ ਮੂਰਖ ਸੋ ਰਾਨੀ ਅਰੁ ਦਾਸੀ।
ਮੈ ਦੇਖਤ ਹਿਰਦੈ ਉਹ ਬੈਠੀ ਹਮ ਤੁਮਕੋ ਭਈ ਹਾਸੀ।
ਬਾਂਹ ਗਹਤ ਕਛੁ ਸਰਮ ਨ ਆਵਤਿ ਸੁਖ ਪਾਵਤ ਮਨ ਮਾਹੀਂ।
ਸੁਨਹੁ ਸੂਰ ਮੋ ਤਨ ਉਹ ਇਕਟਕ ਚਿਤਵਤਿ ਡਰਪਤਿ ਨਾਹੀ।

ਇਸੇ ਪ੍ਰੇਮ-ਲੀਲਾ ਦੇ ਅੰਤਰਗਤ ਸੂਰਦਾਸ ਨੇ ਪਨਘਟ-ਲੀਲਾ ਤੇ ਚੀਰ-ਹਰਣ ਲੀਲਾ ਦਾ ਵੀ ਸੁੰਦਰ ਵਰਣਨ ਕੀਤਾ ਹੈ। ਪਾਣੀ ਭਰਨ ਗਈ ਇਕ ਗੋਪੀ ਨੂੰ ਕ੍ਰਿਸ਼ਨ ਰੋਕ ਲੈਂਦਾ ਹੈ ਤੇ ਗੱਲਾਂ-ਗੱਲਾਂ ਵਿਚ ਉਸ ਨੂੰ ਆਪਣਾ ਪਿਆਰ ਦਸ ਦਿੰਦਾ ਹੈ। ਪਿਆਰ ਦੀ ਗੱਲ ਸੁਣ ਕੇ ਗੋਪੀ ਆਪਣਾ ਸਭ ਕੁਝ ਭੁੱਲ ਜਾਂਦੀ ਹੈ। ਜਦ ਸਖੀਆਂ ਉਸਨੂੰ ਕਹਿੰਦੀਆਂ ਹਨ ਕਿ ਭੈਰੀ ਇਹ ਹਾਲਤ ਕਿਵੇਂ ਹੋ ਗਈ ਤਾਂ ਉਹ ਗੋਪੀ ਜਵਾਬ ਦਿੰਦੀ ਹੈ :

ਕਾਹੂ ਤੋਹਿ ਠਗੌਰੀ ਲਾਈ।
ਬੂਝਤਿ ਸਖੀ ਸੁਨਤਿ ਨਹਿ ਨੈਕੁਹਿ ਤੁਹੀ ਕਿਧੌਂ ਠਗਮੁਰੀ ਖਾਈ।
ਚੌਂਕਿ ਪਰੀ ਸਪਨੇ ਜਨੁ ਜਾਗੀ ਤਬ ਬਾਨੀ ਕਰਿ ਸਖਿਨ ਸੁਨਾਈ।
ਸਿਆਮ ਬਰਨ ਇਕ ਮਿਲਉ ਢਟੌਨਾ ਤਿਸਿ ਮੋਕੌਂ ਮੋਹਨੀ ਲਗਾਈ।
ਮੈਂ ਜਲ ਭਰੇ ਇਤਹਿ ਕੋ ਆਵਤਿ ਆਨ ਅਚਾਨਕ ਅੰਕਮ ਲਾਈ।
ਸੂਰ ਗਵਾਰਿ ਸਖਿਅਨ ਕੇ ਆਗੈਂ ਬਾਤ ਕਹਤ ਸਬ ਲਾਜ ਗਵਾਈ॥

ਇਸੇ ਤਰ੍ਹਾਂ ਜਦ ਗੋਪੀਆਂ ਜਮੁਨਾ ਵਿਚ ਨਹਾ ਰਹੀਆਂ ਹੁੰਦੀਆਂ ਹਨ ਤਾਂ ਕ੍ਰਿਸ਼ਨ ਉਨ੍ਹਾਂ ਦੇ ਕਪੜੇ ਚੁੱਕ ਕੇ ਦਰੱਖ਼ਤ ਤੇ ਜਾ ਬੈਠਦਾ ਹੈ। ਗੋਪੀਆਂ ਹਾਲ-ਦੁਹਾਈ ਪਾਉਂਦੀਆਂ ਹਨ। ਉਨ੍ਹਾਂ ਦੇ ਪ੍ਰੇਮ ਨੂੰ ਵੇਖ ਕ੍ਰਿਸ਼ਨ ਕਪੜੇ ਵਾਪਸ ਕਰ ਦਿੰਦਾ ਹੈ :

ਲਲਨ ਤੁਮ ਐਸੇ ਲਾਡ ਲਡਾਏ।
ਲੈ ਕਰਿ ਚੀਰ ਕਦਮ ਪਰ ਬੈਠੇ ਕਿਨ ਐਸੋਂ ਢੰਗ ਲਾਏ।
ਹਾ ਹਾ ਕਰਤ ਕੰਚੁਕੀ ਮਾਂਗਤਿ ਅੰਬਰ ਦਿਏ ਮਨ ਭਾਏ।
ਕੀਨਹੀਂ ਪ੍ਰੀਤ ਪ੍ਰਗਟ ਮਿਲਿਬੇ ਕੋ ਸਭ ਕੇ ਸਕੁਚ ਗੰਵਾਏ।
ਦੁਖ ਅਰੁ ਹਾਂਸੀ ਸੁਨੋ ਸਖੀ ਰੀ ਕਾਨਹ ਅਚਾਨਕ ਆਏ।
ਸੂਰ ਸਿਆਮ ਕੌਂ ਮਿਲਨ ਸਖੀ ਅਬ ਕੈਸੋਂ ਦੁਰਤ ਦੁਰਾਏ॥

**ਮਾਇਆ ਦਾ ਰੂਪ :**

ਸੂਰ ਸਾਗਰ ਕ੍ਰਿਸ਼ਨ-ਲੀਲਾਵਾਂ ਦਾ ਅਨੰਤ ਸਾਗਰ ਹੈ। ਸੁਆਮੀ ਵਲੱਭਾਚਾਰੀਆ ਨੇ

ਪੁਸ਼ਟੀ ਮਾਰਗ ਵਿਚ ਹਰਿ-ਲੀਲਾ ਵੱਲ ਜਿਹੜਾ ਸੰਕੇਤ ਕੀਤਾ ਸੀ, ਸੂਰਦਾਸ ਨੇ ਉਸ ਦਾ ਸਰਸ ਤੇ ਸੁੰਦਰ ਵਰਣਨ ਆਪਣੇ ਸੂਰ ਸਾਗਰ ਵਿਚ ਕਰ ਦਿਤਾ। ਕਵੀ ਦਾ ਮਨ ਤਾਂ ਇਨ੍ਹਾਂ ਲੀਲਾਵਾਂ ਵਿਚ ਲੀਨ ਹੋਇਆ ਹੈ, ਪਰ ਪਾਠਕ ਵੀ ਇਨ੍ਹਾਂ ਵਿਚ ਪੂਰੀ ਤਰ੍ਹਾਂ ਲੀਨ ਹੋ ਜਾਂਦਾ ਹੈ। ਕ੍ਰਿਸ਼ਨ-ਲੀਲਾ ਲੌਕਿਕ ਨਹੀਂ ਅਲੌਕਿਕ ਹੈ। ਉਸ ਦੇ ਅਵਤਾਰ ਲੈਣ ਦਾ ਮੁੱਖ ਉੱਦੇਸ਼ ਲੀਲਾ ਕਰਨਾ ਹੀ ਹੈ। ਪਰ ਲੀਲਾਧਾਰੀ ਪ੍ਰਭੂ ਦੇ ਰਹੱਸ ਨੂੰ ਕੋਈ ਕੋਈ ਸਮਝ ਸਕਦਾ ਹੈ। ਉਸ ਪ੍ਰਭੂ ਦੀ ਭਗਤੀ ਦੇ ਪ੍ਰੇਮ ਵਿਚ ਇਹ ਮਾਇਆ ਸਭ ਤੋਂ ਵੱਡੀ ਅੜਚਨ ਹੈ। ਇਸ ਮਾਇਆ ਦੇ ਜਾਲ ਵਿਚ ਫਸ ਕੇ ਇਨਸਾਨ ਕਾਮ, ਕਰੋਧ, ਲੋਭ-ਮੋਹ ਤੇ ਅਹੰਕਾਰ ਵਿਚ ਹੀ ਉਲਝਿਆ ਰਹਿੰਦਾ ਹੈ। ਇਸ ਮਾਇਆ ਨੂੰ ਪ੍ਰਬਲ ਦਸਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਮਾਧੋ ਜੂ ਮਨ ਮਾਇਆ ਬਸ ਦੀਨਹੌਂ।
ਲਾਭ-ਹਾਨਿ ਕਛੁ ਸਮੁਝਤ ਨਾਹੀਂ ਜਿਉ ਪਤੰਗ ਤਨ ਦੀਨਹੋ।
ਗ੍ਰਿਹ ਦੀਪਕ ਧਨ ਤੇਲ ਤੂਲ ਤਿਅ ਸੁਤ ਜਵਾਲਾ ਅਤਿ ਜੋਰ।
ਮੈਂ ਮਤਿ ਹੀਨ ਮਰਮ ਨਹਿ ਜਾਨਿਉ ਪਵਿਉਂ ਅਧਿਕ ਕਰਿ ਦੌਰ।
ਬਿਬਸ ਭਯੋ ਨਲਿਨੀ ਕੇ ਸੁਕ ਜਿਉਂ ਬਿਨ ਗੁਨ ਮੋਹਿ ਗਹਿਉ।
ਮੈਂ ਅਗਿਆਨ ਕਛੂ ਨਹਿ ਸਮਝਿਉ ਪਰਿ ਦੁਖ ਪੁੰਜ ਸਹਿਉ।

ਪੁਸ਼ਟੀ ਮਾਰਗ ਅਨੁਸਾਰ ਕਵੀ ਇਸ ਪ੍ਰਬਲ ਮਾਇਆ ਤੋਂ ਛੁਟਕਾਰਾ ਪਾਉਣ ਲਈ ਆਪਣੇ ਮਨ ਨੂੰ ਸੰਬੋਧਤ ਕਰਦੇ ਹੋਏ ਕਹਿੰਦਾ ਹੈ :

ਰੇ ਮਨ ਛਾਂਡਿ ਵਿਸੈ ਕੋ ਰਚਿਬੋ।
ਕਤ ਤੂੰ ਸੁਵਾ ਹੋਤ ਸੈਂਵਹਿ ਕੋ ਅੰਤ ਕਪਾਸ ਨ ਬਚਿਬੋ।
ਅਨੰਗ ਤਰੰਗ ਕਨਕ-ਕਾਮਿਨੀ ਜਿਉ ਹਾਥ ਰਹੈਗੋ ਪਚਿਬੋ।
× × × ×
ਸੂਰਦਾਸ ਪ੍ਰਭੂ ਹਰਿ ਸੁਮਿਰਨ ਬਿਨੁ ਜੋਗੀ ਕਪਿ ਜਿਉਂ ਨਚਿਬੋ॥

ਨਾਮ-ਸਿਮਰਨ :

ਪ੍ਰਭੂ ਦਾ ਸਿਮਰਨ ਹੀ ਮਨੁੱਖ ਨੂੰ ਮਾਇਆ-ਜਾਲ ਤੋਂ ਬਚਾ ਸਕਦਾ ਹੈ। ਇਸ ਲਈ ਉਸਨੂੰ ਦਿਨ ਰਾਤ ਉਸੇ ਪਰਮਾਤਮਾ ਦੇ ਨਾਮ ਦਾ ਹੀ ਸਿਮਰਨ ਕਰਨਾ ਚਾਹੀਦਾ ਹੈ। ਹੋਰ ਦੇਵੀ-ਦੇਵਤੇ ਦਾ ਸਿਮਰਨ ਕਰਨ ਨਾਲ ਕੋਈ ਕੰਮ ਨਹੀਂ ਸਰੇਗਾ, ਕੇਵਲ ਕ੍ਰਿਸ਼ਨ ਦੀ ਭਗਤੀ ਹੀ ਜਨਮ-ਜਨਮਾਂਤਰ ਦੇ ਪਾਪ ਕਟ ਸਕਦੀ ਹੈ, ਆਵਾਗਮਨ ਤੋਂ ਬਚਾ ਸਕਦੀ ਹੈ। ਵੇਦ, ਗੀਤਾ ਅਤੇ ਪੁਰਾਣਾਂ ਆਦਿ ਗ੍ਰੰਥਾਂ ਦਾ ਸਾਰ ਇਹੋ ਹੈ ;

ਸਭ ਤਜਿ ਭਜਿਏ ਨੰਦ ਕੁਮਾਰ।
ਔਰ ਭਜੈਂ ਤੇਰੋ ਕਾਮ ਨ ਸਰਿਹੋ ਮਿਟੈ ਨ ਜਮ ਜੰਜਾਰ॥
ਜਿਹਿ ਜਿਹ ਜਨਿ ਜਨਮ ਧਰੈਂ ਬਹੁ ਬਿਧਿ ਜੁਰੈ ਅਘਨ ਕੇ ਭਾਰ॥
ਤਿਹਿ ਕਾਟਨ ਕੋ ਸਮਰਥ ਹਰਿ ਕੋ ਤੀਛਨ ਨਾਮ ਕੁਠਾਰ।
ਵੇਦ ਪੁਰਾਨ ਭਾਗਵਤ ਗੀਤਾ ਸਭ ਕੋ ਇਹ ਮਤ ਸਾਰ।

ਭਵ ਸਮੁੰਦਰ ਹਰਿਪਦ ਨੌਕਾ ਬਿਨੁ ਕੌਨ ਉਤਾਰੇ ਪਾਰ ।
ਇਹ ਜਿਅ ਜਾਨਿ ਇਹੀ ਛਿਨ ਭਜਿਲੈ ਬੀਤੇ ਜਾਤ ਅਸਾਰ ॥

**ਸਾਧ-ਸੰਗਤ :**

ਪ੍ਰਭੂ ਦੇ ਨਾਮ ਸਿਮਰਨ ਦੇ ਨਾਲ ਨਾਲ ਮਨੁੱਖ ਨੂੰ ਸਾਧ-ਸੰਤਾਂ ਦੀ ਸੰਗਤ ਵੀ ਕਰਨੀ ਚਾਹੀਦੀ ਹੈ । ਸਾਧ-ਸੰਤਾਂ ਦੀ ਸੰਗਤ ਮਨੁੱਖ ਨੂੰ ਵਿਕਾਰਾਂ ਤੋਂ ਵਰਜਦੀ ਹੈ, ਪ੍ਰਭੂ ਭਗਤੀ ਲਈ ਉਸ ਦਾ ਮਨ-ਦ੍ਰਿੜ ਕਰਦੀ ਹੈ ਅਤੇ ਉਸ ਦੇ ਪਾਪਾਂ ਦਾ ਨਾਸ਼ ਕਰਦੀ ਹੈ । ਇਸ ਲਈ ਸੂਰਦਾਸ ਨੇ ਸਾਧ-ਸੰਤਾਂ ਦੀ ਸੰਗਤ ਕਰਨ ਤੇ ਵਧੇਰੇ ਜ਼ੋਰ ਦਿਤਾ ਹੈ :

ਜਾ ਦਿਨ ਸੰਤ ਪਾਹੁਨੇ ਆਵਤ ।
ਤੀਰਥ ਕੋਟਿ ਅਸਨਾਨ ਕਰਨ ਫਲ ਤੈਸੈਂ ਦਰਸ ਦਿਖਾਵਤ ।
ਨੇਹ ਨਯੋ ਦਿਨ ਦਿਨ ਪ੍ਰਤੀ ਉਨਕੇ ਚਰਨ ਕਮਲ ਚਿਤੁ ਲਾਵਤ ।
ਮਨ ਬਚ ਕਰਮ ਔਰ ਨਹੀਂ ਜਾਨਤ ਸੁਮਿਰਤ ਔ ਸੁਮਿਰਾਵਤ ।
ਮਿਥਿਆ ਬਾਦ ਉਪਾਧਿ ਰਹਿਤ ਹਵੈ ਬਿਮਲ ਬਿਮਲ ਜਸੁ ਗਾਵਤ ।
ਸੂਰਦਾਸ ਸੰਗਤਿ ਕਰਿ ਤਿਨ ਹੀ ਕੀ ਜੇ ਹਰਿ ਸੁਰਤਿ ਕਰਾਵਤ ॥

ਸਾਧ ਸੰਗਤ ਨਾਲ ਮਨ ਹਰਿ ਵੱਲ ਪ੍ਰੇਰਤ ਹੁੰਦਾ ਹੈ ਪਰ ਉਸ ਦੇ ਦਰਸ਼ਨ ਤਾਂ ਗੁਰੂ ਹੀ ਕਰਵਾ ਸਕਦਾ ਹੈ । ਗੁਰੂ ਦੀ ਕਿਰਪਾ ਬਿਨਾ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ, ਨਾਮ ਦੇ ਭੇਦ ਦਾ ਪਤਾ ਨਹੀਂ ਲਗ ਸਕਦਾ, ਮੋਹ-ਮਾਇਆ ਤੋਂ ਛੁਟਕਾਰਾ ਨਹੀਂ ਮਿਲ ਸਕਦਾ ਅਤੇ ਸੱਚਾ ਗਿਆਨ ਪ੍ਰਾਪਤ ਨਹੀਂ ਹੋ ਸਕਦਾ । ਮੱਧ ਕਾਲ ਦੇ ਲਗਪਗ ਸਾਰੇ ਸੰਤਾਂ-ਭਗਤਾਂ ਦਾ ਇਹ ਦ੍ਰਿੜ ਵਿਸ਼ਵਾਸ ਸੀ ਕਿ ਗੁਰੂ ਦੀ ਕਿਰਪਾ ਤੇ ਉਸ ਦੀ ਸੇਵਾ ਕਰਨ ਨਾਲ ਹੀ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ ਅਤੇ ਮੋਕਸ਼ ਦੀ ਪ੍ਰਾਪਤੀ ਹੁੰਦੀ ਹੈ । ਸੂਰਦਾਸ ਨੇ ਵੀ ਆਪਣੇ ਗੁਰੂ ਦੀ ਮਹਿਮਾ ਗਾਈ ਹੈ । ਗੁਰੂ ਇਸ ਭਵਸਾਗਰ ਤੋਂ ਪਾਰ ਉਤਾਰਨ ਵਾਲਾ ਹੈ, ਸੱਚੇ ਗਿਆਨ ਦਾ ਬੋਧ ਕਰਵਾਉਣ ਵਾਲਾ ਹੈ ਤੇ ਪਲ-ਛਿਨ ਵਿਚ ਹੀ ਉੱਧਾਰ ਕਰਨ ਵਾਲਾ ਹੈ :

ਗੁਰੂ ਬਿਨੁ ਐਸੀ ਕੌਨ ਕਰੈ ।
ਮਾਲਾ ਤਿਲਕ ਮਨੋਹਰ ਬਾਨਾ ਲੈ ਸਿਰ ਛੱਤਰ ਧਰੈ ।
ਸੂਰ ਸਿਆਮ ਗੁਰੂ ਐਸੋ ਸਮਰਥ ਛਿਨ ਮੈਂ ਲੈ ਉਧਰੇ ॥

ਸਵਾਮੀ ਵਲੱਭਾਚਾਰੀਆ ਦੇ ਦਾਰਸ਼ਨਿਕ ਤੇ ਅਧਿਆਤਮਕ ਸਿੱਧਾਂਤਾਂ ਤੇ ਵਿਚਾਰਾਂ ਦੇ ਆਧਾਰ ਤੇ ਸੂਰਦਾਸ ਨੇ ਆਪਣੇ ਦਾਰਸ਼ਨਿਕ ਤੇ ਅਧਿਆਤਮਕ ਵਿਚਾਰ ਪੇਸ਼ ਕੀਤੇ ਹਨ । ਮੂਲ ਰੂਪ ਵਿਚ ਸੂਰਦਾਸ ਇਕ ਭਗਤ ਸੀ, ਇਕ ਪ੍ਰਤਿਭਾਸ਼ਾਲੀ ਕਵੀ ਸੀ, ਦਾਰਸ਼ਨਿਕ ਜਾਂ ਚਿੰਤਕ ਨਹੀਂ । ਇਸ ਲਈ ਉਸ ਦੇ ਕਾਵਿ-ਗ੍ਰੰਥ ਦਾਰਸ਼ਨਿਕ ਸਿੱਧਾਂਤਾ ਦਾ ਵਿਵੇਚਨ ਕਰਨ ਵਾਲੇ ਖੁਸ਼ਕ ਬੌਧਿਕ ਗ੍ਰੰਥ ਨਹੀਂ ਹਨ, ਉਨ੍ਹਾਂ ਵਿਚ ਕਵੀ ਦੀ ਮੌਲਿਕਤਾ, ਅਨੁਭੂਤੀ ਦੀ ਤੀਬਰਤਾ, ਕਲਪਨਾ ਦੀ ਸਜੀਵਤਾ ਤੇ ਕਾਵਿ ਦੀ ਸਰਸਤਾ ਮਿਲਦੀ ਹੈ । ਵਾਤਸੱਲ ਤੇ ਪ੍ਰੇਮ ਚਿੱਤ੍ਰਣ ਵਿਚ ਕੋਈ ਵੀ ਕਵੀ ਉਸ ਦਾ ਮੁਕਾਬਲਾ ਨਹੀਂ ਕਰ ਸਕਦਾ ।

ਉਸ ਨੇ ਜੋ ਕੁਝ ਵੀ ਕਿਹਾ ਹੈ ਆਪਣੀ ਆਤਮਿਕ ਤੇ ਅਧਿਆਤਮਕ ਅਨੁਭੂਤੀ ਦੇ ਅਧਾਰ ਤੇ ਕਿਹਾ ਹੈ। ਉਸਦਾ ਸਮੁੱਚਾ ਕਾਵਿ ਆਤਮਾ ਦਾ ਕਾਵਿ ਹੈ। ਉਸ ਦਾ ਇਸ਼ਟ ਦੇਵ ਸ੍ਰੀ ਕ੍ਰਿਸ਼ਨ ਨਿਰਗੁਣ ਜਾਂ ਸਗੁਣ ਬ੍ਰਹਮ ਹੁੰਦੇ ਹੋਏ ਵੀ ਲੌਕਿਕ ਪੱਧਰ ਤੇ ਵਿਵਹਾਰ ਕਰਦਾ ਹੈ। ਉਹ ਪ੍ਰੇਮ ਦਾ ਪੁਜਾਰੀ ਹੈ ਤੇ ਗੋਪੀਆਂ ਸੱਚੇ ਪ੍ਰੇਮ ਦਾ ਪ੍ਰਤੀਕ ਹਨ। ਸੂਰਦਾਸ ਦਾ ਹਰੇਕ ਪਾਤਰ ਉਸ ਦੀ ਸੱਚੀ ਭਗਤੀ, ਅਨੁਭੂਤੀ ਪਰਕ ਅਧਿਆਤਮ ਤੇ ਗੰਭੀਰ ਦਰਸ਼ਨ ਦੀ ਸਜੀਵ ਮੂਰਤੀ ਹੈ।

ਸੂਰਦਾਸ ਦੇ ਦਾਰਸ਼ਨਿਕ ਵਿਚਾਰਾਂ ਅਤੇ ਭਗਤੀ-ਭਾਵਨਾ ਦੀ ਚਰਚਾ ਕਰਦੇ ਸਮੇਂ ਆਮ ਤੌਰ ਤੇ ਵਿਦਵਾਨ ਉਸ ਦੇ ਵਾਤਸੱਲ ਭਾਵ, ਪ੍ਰੇਮ-ਚਿੱਤ੍ਰਣ ਅਤੇ ਰਾਸ-ਲੀਲਾ ਦਾ ਵਿਸਥਾਰ ਨਾਲ ਵਰਣਨ ਕਰਦੇ ਹਨ। ਅਸੀਂ ਵੀ ਇਸ ਅਧਿਆਇ ਵਿਚ ਇਸੇ ਪ੍ਰਣਾਲੀ ਦਾ ਹੀ ਪਾਲਣ ਕੀਤਾ ਹੈ, ਪਰ ਸਾਡਾ ਆਪਣਾ ਖਿਆਲ ਹੈ ਕਿ ਸੂਰਦਾਸ ਦੀ ਦਾਰਸ਼ਨਿਕ ਅਤੇ ਭਗਤੀ-ਭਾਵਨਾ ਨੂੰ ਉਸ ਦੀ ਦੇਸ਼ ਪ੍ਰੇਮ ਦੀ ਭਾਵਨਾ ਅਤੇ ਰਾਸ਼ਟਰੀ-ਚੇਤਨਾ ਦੇ ਪਰਿਪੱਖ ਵਿਚ ਵੀ ਪਰਖਣਾ ਚਾਹੀਦਾ ਹੈ। ਪ੍ਰਿਥਵੀ ਰਾਜ ਚੌਹਾਨ ਤੋਂ ਲੈ ਕੇ ਮਹਾਰਾਣਾ ਪ੍ਰਤਾਪ ਤੀਕ ਭਾਰਤ ਦੇ ਸੂਰਵੀਰ, ਦੇਸ਼-ਭਗਤ, ਰਾਸ਼ਟਰ-ਪ੍ਰੇਮੀ ਯੋਧਾ ਵਿਦੇਸ਼ੀ ਹਮਲਾਵਰਾਂ ਦਾ ਟਾਕਰਾ ਕਰਦੇ ਹੀ ਰਹੇ। ਭਾਵੇਂ ਅੰਤਿਮ ਹਾਰ ਇਨ੍ਹਾਂ ਦੀ ਹੋਈ, ਪਰ ਇਨ੍ਹਾਂ ਨੇ ਅਥਾਹ ਤੇ ਅਕਹਿ ਕਸ਼ਟ ਸਹਾਰ ਕੇ ਅਤੇ ਆਪਣੀਆਂ ਜਾਨਾਂ ਵਾਰ ਕੇ ਦੇਸ਼ ਦੀ ਸੁਤੰਤਰਤਾ ਦੀ ਭਾਵਨਾ ਨੂੰ ਸੁਰਜੀਤ ਕਰੀ ਰਖਿਆ। ਆਪਣਾ ਰਾਜ ਸਥਾਪਿਤ ਕਰ ਲੈਣ ਤੋਂ ਬਾਅਦ ਵਿਦੇਸ਼ੀ ਹੁਕਮਰਾਨਾਂ ਨੇ ਭਾਰਤ ਵਾਸੀਆਂ ਤੇ ਜਿਹੜੇ ਅਤਿਆਚਾਰ ਕੀਤੇ, ਉਨ੍ਹਾਂ ਦੀ ਮਿਸਾਲ ਕਿਸੇ ਹੋਰ ਦੇਸ਼ ਦੇ ਇਤਿਹਾਸ ਵਿਚ ਨਹੀਂ ਮਿਲਦੀ। ਦੇਸ਼ ਦੀ ਏਕਤਾ ਅਤੇ ਰਾਸ਼ਟਰ ਦੀ ਅਖੰਡਤਾ ਦਾ ਧੁਰਾ ਭਾਰਤ ਦੀ ਸੰਸਕ੍ਰਿਤੀ ਅਤੇ ਧਰਮ ਸੀ। ਭਾਰਤ ਦੀ ਸੰਸਕ੍ਰਿਤੀ ਅਤੇ ਧਰਮ ਵਿਚ ਅਨੇਕਤਾ ਵਿਚ ਏਕਤਾ ਦੀ ਭਾਵਨਾ ਨੇ ਇਸ ਨੂੰ ਕਦੇ ਵੀ ਸਮਾਪਤ ਨਹੀਂ ਹੋਣ ਦਿਤਾ। ਵਿਦੇਸ਼ੀਆਂ ਨੇ ਇਸ ਇਤਿਹਾਸਕ ਤੱਥ ਨੂੰ ਜਾਣ ਲਿਆ ਸੀ। ਇਸੇ ਲਈ ਉਨ੍ਹਾਂ ਨੇ ਭਾਰਤੀ ਸੱਭਿਅਤਾ, ਸੰਸਕ੍ਰਿਤੀ ਅਤੇ ਧਰਮ ਨੂੰ ਆਪਣਾ ਨਿਸ਼ਾਨਾ ਬਣਾਇਆ। ਭਾਰਤ ਦੇ ਧਾਰਮਿਕ ਸਥਾਨ ਇਸ ਦੀ ਸੰਸਕ੍ਰਿਤਕ ਅਤੇ ਭਾਵਨਾਤਮਕ ਏਕਤਾ ਦੇ ਪ੍ਰਮੁੱਖ ਕੇਂਦਰ ਸਨ। ਮੁਸਲਮਾਨਾਂ ਨੇ ਸਭ ਤੋਂ ਪਹਿਲਾਂ ਇਨ੍ਹਾਂ ਧਾਰਮਿਕ ਸਥਾਨਾਂ ਨੂੰ ਨਸ਼ਟ ਕਰਨਾ ਸੁਰੂ ਕੀਤਾ। ਇਨ੍ਹਾਂ ਸਥਾਨਾਂ ਦੀ ਯਾਤਰਾ ਕਰਨ ਵਾਲਿਆਂ ਤੇ ਅਨੇਕ ਪ੍ਰਕਾਰ ਦੇ ਅਤਿਆਚਾਰ ਕੀਤੇ ਗਏ। ਮੁਸਲਮਾਨਾਂ ਦੀ ਇਸ ਨੀਤੀ ਨੂੰ ਵੇਖਦੇ ਹੋਏ ਸੁਆਮੀ ਵਲੱਭਾ-ਚਾਰੀਆ ਨੇ ਸ੍ਰੀ ਨਾਥ ਮੰਦਰ ਦੀ ਸਥਾਪਨਾ ਕੀਤੀ ਜਿਥੇ ਸਮਾਜ ਦੇ ਸਾਰੇ ਵਰਗਾਂ ਦੇ ਕ੍ਰਿਸ਼ਨ-ਭਗਤ ਇਕੱਠੇ ਹੁੰਦੇ ਸਨ। ਉਸ ਨੇ ਕ੍ਰਿਸ਼ਨ ਪ੍ਰਤੀ ਲੋਕਾਂ ਦੇ ਪ੍ਰੇਮ ਅਤੇ ਉਤਸ਼ਾਹ ਨੂੰ ਵੇਖਦੇ ਹੋਏ ਕ੍ਰਿਸ਼ਨ ਦੇ ਜੀਵਨ ਨਾਲ ਸਬੰਧਤ ਅਨੇਕ ਤਿਉਹਾਰ ਮਨਾਉਣ ਦੀ ਵੀ ਪ੍ਰਥਾ ਆਰੰਭ ਕਰ ਦਿਤੀ। ਇਸ ਦਾ ਸਿੱਟਾ ਇਹ ਨਿਕਲਿਆ ਕਿ ਲੋਕਾਂ ਵਿਚ ਸੰਸਕ੍ਰਿਤਕ ਚੇਤਨਾ, ਰਾਸ਼ਟਰੀ ਅਖੰਡਤਾ ਤੇ ਭਾਵਾਤਮਕ ਏਕਤਾ ਦੀ ਭਾਵਨਾ ਪੈਦਾ ਹੋਈ। ਸੁਆਮੀ ਵਲੱਭਾਚਾਰੀਆ ਦੇ ਇਸੇ ਕੰਮ ਨੂੰ ਸੂਰਦਾਸ ਨੇ ਆਪਣੇ ਕਾਵਿ ਦੁਆਰਾ ਅੱਗੇ ਤੋਰਿਆ ਹੈ।

ਬਸੰਤ, ਹੋਲੀ ਅਤੇ ਜਨਮਾਸ਼ਟਮੀ ਆਦਿ ਤਿਉਹਾਰਾਂ ਤੇ ਜਦ ਭਗਤਾਂ ਦੀ ਕਾਫੀ

ਭੀੜ ਇਕੱਠੀ ਹੋਣ ਲਗੀ ਤੇ ਕ੍ਰਿਸ਼ਨ ਦੀਆਂ ਲੀਲਾਵਾਂ ਨੂੰ ਦੇਖਣ ਲਈ ਜਦ ਦੂਰ ਦੁਰੇਡੇ ਤੋਂ ਕਾਫੀ ਗਿਣਤੀ ਵਿਚ ਲੋਕ ਆਉਣ ਲਗੇ ਤਾਂ ਲੀਲਾਧਾਰੀ ਕ੍ਰਿਸ਼ਨ ਦੀਆਂ ਅਨੇਕ ਪ੍ਰਕਾਰ ਦੀਆਂ ਲੀਲਾਵਾਂ ਨਾਲ ਸੂਰਦਾਸ ਨੇ ਅਸੁਰ ਸੰਹਾਰਨ, ਅਤੇ ਪਤਿਤ ਉੱਧਾਰਨ ਕ੍ਰਿਸ਼ਨ ਦਾ ਰੂਪ ਵੀ ਵਰਣਿਤ ਕਰਨਾ ਆਰੰਭ ਕਰ ਦਿਤਾ। ਕ੍ਰਿਸ਼ਨ ਕੇਵਲ ਮੱਖਣ ਖਾਣ ਵਾਲਾ ਜਾਂ ਗੋਪੀਆਂ ਨਾਲ ਪ੍ਰੇਮ-ਲੀਲਾ ਕਰਨ ਵਾਲਾ ਲੀਲਾਧਾਰੀ ਹੀ ਨਹੀਂ ਸੀ ਸਗੋਂ ਉਹ ਪੂਤਨਾ, ਸਕਟਾਸੁਰ, ਬਕਾਸੁਰ, ਕਾਗਾਸੁਰ, ਤੇ ਤ੍ਰਿਣਾਵ੍ਰਿਤਾਸੁਰ ਦਾ ਸੰਹਾਰ ਕਰਨ ਵਾਲਾ, ਕਾਲੀ ਨਾਗ ਦਾ ਦਮਨ ਕਪਨ ਵਾਲਾ, ਕੰਸ, ਜਰਾਸੰਧ ਅਤੇ ਸਿਸੂਪਾਲ ਜਿਹੇ ਅਤਿਆ-ਚਾਰੀਆਂ ਦਾ ਨਾਸ਼ ਕਰਨ ਵਾਲਾ ਇਕ ਵੀਰ-ਯੋਧਾ ਅਤੇ ਰਾਸ਼ਟਰ ਨਾਇਕ ਵੀ ਸੀ। ਸ੍ਰੀ ਕ੍ਰਿਸ਼ਨ ਦੇ ਲੋਕ-ਚਿੱਤ ਰੰਜਕ ਰੂਪ ਦੇ ਨਾਲ ਨਾਲ ਸੂਰਦਾਸ ਨੇ ਉਸ ਦਾ ਲੋਕ-ਰੱਖਿਅਕ ਰੂਪ ਪੇਸ਼ ਕਰਕੇ ਲੋਕਾਂ ਦੇ ਮਨ ਵਿਕ ਉਸ ਦੇ ਆਦਰਸ਼ਾਂ ਤੇ ਚਲਣ ਦੀ ਪ੍ਰੇਰਣਾ ਦਿੰਦੇ ਹੋਏ ਅਤਿਆਰੀਆਂ ਦਾ ਕਰੜਾ ਮੁਕਾਬਲਾ ਕਰਨ ਲਈ ਉਤਸ਼ਾਹ ਵੀ ਪੈਦਾ ਕੀਤਾ। ਕੰਸ ਨੂੰ ਮਾਰਨ ਦੀ ਘਟਨਾ ਦਾ ਉੱਲੇਖ ਕਰਦੇ ਹੋਏ ਕਵੀ ਲਿਖਦਾਂ ਹੈ :

ਕੁਬਲਿਆ ਮਾਰਿ ਚਾਨੂਰ ਮੁਸਟਿਕ ਪਟਕਿ,
ਬੀਰ ਦੋਉ ਕੰਧ ਗਜ-ਦੰਤ ਧਾਰੈ।
ਜਾਇ ਪਹੁੰਚੇ ਤਹਾਂ ਕੰਸ ਬੈਠਿਉ ਜਹਾਂ,
ਗਏ ਅਵਸਾਨ ਪ੍ਰਭੂ ਕੇ ਨਿਹਾਰੇ ॥
ਢਾਲ ਤਲਵਾਰ ਆਗੈ ਧਰੀ ਰਹਿ ਗਈ,
ਮਹਲ ਕੌ ਪੰਥ ਖੋਜਤ ਨ ਪਾਵਤ।
ਲਾਤ ਕੈਂ ਲਾਗਤ ਸਿਰ ਤੈਂ ਗਇਉ ਮੁਕੁਟਿ ਗਿਰਿ,
ਕੇਸ ਗਹਿ ਲੈ ਚਲੇ ਹਰਿ ਖਸਾਵਤ ॥
ਚਾਰਿ ਭੁਜਾ ਧਾਰਿ ਤੇਹਿ ਚਾਰੁ ਦਰਸ਼ਨ ਦਿਉ,
ਚਾਰਿ ਆਯੁਧ ਚਹੂੰ ਹਾਥ ਦੀਨਹ।
ਅਸੁਰ ਤਜਿ ਪ੍ਰਾਨ ਨਿਰਬਾਨ ਪਦ ਕੌਂ ਗਇਉ,
ਬਿਮਲ ਮਤਿ ਭਈ ਪ੍ਰਭੂ ਰੂਪ ਚੀਨਹੇ ॥

ਇਤਨਾ ਹੀ ਨਹੀਂ ਸੂਰਦਾਸ ਨੇ ਰਾਮ-ਅਵਤਾਰ ਵਾਲੇ ਪ੍ਰਸੰਗ ਵਿਚ ਵੀ ਰਾਮ ਦੁਆਰਾ ਰਾਵਣ ਨੂੰ ਮਾਰਨ ਦੇ ਪ੍ਰਸੰਗ ਨੂੰ ਬੜੇ ਓਜ ਪੂਰਨ ਸ਼ਬਦਾਂ ਵਿਚ ਵਿਅਕਤ ਕੀਤਾ ਹੈ :

ਰਘੁਪਤਿ ਅਪਨੌ ਪ੍ਰਨ ਪ੍ਰਤਿਪਾਰਿਉ।
ਤੋਰਿਉ ਕੋਪਿ ਪ੍ਰਬਲ ਗੜ੍ਹ ਰਾਵਨ ਟੁਕਿ ਟੁਕਿ ਕਰਿ ਡਾਰਿਉ।
× × × ×
ਨਵ ਗ੍ਰਹ ਪਰੇ ਰਹੈਂ ਪਾਟੀ ਤਰ, ਕੂਪਹਿ ਕਾਲ ਉਸਾਰੌ।
ਸੋ ਰਾਵਨ ਰਘੁਨਾਥ ਛਿਨਕ ਮੈਂ ਕੀਉ ਗੀਧ ਕੌ ਚਾਰੌ ॥

ਇਸੇ ਤਰ੍ਹਾਂ ਪਰਮਾਤਮਾ ਦੇ ਹੋਰ ਅਵਤਾਰਾਂ ਵਿਚ ਵੀ ਕਿਸੇ ਨਾ ਕਿਸੇ ਦੁਸ਼ਟ, ਅਤਿਆਚਾਰੀ ਤੇ ਅਧਰਮੀ ਰਾਖ਼ਸ਼ ਦੇ ਮਾਰਨ ਦੀ ਕਥਾ ਦਿਤੀ ਹੋਈ ਹੈ, ਸੂਰਦਾਸ ਦੀ

ਭਗਤੀ ਆਧਿਆਤਮ ਅਤੇ ਜੀਵਨ ਦਰਸ਼ਨ ਲੀਲਾਧਾਰੀ ਸ੍ਰੀ ਕ੍ਰਿਸ਼ਨ ਦੇ ਕੇਵਲ ਇਕ ਅਵਤਾਰ-ਉੱਦੇਸ਼ ਦੀ ਚੂਲ ਦੁਆਲੇ ਘੁੰਮਦਾ ਹੈ :

ਅਮਰ ਉੱਧਾਰਨ, ਅਸੁਰ ਸੰਹਾਰਨ ॥

ਅਰਥਾਤ ਭਾਰਤ ਵਿਚ ਦੇਵਤਿਆਂ ਦਾ ਕਲਿਆਣ ਕਰਨ ਅਤੇ ਪਾਪੀ, ਅਧਰਮੀ, ਦੇਸ਼ ਦ੍ਰੋਹੀ ਅਤੇ ਅਤਿਆਚਾਰੀਆਂ ਦਾ ਨਾਸ਼ ਕਰਨ ਲਈ ਰਾਸ਼ਟਰ-ਨਾਇਕ ਸ੍ਰੀ ਕ੍ਰਿਸ਼ਨ ਨੇ ਅਵਤਾਰ ਧਾਰਨ ਕੀਤਾ ਸੀ ।

ਚੌਥਾ ਅਧਿਆਇ

# ਪ੍ਰਾਚੀਨਤਾ ਦਾ ਪੁਨਰ-ਉੱਥਾਨ

ਭਾਰਤੀ ਇਤਿਹਾਸ ਦਾ ਅਧਿਐਨ ਕਰਨ ਤੋਂ ਇਹ ਸਪਸ਼ਟ ਪ੍ਰਤੀਤ ਹੁੰਦਾ ਹੈ ਕਿ ਸਿਕੰਦਰ ਦੇ ਹਮਲੇ ਤੋਂ ਬਾਅਦ ਸ਼ੱਕ, ਕੁਸ਼ਾਨ ਅਤੇ ਹੂਣ-ਆਭੀਰ ਆਦਿ ਜਿਤਨੇ ਵੀ ਵਿਦੇਸ਼ੀ ਹਮਲਾਵਰ ਭਾਰਤ ਵਿਚ ਆਏ ਉਨ੍ਹਾਂ ਨੇ ਇਥੋਂ ਦੇ ਧਰਮ, ਦਰਸ਼ਨ, ਸੱਭਿਅਤਾ ਤੇ ਸੰਸਕ੍ਰਿਤੀ ਨੂੰ ਅਪਨਾ ਲਿਆ। ਭਾਰਤੀ ਧਰਮ ਦੀ ਉਦਾਰ ਨੀਤੀ ਕਾਰਨ ਅਜਿਹੇ ਵਿਦੇਸ਼ੀਆਂ ਦਾ ਸ਼ੁੱਧੀਕਰਨ ਕਰਕੇ ਉਨ੍ਹਾਂ ਨੂੰ ਭਾਰਤੀ ਸਮਾਜ ਵਿਚ ਪ੍ਰਤਿਸ਼ਠਿਤ ਕਰ ਦਿਤਾ ਗਿਆ। ਭਾਰਤ ਦੇ ਧਰਮ, ਦਰਸ਼ਨ, ਸਭਿਅਤਾ-ਸੰਸਕ੍ਰਿਤੀ, ਸਮਾਜਕ ਢਾਂਚਾ ਅਤੇ ਰਾਜਨੀਤਿਕ ਪ੍ਰਣਾਲੀ ਤੋਂ ਉਹ ਪ੍ਰਭਾਵਿਤ ਵੀ ਹੋਏ ਅਤੇ ਸਮਾਂ ਪਾ ਕੇ ਉਨ੍ਹਾਂ ਨੇ ਇਸ ਨੂੰ ਥੋੜਾ ਬਹੁਤ ਪ੍ਰਭਾਵਿਤ ਵੀ ਕੀਤਾ। ਪਰ ਸਦੀਆਂ ਤੀਕ ਇਥੇ ਰਹਿਣ ਕਾਰਨ ਉਹ ਆਪਣੇ ਆਪ ਨੂੰ ਭਾਰਤੀ ਕਹਾਉਣ ਵਿਚ ਗੌਰਵ ਅਨੁਭਵ ਕਰਦੇ ਸਨ।

ਪਰ ਮੱਧਕਾਲ ਅਤੇ ਉਸ ਤੋਂ ਬਾਅਦ ਕੁਝ ਵਿਦੇਸ਼ੀ ਹਮਲਾਵਰ ਅਜਿਹੇ ਵੀ ਆਏ ਜਿਨ੍ਹਾਂ ਨੇ ਤਲਵਾਰ ਦੇ ਜ਼ੋਰ ਤੇ ਜਾਂ ਮਿੱਠੀ ਛੁਰੀ ਬਣ ਕੇ ਭਾਰਤ ਦੀ ਸਭਿਅਤਾ, ਸੰਸਕ੍ਰਿਤੀ, ਧਰਮ-ਦਰਸ਼ਨ, ਸਮਾਜ ਤੇ ਰਾਜਨੀਤੀ ਆਦਿ ਦੀਆਂ ਜੜਾਂ ਤੇ ਸੱਟ ਮਾਰੀ। ਇਹ ਵਿਦੇਸ਼ੀ ਹਮਲਾਵਰ ਮੁਸਲਮਾਨ ਤੇ ਅੰਗਰੇਜ਼ ਸਨ। ਮੱਧਕਾਲ ਵਿਚ ਮੁਸਲਮਾਨਾਂ ਦੇ ਹਮਲਿਆਂ ਦੇ ਤਿੰਨ ਮੁੱਖ ਉੱਦੇਸ਼ ਸਨ :

(1) ਭਾਰਤ ਦੀ ਧਨ-ਦੌਲਤ ਨੂੰ ਲੁੱਟਣਾ।

(2) ਭਾਰਤ ਤੇ ਰਾਜ ਸਥਾਪਿਤ ਕਰਨਾ।

(3) ਭਾਰਤ ਦੀ ਸਭਿਅਤਾ-ਸੰਸਕ੍ਰਿਤੀ ਤੇ ਧਰਮ ਆਦਿ ਨੂੰ ਨਸ਼ਟ ਕਰਕੇ ਆਪਣੀ ਸਭਿਅਤਾ-ਸੰਸਕ੍ਰਿਤੀ ਤੇ ਧਰਮ ਦਾ ਪ੍ਰਚਾਰ ਕਰਨਾ।

ਪਹਿਲੇ ਉੱਦੇਸ਼ ਦੀ ਪੂਰਤੀ ਲਈ ਮਹਿਮੂਦ ਗਜ਼ਨਵੀ ਨੇ ਭਾਰਤ ਤੇ ਕਈ ਵਾਰ ਹਮਲੇ ਕਰਕੇ ਇਥੋਂ ਦੇ ਅਨੇਕ ਧਾਰਮਿਕ ਸਥਾਨਾਂ ਨੂੰ ਢਹਿ ਢੇਰੀ ਕਰ ਦਿੱਤਾ ਅਤੇ ਇਥੋਂ ਦੀ ਅਪਾਰ ਧਨ-ਰਾਸ਼ੀ ਲੁੱਟ ਕੇ ਗਜ਼ਨੀ ਪਰਤ ਗਿਆ। ਮਹਿਮੂਦ ਗਜ਼ਨਵੀ ਤੋਂ ਬਾਅਦ ਮੁਹੰਮਦ ਗੌਰੀ ਨੇ ਧਨ-ਦੌਲਤ ਲੁੱਟਣ ਦੇ ਨਾਲ-ਨਾਲ ਇਥੇ ਰਾਜ ਸਥਾਪਿਤ ਕਰਨ ਦੀ ਭਾਵਨਾ ਨਾਲ ਹਮਲਾ ਕੀਤਾ। ਪਹਿਲੀ ਵਾਰ ਭਾਵੇਂ ਉਸਨੂੰ ਪ੍ਰਿਥਵੀ ਰਾਜ ਚੋਹਾਨ ਤੋਂ ਹਾਰ ਖਾਣੀ ਪਈ, ਪਰ ਤਰਾਈ ਦੀ ਦੂਜੀ ਲੜਾਈ ਵਿਚ ਉਸਨੇ ਚੋਹਾਨ ਨੂੰ ਹਰਾ ਕੇ ਇਥੇ ਆਪਣਾ ਰਾਜਪਾਲ ਨਿਯੁਕਤ ਕਰ ਦਿਤਾ। ਭਾਰਤ ਵਿਚ ਰਾਜ ਸਥਾਪਿਤ ਕਰ ਲੈਣ ਮਗਰੋਂ ਮੁਸਲਮਾਨਾਂ ਨੇ ਤਲਵਾਰ ਦੇ ਜ਼ੋਰ ਨਾਲ ਕੇਵਲ ਇਸਲਾਮ ਧਰਮ ਦਾ ਹੀ ਪ੍ਰਚਾਰ ਨਹੀਂ

ਕੀਤਾ ਸਗੋਂ ਆਪਣੀ ਭਾਸ਼ਾ, ਵੇਸ਼ ਭੂਸ਼ਾ, ਸਭਿਅਤਾ, ਸੰਸਕ੍ਰਿਤੀ, ਜੀਵਨ ਦਰਸ਼ਨ, ਸਮਾਜਕ ਪ੍ਰਭਾਵਾਂ ਤੇ ਰਾਜਨੀਤਿਕ ਪ੍ਰਣਾਲੀ ਨੂੰ ਵੀ ਭਾਰਤੀਆਂ ਤੇ ਜ਼ਬਰੀ ਲਾਗੂ ਕਰ ਦਿਤਾ। ਮੁਸਲਮਾਨਾਂ ਦੁਆਰਾ ਭਾਰਤੀਕਰਨ ਦੇ ਇਸਲਾਮੀਕਰਨ ਵਿਚ ਪਰਿਵਰਤਨ ਦੀ ਇਸ ਘਾਤਕ ਪ੍ਰਕਿਰਿਆ ਨੇ ਭਾਰਤ ਦੇ ਸਮਾਜ ਸਾਸਤਰੀ, ਰਾਜਨੀਤਕ ਨੇਤਾ, ਧਾਰਮਿਕ ਆਗੂ ਅਤੇ ਚਿੰਤਕ-ਦਾਰਸ਼ਨਿਕਾਂ ਨੂੰ ਇਸ ਪ੍ਰਤੀ ਬੜੀ ਗੰਭੀਰਤਾ ਨਾਲ ਸੋਚਣ ਤੇ ਮਜਬੂਰ ਕਰ ਦਿਤਾ। ਭਾਰਤੀ ਜੀਵਨ-ਦਰਸ਼ਨ ਅਤੇ ਸੰਸਕ੍ਰਿਤੀ ਦੀ ਇਹ ਪ੍ਰਮੁੱਖ ਵਿਸ਼ੇਸ਼ਤਾ ਹੈ ਕਿ ਉਹ 'ਅਭਾਰਤੀ ਤੱਤਵਾਂ' ਨੂੰ ਵੀ ਆਤਮਸਾਤ (ਸਮੋ) ਕਰ ਲੈਂਦੀ ਹੈ ਪਰ ਆਪ ਅਭਾਰਤੀ ਤੱਤਵਾਂ ਵਿਚ ਆਤਮਸਾਤ ਨਹੀਂ ਹੁੰਦੀ। ਮੁਸਲਮਾਨਾਂ ਨੇ ਸ਼ਕਤੀ ਪ੍ਰਦਰਸ਼ਨ ਦੇ ਆਧਾਰ ਤੇ ਭਾਰਤ ਦੀ ਆਤਮਸਾਤ ਵਾਲੀ ਵਿਸ਼ੇਸ਼ਤਾ ਨੂੰ ਨਸ਼ਟ ਕਰਨ ਦਾ ਜਤਨ ਕੀਤਾ। ਮੁਸਲਮਾਨ ਜਿਸ ਸਮਾਜ, ਧਰਮ ਤੇ ਜੀਵਨ-ਦਰਸ਼ਨ ਨਾਲ ਸੰਬੰਧ ਰਖਦੇ ਸਨ ਉਹ ਭਾਵੇਂ ਬਹੁਤਾ ਵਿਕਸਿਤ ਨਹੀਂ ਸੀ ਪਰ ਏਕੀਕਰਨ ਅਤੇ ਸਮਾਨਤਾ ਦੇ ਸਿੱਧਾਂਤ ਕਾਰਨ ਆਪਣੇ ਆਪ ਵਿਚ ਕਾਫ਼ੀ ਮਜ਼ਬੂਤ ਸੀ।

ਮੱਧਕਾਲ ਵਿਚ ਪਹਿਲੀ ਵਾਰ ਭਾਰਤੀਆਂ ਦਾ ਸਬੰਧ ਤੇ ਸੰਪਰਕ ਇਕ ਅਜਿਹੀ ਜੇਤੂ ਵਿਦੇਸ਼ੀ ਸੰਸਕ੍ਰਿਤੀ, ਸਭਿਅਤਾ, ਧਰਮ ਤੇ ਜੀਵਨ-ਦਰਸ਼ਨ ਨਾਲ ਹੋਇਆ ਜਿਹੜੀ ਆਪਣੇ ਆਪ ਵਿਚ ਕਾਫ਼ੀ ਸੁਦ੍ਰਿੜ, ਏਕਤਾ ਤੇ ਸਮਾਜਕ ਸਮਾਨਤਾ ਵਾਲੀ ਸੀ। ਸਮਾਂ ਬੀਤਣ ਨਾਲ ਭਾਵੇਂ ਭਾਰਤੀਆਂ ਦਾ ਵਿਰੋਧ ਸੁਰ ਕਾਫ਼ੀ ਸ਼ਾਂਤ ਹੋ ਗਿਆ ਪਰ ਮੁਸਲਮਾਨ ਉਸ ਦੀ ਆਤਮਸਾਤ ਨਾ ਹੋਣ ਵਾਲੀ ਪ੍ਰਵਿਰਤੀ ਨੂੰ ਸਮਾਪਤ ਨ ਕਰ ਸਕੇ। ਇਸ ਸਮੇਂ ਭਾਰਤ ਵਿਚ ਦੋ ਵਿਰੋਧੀ ਸੰਸਕ੍ਰਿਤੀਆਂ ਸਮਾਨੰਤਰ ਰੂਪ ਨਾਲ ਚਲ ਰਹੀਆਂ ਸਨ। ਜਾਗਰੂਕ ਤੇ ਸੰਵੇਦਨਸ਼ੀਲ ਭਾਰਤੀ ਲਈ ਇਹ ਬੜੀ ਗੰਭੀਰ ਤੇ ਔਖੀ ਸਥਿਤੀ ਸੀ। ਜੇ ਭਾਰਤੀ ਅਸੱਭਿਅ, ਅਗਿਆਨੀ, ਅਵਿਕਸਿਤ ਜਾਂ ਪਛੜੇ ਹੋਏ ਹੁੰਦੇ ਤਾਂ ਸ਼ਾਇਦ ਉਨ੍ਹਾਂ ਨੂੰ ਵਿਦੇਸ਼ੀ ਸਭਿਅਤਾ ਆਦਿ ਕਬੂਲ ਕਰਨ ਵਿਚ ਕੋਈ ਦੁਬਿਧਾ ਨਾ ਹੁੰਦੀ, ਪਰ ਉਹ ਵਿਦੇਸ਼ੀ ਹਮਲਾਵਰਾਂ ਦੀ ਸਭਿਅਤਾ, ਸੰਸਕ੍ਰਿਤੀ, ਧਰਮ, ਅਧਿਆਤਮ, ਗਿਆਨ, ਬੌਧਿਕ ਚੇਤਨਾ ਸਮਾਜਕ ਤੇ ਰਾਜਨੀਤਿਕ-ਤੰਤਰ ਅਤੇ ਜੀਵਨ-ਦਰਸ਼ਨ ਦੇ ਵਿਕਾਸ ਦੀ ਦ੍ਰਿਸ਼ਟੀ ਤੋਂ ਕਿਸੇ ਪ੍ਰਕਾਰ ਵੀ ਘੱਟ ਤੇ ਹੀਨ ਨਹੀਂ ਸਨ। ਵੇਦ-ਉਪਨਿਸ਼ਦ, ਰਾਮਾਇਣ-ਮਹਾਭਾਰਤ, ਗੀਤਾ ਤੇ ਪੁਰਾਣ ਅਤੇ ਹੋਰ ਅਨੇਕ ਪ੍ਰਕਾਰ ਦੇ ਅਧਿਆਤਮਿਕ ਤੇ ਦਾਰਸ਼ਨਿਕ ਗ੍ਰੰਥ ਉਨ੍ਹਾਂ ਦੇ ਬਹੁਪੱਖੀ ਗਿਆਨ ਦੇ ਭੰਡਾਰ ਹੀ ਨਹੀਂ ਸਨ ਸਗੋਂ ਜੀਵਨ ਦੀ ਔਖੀ ਤੇ ਸੰਘਰਸ਼ ਪੂਰਨ ਪਰਿਸਥਿਤੀਆਂ ਦਾ ਸਾਹਸ ਨਾਲ ਮੁਕਾਬਲਾ ਕਰਨ ਦੇ ਪ੍ਰੇਰਣਾ ਸਰੋਤ ਵੀ ਸਨ। ਇਸ ਤੋਂ ਇਲਾਵਾ ਬ੍ਰਹਮਾ, ਵਿਸ਼ਨੂੰ ਮਹੇਸ਼, ਰਾਮ, ਕ੍ਰਿਸ਼ਨ, ਸੂਰਜ ਬੰਸੀ ਤੇ ਚੰਦਰ ਬੰਸੀ ਰਾਜੇ, ਵਸ਼ਿਸ਼ਟ, ਵਿਸ਼ਵਾਮਿੱਤਰ, ਪਰਸ਼ੂਰਾਮ, ਨਾਰਦ, ਵਿਆਸ, ਭਿਰਗੂ, ਗੋਤਮ, ਸੂਤ, ਸੌਨਕ ਤੇ ਸਨਕ ਆਦਿਕ ਰਿਸ਼ੀ, ਮਹਾਤਮਾ ਬੁੱਧ, ਭਗਵਾਨ ਮਹਾਵੀਰ ਅਤੇ ਸੁਆਮੀ ਸ਼ੰਕਰਾਚਾਰੀਆ ਜਿਹੇ ਦਾਰਸ਼ਨਿਕ ਉਨ੍ਹਾਂ ਦੇ ਜੀਵਨ ਦੇ ਆਦਰਸ਼ ਵੀ ਸਨ। ਅਨੇਕ ਪੁਰਾਣਿਕ, ਮਿਥਿਹਾਸਕ ਤੇ ਇਤਿਹਾਸਕ ਪਾਤਰ ਉਨ੍ਹਾਂ ਦੇ ਜੀਵਨ ਦਾ ਨਿਰਦੇਸ਼ਨ ਕਰਨ ਵਾਲੇ ਸਨ। ਸਭਿਅਤਾ, ਸੰਸਕ੍ਰਿਤੀ ਧਰਮ, ਅਧਿਆਤਮ, ਗਿਆਨ, ਭਗਤੀ, ਵਿਕਸਿਤ ਸਮਾਜਕ ਤੇ

ਰਾਜਨੀਤਿਕ ਪਰੰਪਰਾ ਭਾਰਤੀਆਂ ਪਾਸ ਮੌਜੂਦ ਸੀ। ਮੱਧ ਕਾਲ ਵਿਚ ਮੁਸਲਮਾਨਾਂ ਨੇ ਭਾਰਤੀਆਂ ਨੂੰ ਇਸ ਅਮੀਰ ਤੇ ਵਿਸ਼ਾਲ ਪਰੰਪਰਾ ਤੋਂ ਨਿਖੇੜਨ ਲਈ ਸ਼ਕਤੀ ਅਤੇ ਤਲਵਾਰ ਦਾ ਬੜਾ ਡਰ ਪੈਂਦਾ ਕੀਤਾ, ਸਭਿਅਤਾ, ਸੰਸਕ੍ਰਿਤੀ ਤੇ ਧਰਮ ਦੇ ਕੇਂਦਰ ਉਨ੍ਹਾਂ ਦੇ ਧਾਰਮਿਕ ਸਥਾਨਾਂ ਨੂੰ ਢਹਿ ਢੇਰੀ ਕਰਕੇ ਉਨ੍ਹਾਂ ਤੇ ਅਕਹਿ ਅਤਿਆਚਾਰ ਵੀ ਕੀਤੇ, ਪਰ ਭਾਰਤੀਆਂ ਨੇ ਆਪਣੀ ਇਸ ਪ੍ਰੇਰਣਾ ਤੇ ਜੀਵਨ ਦੀ ਇਸ ਪੁਰਾਤਨ ਪਰੰਪਰਾ ਨੂੰ ਹਰ ਮੁਸ਼ਕਿਲ ਘੜੀ ਵਿਚ ਵੀ ਅਪਨਾਈ ਰਖਿਆ। ਆਖਿਰ, ਮੁਸਲਮਾਨਾਂ ਦੀ ਤਲਵਾਰ ਨੂੰ ਜ਼ੰਗ ਲਗ ਗਿਆ ਤੇ ਉਨ੍ਹਾਂ ਨੇ ਭਾਰਤ ਦੀ ਪ੍ਰਾਚੀਨ ਗੌਰਵਮਈ ਪਰੰਪਰਾ ਅਗੇ ਈਨ ਮੰਨ ਲਈ। ਰਣਭੂਮੀ ਵਿਚ ਹਾਰ ਕੇ ਵੀ ਭਾਰਤੀ ਸੰਸਕ੍ਰਿਤਕ ਅਤੇ ਚੇਤਨਾ ਦੇ ਯੁੱਧ ਵਿਚ ਜਿੱਤ ਗਏ। ਯੁੱਧ ਭੂਮੀ ਵਿਚ ਜਿੱਤ ਤੇ ਹਾਰ ਹੁੰਦੀ ਰਹਿੰਦੀ ਹੈ, ਧਰ ਆਖਿਰੀ ਜਿੱਤ ਤਾਂ ਸਭਿਅਤਾ-ਸੰਸਕ੍ਰਿਤੀ ਅਤੇ ਧਰਮ-ਅਧਿਆਤਮ ਦੀ ਸ਼੍ਰੇਸ਼ਠਤਾ ਕਾਰਨ ਹੀ ਹੁੰਦੀ ਹੈ।

ਦੇਸ਼ ਦੀ ਸੁਤੰਤਰਤਾ, ਰਾਸ਼ਟਰ ਦੀ ਅਖੰਡਤਾ ਅਤੇ ਭਾਵਾਤਮਕ ਏਕਤਾ ਲਈ ਕਿਸੇ ਵੀ ਦੇਸ਼ ਦੀ ਪ੍ਰਾਚੀਨ ਗੌਰਵ-ਗਾਥਾ ਅਤੇ ਪੁਰਾਤਨਤਾ ਦਾ ਪੁਨਰ ਉੱਥਾਨ ਇਕ ਪ੍ਰੇਰਣਾ ਸਰੋਤ ਮੰਨਿਆ ਜਾ ਸਕਦਾ ਹੈ। ਪੁਰਾਤਨ ਪ੍ਰਥਾਵਾਂ ਤੇ ਪਰੰਪਰਾਵਾਂ ਅਤੇ ਗੌਰਵਮਈ ਅਤੀਤ ਪ੍ਰਤੀ ਮੋਹ, ਦੇਸ਼ ਦੇ ਵਿਕਾਸ ਲਈ ਹੀਨਤਾ ਦੇ ਭਾਵ ਨੂੰ ਦੂਰ ਕਰ ਕੇ ਉੱਚਤਾ ਦੀ ਭਾਵਨਾ ਲਈ, ਆਦਰਸ਼ ਅਤੇ ਮਰਿਆਦਾ ਦੀ ਸਥਾਪਨਾ ਲਈ ਅਤੇ ਨੈਤਿਕ ਮੁੱਲਾਂ ਦੇ ਪੁਨਰ ਵਿਸ਼ਲੇਸ਼ਣ ਲਈ ਦਿਸ਼ਾ-ਨਿਰਦੇਸ਼ਕ ਦਾ ਕੰਮ ਕਰਦਾ ਹੈ। ਅਜਿਹੀ ਭਾਵਨਾ ਨੂੰ ਨਿਰਾ ਪੁਰਾ ਅੰਧਵਿਸ਼ਵਾਸ, ਭਾਵੁਕਤਾ ਪੂਰਨ ਮੂਰਖਤਾ, ਮੂੜ੍ਹ-ਮੱਤ ਅਤੇ ਦਕਿਆਨੂਸੀ ਵਿਚਾਰ ਨਹੀਂ ਕਿਹਾ ਜਾ ਸਕਦਾ। ਭਾਰਤ ਦੇ ਅਤੀਤ ਦੀਆਂ ਪੁਰਾਣਿਕ ਅਤੇ ਮਿਥਿਹਾਸਕ ਕਥਾਵਾਂ ਤੇ ਇਤਿਹਾਸਕ ਘਟਨਾਵਾਂ ਤੇ ਪਾਤਰਾਂ ਨੇ ਦੇਸ਼ ਤੇ ਪਏ ਗੰਭੀਰ ਸੰਕਟ ਦੇ ਸਮੇਂ ਭਾਰਤ ਵਾਸੀਆਂ ਦਾ ਪਥ-ਪ੍ਰਦਰਸ਼ਨ ਕੀਤਾ ਹੈ। ਭਾਰਤ ਦੇ ਮਨੀਸ਼ੀ-ਚਿੰਤਕ, ਦਾਰਸ਼ਨਿਕ, ਕਵੀ, ਸਾਹਿੱਤਕਾਰ, ਕਲਾਕਾਰ ਅਤੇ ਇਤਿਹਾਸਕਾਰ ਸਮੇਂ-ਸਮੇਂ ਇਸ ਦੇ ਪ੍ਰਾਚੀਨ ਗੌਰਵ ਤੋਂ ਪ੍ਰਭਾਵਿਤ ਹੁੰਦੇ ਰਹੇ ਹਨ।

ਮੱਧਕਾਲ ਵਿਚ ਜਦ ਭਾਰਤ ਦੀ ਸਭਿਅਤਾ-ਸੰਸਕ੍ਰਿਤੀ, ਧਰਮ-ਅਧਿਆਤਮ, ਜੀਵਨ-ਦਰਸ਼ਨ, ਸਮਾਜ ਅਤੇ ਰਾਜਨੀਤੀ ਆਦਿ ਗੰਭੀਰ ਸੰਕਟ ਵਿਚ ਸੀ, ਉਸ ਵੇਲੇ ਮਹਾਰਾਣਾ ਸਾਂਗਾ ਤੇ ਮਹਾਰਾਣਾ ਪ੍ਰਤਾਪ ਨੇ ਤਲਵਾਰ ਦੇ ਜ਼ੋਰ ਨਾਲ, ਸੰਤ ਕਬੀਰ, ਗੁਰੂ ਨਾਨਕ ਦੇਵ, ਮਹਾਤਮਾ ਸੂਰਦਾਸ ਤੇ ਸੰਤ ਤੁਲਸੀ ਦਾਸ ਆਦਿ ਨੇ ਧਰਮ, ਅਧਿਆਤਮ ਤੇ ਸੰਸਕ੍ਰਿਤਕ ਚੇਤਨਾ ਦੁਆਰਾ, ਸੁਆਮੀ ਵਲੱਭਾਚਾਰੀਆ ਆਦਿ ਨੇ ਬੌਧਿਕ ਕਰਾਂਤੀ ਦੁਆਰਾ ਅਤੇ ਹੋਰ ਸਮਾਜ-ਸੁਧਾਰਕਾਂ ਨੇ ਨੈਤਿਕ ਮੁੱਲਾਂ ਦੀ ਸਥਾਪਨਾ ਰਾਹੀਂ ਇਸ ਸੰਕਟ ਨੂੰ ਦੂਰ ਕਰਨ ਦਾ ਸ਼ਲਾਘਾ ਯੋਗ ਜਤਨ ਕੀਤਾ। ਮੱਧਕਾਲੀਨ ਸੰਤਾਂ-ਭਗਤਾਂ ਨੇ ਪ੍ਰਾਚੀਨ ਗੌਰਵ-ਗਾਥਾ ਅਤੇ ਪੁਰਾਤਨਤਾ ਦਾ ਪੁਨਰ-ਉੱਥਾਨ ਕਰਕੇ ਭਾਰਤੀ ਸਭਿਅਤਾ, ਸੰਸਕ੍ਰਿਤੀ, ਧਰਮ, ਭਗਤੀ, ਦਰਸ਼ਨ, ਅਧਿਆਤਮ ਅਤੇ ਸਮਾਜ ਦੀ ਰਖਿਆ, ਦੇਸ਼ ਅਤੇ ਰਾਸ਼ਟਰ ਦੀ ਸੁਤੰਤਰਤਾ ਤੇ ਅਖੰਡਤਾ ਅਤੇ ਭਾਵਾਤਮਕ ਏਕਤਾ ਦਾ ਬੀੜਾ ਚੁਕਿਆ। ਨਿਰੋਲ ਧਾਰਮਿਕ ਦ੍ਰਿਸ਼ਟੀ ਤੋਂ ਉਨ੍ਹਾਂ ਨੇ ਸਤਿਯੁਗ, ਤ੍ਰੈਤਾ ਅਤੇ ਦੁਆਪਰ ਯੁਗ ਦੇ ਮਹਾਨ ਭਗਤ, ਸੰਤ, ਰਿਸ਼ੀ-ਮੁਨੀ ਅਤੇ

ਵੱਖ-ਵੱਖ ਅਵਤਾਰਾਂ ਦਾ ਵਰਣਨ ਕਰਕੇ ਆਪਣੇ ਇਤਿਹਾਸਕ-ਮਿਥਿਹਾਸਕ ਬੋਧ ਦਾ ਅਤੇ ਸੰਸਕ੍ਰਿਤਕ ਬੌਧਿਕ ਚੇਤਨਾ ਦਾ ਪਰਿਚੈ ਦਿੱਤਾ।

ਮਹਾਤਮਾ ਸੂਰਦਾਸ ਮੱਧਕਾਲ ਵਿਚ ਪੁਰਾਤਨਤਾ ਦੇ ਇਕ ਮਹਾਨ ਉੱਧਾਰਕ ਹੋਏ ਹਨ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਸੂਰਦਾਸ ਦੀ ਦ੍ਰਿਸ਼ਟੀ ਕੇਵਲ ਭਗਤੀ ਤੇ ਅਧਿਆਤਮਕ ਤਕ ਹੀ ਸੀਮਿਤ ਰਹੀ ਹੈ ਤੇ ਇਸ ਦੇ ਕਾਵਿ ਦਾ ਉੱਦੇਸ਼ ਸ੍ਰੀ ਕਿਸ਼ਨ ਦੀਆਂ ਲੀਲਾਵਾਂ ਦਾ ਹੀ ਵਰਣਨ ਕਰਨਾ ਸੀ। ਵਿਦਵਾਨਾਂ ਦੇ ਇਸ ਮੱਤ ਬਾਰੇ ਸਾਨੂੰ ਕੋਈ ਕਿੰਤੂ ਨਹੀਂ, ਪਰ ਇਸ ਦੇ ਨਾਲ ਹੀ ਸਾਨੂੰ ਇਹ ਵੀ ਮੰਨਣਾ ਪਵੇਗਾ ਕਿ ਸੂਰਦਾਸ ਸੰਸਕ੍ਰਿਤਕ ਤੇ ਬੌਧਿਕ ਚੇਤਨਾ ਸੰਪੰਨ ਇਕ ਪ੍ਰਤਿਭਾਸ਼ਾਲੀ ਕਵੀ ਸੀ ਜਿਸ ਨੇ ਦੇਸ਼, ਸਮਾਜ, ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਦੀ ਰੱਖਿਆ ਲਈ ਅਤੀਤ ਦੇ ਗੌਰਵ ਨੂੰ ਕਾਵਿ ਦਾ ਮਾਧਿਅਮ ਬਣਾਇਆ। ਉਸ ਦੇ ਕਾਵਿ ਵਿਚ ਭਾਰਤ ਦੇ ਪ੍ਰਾਚੀਨ ਧਰਮ, ਅਧਿਆਤਮ, ਦਰਸ਼ਨ, ਗਿਆਨ, ਭਗਤੀ ਅਤੇ ਸੰਸਕ੍ਰਿਤੀ ਦੀ ਸ੍ਰੇਸ਼ਠਤਾ ਧਾਰਮਿਕ ਤੇ ਪੁਰਾਣਿਕ ਗਥਾਵਾਂ ਤੇ ਅਵਤਾਰਾਂ ਦੇ ਰੂਪ ਵਿਚ ਥਾਂ ਥਾਂ ਤੇ ਵਿਅਕਤ ਹੋਈ ਹੈ। ਪ੍ਰਾਚੀਨਤਾ ਦੇ ਪੁਨਰ ਉੱਥਾਨ ਸਬੰਧੀ ਉਸ ਦੇ ਪ੍ਰਯਾਸ ਨੂੰ ਅਸੀਂ ਦੋ ਮੁੱਖ ਭਾਗਾਂ ਵਿਚ ਵੰਡ ਸਕਦੇ ਹਾਂ :

(1) ਧਾਰਮਿਕ ਤੇ ਅਧਿਆਤਮਕ ਪਾਤਰਾਂ ਦੇ ਜੀਵਨ ਸਬੰਧੀ ਘਟਨਾਵਾਂ।
(2) ਪਰਮਾਤਮਾ ਦੇ ਵੱਖ-ਵੱਖ ਅਵਤਾਰੀ ਰੂਪ।

ਪਹਿਲੇ ਭਾਗ ਵਿਚ ਸਤਿਯੁਗ, ਤ੍ਰੈਤਾ ਅਤੇ ਦੁਆਪਰ ਦੇ ਅਨੇਕ ਮਹਾਨ ਤੇ ਪੁਰਾਣਿਕ ਸੰਤ-ਭਗਤ ਤੇ ਰਿਸ਼ੀ-ਮੁਨੀ ਆ ਜਾਂਦੇ ਹਨ ਜਿਵੇਂ ਕਿ ਧਰੂਵ ਭਗਤ, ਪ੍ਰਹਲਾਦ, ਨਾਰਦ, ਵਿਸ਼ਵਾਮਿੱਤਰ, ਦੁਰਵਾਸਾ ਰਿਸ਼ੀ, ਸਨਕਾਦਿਕ ਰਿਸ਼ੀ, ਬਿਦੁਰ, ਸੁਦਾਮਾ, ਕੁਬਜਾ, ਵਿਭੀਸ਼ਣ, ਸ਼ਬਰੀ, ਦਰੋਪਦੀ ਅਤੇ ਬਲੀ ਰਾਜਾ ਆਦਿ। ਦੂਜੇ ਭਾਗ ਵਿਚ ਭਗਵਾਨ ਦੇ ਮਤੱਸ, ਕੱਛਪ, ਵਾਰਾਹ, ਨਰਸਿੰਘ, ਵਾਮਨ, ਪਰਸ਼ੂਰਾਮ, ਰਾਮ ਚੰਦਰ, ਸ੍ਰੀ ਕ੍ਰਿਸ਼ਨ ਅਤੇ ਹੋਰ ਅਵਤਾਰ ਆ ਜਾਂਦੇ ਹਨ।

**ਧਰੂਵ ਭਗਤ** :

ਪੁਰਾਣਾਂ ਅਨੁਸਾਰ ਧਰੂਵ ਭਗਤ ਰਾਜਾ ਉਤਾਨਪਾਦ ਦਾ ਪੁੱਤਰ ਸੀ। ਰਾਜਾ ਉਤਾਨਪਾਦ ਦੀਆਂ ਦੋ ਰਾਣੀਆਂ ਸੀ। ਧਰੂਵ ਬੜੀ ਰਾਣੀ ਤੋਂ ਪੈਦਾ ਹੋਇਆ ਸੀ, ਪਰ ਰਾਜਾ ਆਪਣੀ ਛੋਟੀ ਰਾਣੀ ਨੂੰ ਉਸ ਨਾਲੋਂ ਜ਼ਿਆਦਾ ਪਿਆਰ ਕਰਦਾ ਸੀ। ਇਕ ਦਿਨ ਧਰੂਵ ਆਪਣੇ ਪਿਤਾ ਦੀ ਗੋਦੀ ਵਿਚ ਬੈਠ ਗਿਆ। ਉਸ ਵੇਲੇ ਉਸਦੀ ਉਮਰ ਪੰਜ ਸਾਲ ਦੀ ਸੀ। ਧਰੂਵ ਨੂੰ ਗੋਦੀ ਵਿਚ ਬੈਠਾ ਵੇਖ ਕੇ ਛੋਟੀ ਰਾਣੀ ਨੂੰ ਬੜਾ ਗੁੱਸਾ ਆਇਆ ਤੇ ਉਸਨੇ ਧਰੂਵ ਨੂੰ ਗੋਦੀ ਵਿਚੋਂ ਉਤਾਰਦੇ ਹੋਏ ਕਿਹਾ ਕਿ ਤੇਰਾ ਇਸ ਥਾਂ ਬੈਠਣ ਦਾ ਅਧਿਕਾਰ ਨਹੀਂ। ਜਦ ਉਸਨੇ ਆਪਣੀ ਮਾਂ ਨੂੰ ਦਸਿਆ ਤੇ ਉਸਨੇ ਇਹੋ ਜਵਾਬ ਦਿੱਤਾ ਕਿ ਉਹ ਕੁਝ ਨਹੀਂ ਕਰ ਸਕਦੀ। ਦੁਖੀ ਧਰੂਵ ਰੋਂਦਾ ਹੋਇਆ ਘਰੋਂ ਬਾਹਰ ਨਿਕਲਿਆ। ਰਸਤੇ ਵਿਚ ਨਾਰਦ ਰਿਸ਼ੀ ਮਿਲ ਗਿਆ ਤੇ ਉਸਨੇ ਧਰੂਵ ਤੋਂ ਰੋਣ ਦਾ ਕਾਰਨ ਪੁਛਿਆ। ਧਰੂਵ ਨੇ ਸਾਰੀ ਗੱਲ ਦੱਸ ਦਿੱਤੀ। ਨਾਰਦ ਨੇ ਕਿਹਾ ਕਿ ਤੂੰ ਨਾਰਾਇਣ ਦੀ ਤਪਸਿਆ

ਕਰ। ਉਹੀ ਤੇਰੀ ਸਹਾਇਤਾ ਕਰ ਸਕਦਾ ਹੈ। ਛੋਟੀ ਉਮਰ ਦੇ ਧਰੁਵ ਨੇ ਜੰਗਲ ਵਿਚ ਜਾ ਕੇ ਘੋਰ ਤੱਪ ਕੀਤਾ। ਉਸ ਦੀ ਕਠੋਰ ਤੱਪਸਿਆ ਨੂੰ ਵੇਖ ਕੇ ਨਾਰਾਇਣ ਨੇ ਪ੍ਰਗਟ ਹੋ ਕੇ ਆਸ਼ੀਰਵਾਦ ਦਿੱਤਾ ਤੇ ਨਾਲ ਹੀ ਇਹ ਵਰ ਵੀ ਦਿੱਤਾ ਕਿ ਤੂੰ ਧਰੁਵ ਲੋਕ ਜਾ ਕੇ ਰਹਿ। ਇਸ ਪ੍ਰਕਾਰ ਭਗਵਾਨ ਨੇ ਉਸ ਨੂੰ ਵਰ ਦੇ ਕੇ ਅਟਲ ਤੇ ਅਮਰ ਕਰ ਦਿੱਤਾ।

ਭਾਵੇਂ ਸੂਰਦਾਸ ਨੇ ਧਰੁਵ ਦੀ ਕਥਾ ਦਾ ਬਹੁਤਾ ਵਿਸਥਾਰ ਨਹੀਂ ਕੀਤਾ ਕੇਵਲ ਪ੍ਰਭੂ-ਭਗਤੀ ਦੇ ਪ੍ਰਸੰਗ ਵਿਚ ਪ੍ਰਭੂ-ਕਿਰਪਾ ਦਾ ਮਹੱਤਵ ਦਸਦੇ ਹੋਏ ਇਸ ਦਾ ਸੰਕੇਤ ਮਾਤਰ ਹਵਾਲਾ ਦਿੱਤਾ ਹੈ :

ਜਾ ਕੌ ਮਨਮੋਹਨ ਅੰਗ ਕਰੈ ॥

× × × ×

ਅਜਹੂੰ ਲਗਿ ਉਤਾਨਪਾਦ ਸੁਤ ਅਵਿਚਲ ਰਾਜ ਕੇਰ।

× × × ×

ਸੂਰਦਾਸ ਭਗਵੰਤ ਭਜਨ ਕਰਿ ਸਰਨ ਪਏ ਉਬਰੈ ॥

ਧਰੁਵ ਭਗਤ ਦੀ ਕਥਾ ਭਗਤੀ ਦੇ ਖੇਤਰ ਵਿਚ ਘੋਰ ਤੱਪਸਿਆ, ਪ੍ਰਭੂ ਪ੍ਰਤੀ ਅਟਲ ਆਸਥਾ ਤੇ ਪੂਰਨ ਸਮਰਪਨ ਦੀ ਪ੍ਰਤੀਕ ਹੈ। ਸੂਰਦਾਸ ਦਾ ਇਹ ਦ੍ਰਿੜ ਵਿਸ਼ਵਾਸ ਸੀ ਕਿ ਜਿਹੜਾ ਸੱਚੇ ਮਨ ਨਾਲ ਭਗਵਾਨ ਦੀ ਭਗਤੀ ਕਰਦਾ ਹੈ, ਭਗਵਾਨ ਆਪ ਪ੍ਰਤੱਖ ਹੋ ਕੇ ਧਰੁਵ ਭਗਤ ਵਾਂਗ ਉਸ ਦਾ ਕਲਿਆਣ ਕਰਦਾ ਹੈ।

**ਪ੍ਰਹਲਾਦ ਭਗਤ :**

ਪ੍ਰਾਚੀਨ ਸਮੇਂ ਵਿਚ ਹਿਰਣਾਖਸ਼ ਨਾਂ ਦਾ ਇਕ ਅਤਿਆਚਾਰੀ ਰਾਜਾ ਹੋਇਆ ਸੀ। ਉਹ ਬੜਾ ਦੁਸ਼ਟ ਤੇ ਪਾਪੀ ਸੀ। ਉਸ ਨੇ ਘੋਰ ਤੱਪਸਿਆ ਕਰਕੇ ਸ਼ਿਵ ਜੀ ਨੂੰ ਪ੍ਰਸੰਨ ਕਰ ਲਿਆ ਤੇ ਇਹ ਵਰ ਮੰਗਿਆ ਕਿ, "ਮੈਂ ਨਾ ਦਿਨ ਨੂੰ ਤੇ ਨਾ ਰਾਤ ਨੂੰ, ਨਾ ਧਰਤੀ ਤੇ ਅਤੇ ਨਾ ਆਕਾਸ਼ ਵਿਚ, ਨਾ ਕਿਸੇ ਇਨਸਾਨ ਤੋਂ ਅਤੇ ਨਾ ਕਿਸੇ ਜਾਨਵਰ ਤੋਂ ਅਤੇ ਨਾ ਹੀ ਕਿਸੇ ਪ੍ਰਕਾਰ ਦੇ ਹਥਿਆਰ ਤੋਂ ਮਰਾਂ।" ਸ਼ਿਵ ਜੀ ਨੇ ਉਸ ਨੂੰ ਅਜਿਹਾ ਵਰ ਦੇ ਦਿੱਤਾ। ਮੌਤ ਦਾ ਡਰ ਸਮਾਪਤ ਹੋਣ ਤੇ ਉਸ ਨੇ ਆਪਣੇ ਰਾਜ ਵਿਚ ਇਹ ਢੰਡੋਰਾ ਫਿਰਾ ਦਿੱਤਾ ਕਿ ਕੋਈ ਵੀ ਇਨਸਾਨ ਕਿਸੇ ਦੇਵੀ-ਦੇਵਤਾ ਦੀ ਪੂਜਾ ਨਾ ਕਰੇ, ਕਿਸੇ ਵੀ ਭਗਵਾਨ ਦੀ ਭਗਤੀ ਨ ਕਰੇ ਕਿਉਂਕਿ ਮੈਂ ਹੀ ਭਗਵਾਨ ਹਾਂ। ਇਸ ਲਈ ਮੇਰੀ ਪੂਜਾ-ਭਗਤੀ ਕੀਤੀ ਜਾਵੇ। ਜਿਹੜਾ ਇਨਸਾਨ ਕਿਸੇ ਦੇਵੀ ਦੇਵਤਾ ਜਾਂ ਭਗਵਾਨ ਦੀ ਭਗਤੀ ਕਰਦੇ ਫੜਿਆ ਗਿਆ ਉਸ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਜਾਵੇਗਾ। ਮੌਤ ਦੇ ਡਰ ਤੋਂ ਸਾਰੇ ਲੋਕੀਂ ਉਸ ਨੂੰ ਭਗਵਾਨ ਮੰਨ ਕੇ ਉਸ ਦੀ ਪੂਜਾ-ਭਗਤੀ ਕਰਨ ਲਗੇ।

ਇਸ ਹਿਰਣਾਖਸ਼ ਰਾਜਾ ਦਾ ਇਕ ਪੁੱਤਰ ਸੀ, ਜਿਸ ਦਾ ਨਾਂ ਪ੍ਰਹਲਾਦ ਸੀ। ਉਸ ਨੇ ਆਪਣੇ ਪਿਤਾ ਨੂੰ ਭਗਵਾਨ ਮੰਨਣ ਤੋਂ ਇਨਕਾਰ ਕਰ ਦਿੱਤਾ। ਜਦ ਹਿਰਣਾਖਸ਼ ਨੂੰ ਇਸ ਦਾ ਪਤਾ ਲਗਾ ਤਾਂ ਉਸਨੇ ਪ੍ਰਹਲਾਦ ਨੂੰ ਮਾਰਨ ਦਾ ਹੁਕਮ ਦੇ ਦਿੱਤਾ। ਪ੍ਰਹਲਾਦ ਨੂੰ ਜੰਜ਼ੀਰਾਂ ਵਿਚ ਜਕੜ ਕੇ ਪਹਾੜ ਤੋਂ ਹੇਠਾਂ ਸੁੱਟ ਦਿੱਤਾ ਗਿਆ। ਉਸਦੇ ਹੱਥ ਪੈਰ ਬੰਨ ਕੇ

ਪਾਗਲ ਹਾਥੀ ਅਗੇ ਸੁੱਟ ਦਿੱਤਾ । ਫੇਰ ਉਸਨੂੰ ਭੁੱਖੇ ਸ਼ੇਰ ਅਗੇ ਸੁੱਟ ਦਿੱਤਾ । ਪਰ ਪ੍ਰਹਲਾਦ ਦਾ ਕੁਝ ਵੀ ਨਾ ਵਿਗੜਿਆ । ਆਖਿਰ ਲੋਹੇ ਦੇ ਗਰਮ ਤੇ ਤਪਦੇ ਖੰਬਿਆਂ ਨਾਲ ਉਸਨੂੰ ਬੰਨ ਕੇ ਮਾਰਨ ਦਾ ਹੁਕਮ ਦਿੱਤਾ । ਜਦ ਪ੍ਰਹਲਾਦ ਨੂੰ ਤਪਦੇ ਖੰਬਿਆਂ ਨਾਲ ਬੰਨਣ ਲਗੇ ਤਾਂ ਉਸ ਦੀ ਰੱਖਿਆ ਲਈ ਭਗਵਾਨ ਨੇ ਨਰਸਿੰਘ ਅਵਤਾਰ ਧਾਰਨ ਕਰਕੇ ਹਿਰਣਾਕਖ਼ ਦਾ ਪੇਟ ਆਪਣੇ ਨਹੁੰਆਂ ਨਾਲ ਫਾੜ ਕੇ ਮਾਰ ਦਿੱਤਾ । ਵੱਖ ਵੱਖ ਪੁਰਾਣਾਂ ਵਿਚ ਵਰਣਿਤ ਇਸ ਘਟਨਾ ਦਾ ਹਵਾਲਾ ਦਿੰਦੇ ਹੋਏ ਸੂਰਦਾਸ ਲਿਖਦਾ ਹੈ ਕਿ :

(ੳ) ਸਰਨ ਗਏ ਕੋ ਕੋ ਨ ਉਬਾਰਿਉ ।

× × × ×

ਕਿਰਪਾ ਭਈ ਪ੍ਰਹਲਾਦ ਭਗਤ ਕੌ,
ਖੰਬ ਫਾਰਿ ਉਰ ਨਖਨਹਿ ਬਿਦਾਰਿਉ ।
ਨਰਹਿਰਿ ਰੂਪ ਧਰਿਉ ਕਿਰਪਾ ਕਰਿ,
ਛਿਨਕ ਮਾਹਿ ਹਿਰਨਾਕੁਸ ਮਾਰਿਉ ।।

(ਅ) ਜੋ ਜਨ ਸਰਨ ਭਜੈ ਬਨਵਾਰੀ ।
ਤੇ ਤੇ ਰਾਖਿ ਲਿਏ ਜਗ ਜੀਵਨ,
ਜਹਾਂ ਜਹਾਂ ਬਿਪਤੀ ਬਿਚਾਰੀ ।।
ਸੰਕਟ ਤੇ ਪ੍ਰਹਲਾਦ ਉਬਾਰੇ,
ਹਰਨਾਕੁਸ ਉਰ ਨਖਨ ਬਿਦਾਰੀ ।।

(ੲ) ਜਾ ਕੋ ਮਨ ਮੋਹਨ ਅੰਗ ਕਰੈ ।
ਤਾਕੋ ਕੇਸ ਖਸੇ ਨਹਿੰ ਸਿਰ ਤੈਂ ਜੋ ਜਗ ਬੈਰ ਪਰੈ ।
ਹਿਰਨਾਕਸਿਪੁ ਪਰਹਾਰ ਥਕਿਉ ਪ੍ਰਹਲਾਦ ਨ ਨੈਕੁ ਡਰੈਂ ।।

ਹਿਰਣਾਖਸ਼ ਦੀ ਮੌਤ ਅਤੇ ਪ੍ਰਹਲਾਦ ਦੀ ਰੱਖਿਆ ਤੋਂ ਦੋ ਤੱਥ ਸਪਸ਼ਟ ਹਨ । ਪਹਿਲਾ ਤਾਂ ਇਹ ਕਿ ਕੋਈ ਵੀ ਦੁਸ਼ਟ ਤੇ ਪਾਪੀ ਰਾਜਾ ਆਪਣੇ ਅਭਿਮਾਨ ਤੇ ਘੁਮੰਡ ਕਾਰਨ ਪਰਜਾ ਤੇ ਕਿਤਨੇ ਵੀ ਭਾਰੀ ਅਤਿਆਚਾਰ ਕਿਉਂ ਨਾ ਕਰੇ, ਉਸ ਦਾ ਅੰਤ ਜ਼ਰੂਰ ਹੁੰਦਾ ਹੈ । ਹਿਰਣਾਖਸ਼ ਨੇ ਮੌਤ ਨੂੰ ਜਿੱਤਣ ਦਾ ਵਰ ਲੈ ਕੇ ਆਪਣੇ ਆਪ ਨੂੰ ਅਜਰ-ਅਮਰ, ਇਥੋਂ ਤੀਕ ਕਿ ਪਰਮਾਤਮਾ ਸਮਝ ਲਿਆ ਸੀ ਤੇ ਆਪਣੇ ਸੁਖ-ਸੁਆਰਥਾਂ ਲਈ ਪਰਜਾ ਤੇ ਅਕਹਿ ਅਤਿਆਚਾਰ ਕਰਨ ਲਗ ਪਿਆ । ਪਰ ਉਸ ਦਾ ਜੀਵਨ ਅਤੇ ਰਾਜ ਬਹੁਤੀ ਦੇਰ ਨ ਰਿਹਾ । ਦੂਸਰਾ ਇਹ ਕਿ ਜਿਹੜਾ ਆਪਣਾ ਸਭ ਕੁਝ ਉਸ ਪਰਮਾਤਮਾ ਦੇ ਅਰਪਿਤ ਕਰਕੇ ਉਸ ਦੀ ਸ਼ਰਨ ਚਲਾ ਜਾਂਦਾ ਹੈ ਤਾਂ ਪਰਮਾਤਮਾ ਕਿਸੇ ਨਾ ਕਿਸੇ ਰੂਪ ਵਿਚ ਉਸ ਦੀ ਰੱਖਿਆ ਆਪ ਕਰਦਾ ਹੈ ।

### ਦੇਵ ਰਿਸ਼ੀ ਨਾਰਦ

ਨਾਰਦ ਪੁਰਾਣਿਕ ਕਥਾਵਾਂ ਦਾ ਇਕ ਪ੍ਰਸਿੱਧ ਪਾਤਰ ਹੈ । ਇਸ ਨਾਲ ਸਬੰਧਤ ਅਨੇਕ ਘਟਨਾਵਾਂ ਦਾ ਉੱਲੇਖ ਵੱਖ-ਵੱਖ ਪੁਰਾਣਾਂ ਅਤੇ ਹੋਰ ਧਾਰਮਿਕ ਗ੍ਰੰਥਾਂ ਵਿਚ ਵੀ

ਹੋਇਆ ਹੈ। ਕਹਿੰਦੇ ਹਨ ਕਿ ਇਹ ਚਾਰੋਂ ਵੇਦਾਂ ਦਾ ਅਤੇ ਚੌਂਹਠ ਕਲਾਵਾਂ ਦਾ ਗਿਆਤਾ ਸੀ। ਲੋਕ-ਵਿਸ਼ਵਾਸ ਅਨੁਸਾਰ ਇਸ ਨੇ ਨਾਰਦ-ਭਗਤੀ ਸੂਤਰ ਨਾਮਕ ਇਕ ਭਗਤੀ-ਗ੍ਰੰਥ ਦੀ ਰਚਨਾ ਵੀ ਕੀਤੀ ਸੀ ਜਿਸ ਵਿਚ ਭਗਤੀ ਦੀ ਪਰਿਭਾਸ਼ਾ, ਭੇਦ, ਲੱਛਣ ਆਦਿ ਦਾ ਵਰਣਨ ਕੀਤਾ ਗਿਆ ਹੈ। ਇਹ ਵਿਸ਼ਨੂੰ ਭਗਵਾਨ ਦਾ ਪਰਮ ਭਗਤ ਸੀ। ਇਸ ਨੂੰ ਦੇਵ ਰਿਸ਼ੀ ਵੀ ਕਿਹਾ ਜਾਂਦਾ ਹੈ।

ਕਹਿੰਦੇ ਹਨ ਕਿ ਇਕ ਵਾਰ ਨਾਰਦ ਰਿਸ਼ੀ ਨੇ ਬੜਾ ਘੋਰ ਤੱਪ ਕੀਤਾ। ਇਸ ਦੇ ਤੱਪ ਤੋਂ ਇੰਦਰ ਦੇਵਤਾ ਨੂੰ ਇਹ ਸ਼ੰਕਾ ਹੋ ਗਈ ਕਿ ਨਾਰਦ ਇੰਦਰ-ਪਦ ਨੂੰ ਪ੍ਰਾਪਤ ਕਰਨ ਲਈ ਘੋਰ ਤੱਪਸਿਆ ਕਰ ਰਿਹਾ ਹੈ। ਉਸਨੇ ਨਾਰਦ ਦਾ ਤੱਪ ਭੰਗ ਕਰਨ ਲਈ ਸੁੰਦਰ-ਸੁੰਦਰ ਅਪਸਰਾਵਾਂ ਨੂੰ ਭੇਜਿਆ। ਫਿਰ ਉਸ ਨੇ ਕਾਮ ਦੇਵ ਨੂੰ ਭੇਜਿਆ ਪਰ ਨਾਰਦ ਦਾ ਤੱਪ-ਭੰਗ ਨ ਹੋਇਆ। ਆਖਿਰ ਅਪਸਰਾਵਾਂ ਤੇ ਕਾਮਦੇਵ ਹਾਰ ਕੇ ਵਾਪਸ ਆ ਗਏ। ਇਸ ਗੱਲ ਤੇ ਨਾਰਦ ਨੂੰ ਅਭਿਮਾਨ ਹੋ ਗਿਆ ਕਿ ਮੈਂ ਤਾਂ ਸ਼ਿਵ-ਭਗਵਾਨ ਦੀ ਤਰ੍ਹਾਂ ਕਾਮ ਦੇਵ ਨੂੰ ਵੀ ਜਿੱਤ ਲਿਆ ਹੈ। ਮੇਰੇ ਜਿਹਾ ਭਗਤ ਇਸ ਸੰਸਾਰ ਵਿਚ ਹੋਰ ਕੋਈ ਨਹੀਂ। ਇਸੇ ਅਭਿਮਾਨ ਵਿਚ ਉਸਨੇ ਆਪਣੀ ਜਿੱਤ ਦੀ ਗੱਲ ਬ੍ਰਹਮਾ, ਸ਼ਿਵ ਤੇ ਵਿਸ਼ਨੂੰ ਭਗਵਾਨ ਨੂੰ ਸੁਣਾਈ। ਅਭਿਮਾਨ ਦੇ ਅਧੀਨ ਨਾਰਦ ਇਸ ਗੱਲ ਨੂੰ ਭੁੱਲ ਗਿਆ ਕਿ ਭਗਤੀ ਤੇ ਅਹੰਕਾਰ ਦਾ ਆਪਸ ਵਿਚ ਕੋਈ ਮੇਲ ਨਹੀਂ ਹੁੰਦਾ। ਜਿਥੇ ਭਗਤੀ ਹੁੰਦੀ ਹੈ ਉੱਥੇ ਅਹੰਕਾਰ ਨਹੀਂ ਤੇ ਜਿਥੇ ਹੰਕਾਰ ਹੁੰਦਾ ਹੈ ਉੱਥੇ ਭਗਤੀ ਨਹੀਂ। ਆਪਣੇ ਪਰਮ ਭਗਤ ਦੇ ਇਸ ਅਭਿਮਾਨ ਤੇ ਹੰਕਾਰ ਨੂੰ ਦੂਰ ਕਰਨ ਲਈ ਵਿਸ਼ਨੂੰ ਨੇ ਲਕਸ਼ਮੀ ਨਾਲ ਮਿਲ ਕੇ ਮਾਇਆ ਰੱਚੀ।

ਵਿਸ਼ਨੂੰ ਭਗਵਾਨ ਨੇ ਲਕਸ਼ਮੀ ਨੂੰ ਇਕ ਅਤਿ ਸੁੰਦਰ ਰਾਜਕੁਮਾਰੀ ਦੇ ਰੂਪ ਵਿਚ ਬਣਾ ਕੇ ਉਸ ਦੇ ਵਿਆਹ ਦਾ ਨਾਟਕ ਰਚਿਆ। ਉਸਦੇ ਵਿਆਹ ਦੀ ਚਰਚਾ ਸੁਣ ਕੇ ਨਾਰਦ ਵੀ ਉਥੇ ਪਹੁੰਚਿਆ। ਰਾਜਕੁਮਾਰੀ ਬਣੀ ਲਕਸ਼ਮੀ ਦੇ ਰੂਪ ਨੂੰ ਵੇਖ ਕੇ ਨਾਰਦ ਦਾ ਮਨ ਡੋਲ ਗਿਆ ਤੇ ਉਸ ਤੇ ਮੋਹਿਤ ਹੋ ਕੇ ਉਸ ਨਾਲ ਵਿਆਹ ਕਰਨ ਦਾ ਸੰਕਲਪ ਕੀਤਾ। ਉਸਨੇ ਵਿਸ਼ਨੂੰ ਨੂੰ ਬੇਨਤੀ ਕੀਤੀ ਕਿ ਉਹ ਆਪਣਾ ਰੂਪ ਉਸਨੂੰ ਦੇ ਦੇਵੇ। ਵਿਸ਼ਨੂੰ ਦਾ ਇਕ ਨਾਂ ਹਰਿ ਵੀ ਹੈ ਤੇ ਬਾਂਦਰ ਦਾ ਇਕ ਪਰਿਆਇਵਾਚੀ ਸ਼ਬਦ ਵੀ ਹਰਿ ਹੈ। ਵਿਸ਼ਨੂੰ ਨੇ ਕਿਹਾ—'ਅੱਛਾ! ਤੂੰ ਹਰਿ ਰੂਪ ਹੋ ਜਾ।' ਨਾਰਦ ਦਾ ਰੂਪ ਬਾਂਦਰ ਦਾ ਹੋ ਗਿਆ ਤੇ ਉਹ ਇਸ ਅਭਿਮਾਨ ਵਿਚ ਕਿ ਮੈਂ ਵਿਸ਼ਨੂੰ ਜਿਹਾ ਹੀ ਰੂਪਵਾਨ ਹਾਂ, ਰੰਗ ਸ਼ਾਲਾ ਚਲਾ ਗਿਆ। ਉੱਥੇ ਉਸ ਨੂੰ ਵੇਖ ਕੇ ਸਾਰੇ ਹੱਸਣ ਲਗ ਪਏ। ਜਦ ਨਾਰਦ ਨੂੰ ਇਸ ਦਾ ਪਤਾ ਲਗਿਆ ਤਾਂ ਉਸਦਾ ਕਾਮਦੇਵ ਨੂੰ ਜਿੱਤਣ ਦਾ ਅਤੇ ਘੋਰ ਤੱਪ ਕਰਨ ਦਾ ਅਭਿਮਾਨ ਦੂਰ ਹੋ ਗਿਆ। ਉਸਨੇ ਵਿਸ਼ਨੂੰ ਦੇ ਪੈਰਾਂ ਵਿਚ ਡਿੱਗ ਕੇ ਮਾਫੀ ਮੰਗੀ। ਇਸੇ ਪ੍ਰਸੰਗ ਦਾ ਹਵਾਲਾ ਸੂਰਦਾਸ ਨੇ ਆਪਣੇ ਕਾਵਿ ਵਿਚ ਦਿੱਤਾ ਹੈ:

ਹਰਿ ਤੁਵ ਮਾਇਆ ਕੋ ਬਿਗੋਇਉ।

× × ×

ਨਾਰਦ ਮਗਨ ਭਏ ਮਾਇਆ ਮੇਂ ਗਿਆਨ ਬੁੱਧੀ ਬਲ ਖੋਇਉ।

ਇਸ ਪੁਰਾਣਿਕ ਘਟਨਾ ਦਾ ਵਰਣਨ ਕਰ ਕੇ ਸੂਰਦਾਸ ਨੇ ਇਹ ਦਸਿਆ ਹੈ ਕਿ ਕੋਈ ਨਾਰਦ ਜਿਹਾ ਦੇਵ ਰਿਸ਼ੀ, ਵੇਦਾਂ-ਸ਼ਾਸਤਰਾਂ ਦਾ ਮਹਾਨ ਗਿਆਤਾ, ਬੁੱਧੀਮਾਨ ਤੇ ਵਿਵੇਕ-ਸ਼ੀਲ ਅਤੇ ਘੋਰ ਤੱਪ ਕਰਕੇ ਕਾਮਦੇਵ ਨੂੰ ਜਿੱਤਣ ਵਾਲਾ ਸ਼ਕਤੀਸ਼ਾਲੀ ਹੀ ਕਿਉਂ ਨਾ ਹੋਵੇ ਪਰ ਆਪਣੇ ਅਭਿਮਾਨ ਤੇ ਅਹੰਕਾਰ ਕਾਰਨ ਉਹ ਗਿਆਨ, ਭਗਤੀ, ਬੁੱਧੀ, ਵਿਵੇਕ ਅਤੇ ਬਲ-ਸ਼ਕਤੀ ਤੋਂ ਵੰਚਿਤ ਹੋ ਕੇ ਹਾਸ-ਵਿਅੰਗ ਦਾ ਪਾਤਰ ਬਣ ਜਾਂਦਾ ਹੈ। ਹੰਕਾਰ ਤੇ ਭਗਤੀ ਦੋ ਤਲਵਾਰਾਂ ਵਾਂਗ ਕਦੇ ਵੀ ਇਕੋ ਮਿਆਨ ਵਿਚ ਨਹੀਂ ਆ ਸਕਦੀਆਂ। ਭਗਵਾਨ ਨੂੰ ਆਪਣੇ ਭਗਤ ਦਾ ਅਭਿਮਾਨ ਦੂਰ ਕਰਨ ਲਈ, ਉਸ ਵਿਚ ਸੱਚੀ ਭਗਤੀ ਦੀ ਭਾਵਨਾ ਪੈਦਾ ਕਰਨ ਲਈ ਮਾਇਆ ਵੀ ਰੱਚਣੀ ਪੈਂਦੀ ਹੈ।

**ਦੁਰਵਾਸਾ ਰਿਸ਼ੀ** :

ਦੁਰਵਾਸਾ ਰਿਸ਼ੀ ਵੀ ਇਕ ਮਹਾਨ ਰਿਸ਼ੀ ਹੋਇਆ ਹੈ। ਇਸ ਨੇ ਜਪ-ਤੱਪ ਕਰਕੇ ਅਨੇਕ ਪ੍ਰਕਾਰ ਦੀਆਂ ਸਿੱਧੀਆਂ ਪ੍ਰਾਪਤ ਕਰ ਲਈਆਂ ਸਨ। ਕਹਿੰਦੇ ਹਨ ਕਿ ਇਹ ਸਿੱਧੀਆਂ ਉਸ ਦੀ ਲਟਾਵਾਂ ਵਿਚ ਸੀਮਿਤ ਹੋ ਗਈਆਂ ਸਨ। ਇਸ ਦਾ ਕਰੋਪੀ ਹੋਣਾ ਪ੍ਰਸਿੱਧ ਹੈ। ਇਕ ਵਾਰ ਅਜੁੱਧਿਆ ਦੇ ਰਾਜਾ ਅੰਬਰੀਸ਼ ਨੇ ਇਸ ਨੂੰ ਭੋਜਨ ਦਾ ਸੱਦਾ ਦਿੱਤਾ। ਰਾਜਾ ਅੰਬਰੀਸ਼ ਵੈਸ਼ਣਵ ਭਗਤ ਸੀ ਤੇ ਉਸ ਨੇ ਏਕਾਦਸ਼ੀ ਦਾ ਵਰਤ ਰਖਿਆ ਹੋਇਆ ਸੀ। ਦੁਰਵਾਸਾ ਰਿਸ਼ੀ ਦੇ ਪੁੱਜਣ ਤੇ ਰਾਜੇ ਨੇ ਇਸ ਦੀ ਬੜੀ ਸੇਵਾ ਕੀਤੀ। ਰਿਸ਼ੀ ਨੇ ਕਿਹਾ ਕਿ ਮੈਂ ਹੁਣੇ ਹੀ ਨਹਾ ਕੇ ਆਉਂਦਾ ਹਾਂ। ਪਰ ਨਹਾਉਣ ਵਿਚ ਉਸ ਨੂੰ ਕਾਫ਼ੀ ਸਮਾਂ ਲਗ ਗਿਆ। ਇਸ ਦੌਰਾਨ ਵਰਤ ਦੇ ਸਮਾਪਤੀ ਦਾ ਵੇਲਾ ਵੀ ਹੋ ਗਿਆ ਪਰ ਦੁਰਵਾਸਾ ਨਹਾ ਕੇ ਨਹੀਂ ਆਇਆ। ਤਾਂ ਰਾਜੇ ਦੇ ਪੰਡਿਤਾਂ ਨੇ ਰਾਜੇ ਨੂੰ ਕਿਹਾ ਕਿ ਤੁਸੀਂ ਇਸ ਮਹੂਰਤ ਵਿਚ ਜਲ ਗ੍ਰਹਿਣ ਕਰ ਲਵੋ ਨਹੀਂ ਤਾਂ ਵਰਤ ਦਾ ਸਾਰਾ ਪੁੰਨ ਸਮਾਪਤ ਹੋ ਜਾਵੇਗਾ।' ਪੰਡਿਤਾਂ ਦੇ ਕਹਿਣ ਤੇ ਰਾਜੇ ਨੇ ਜਲ ਪੀ ਲਿਆ। ਉਸ ਸਮੇਂ ਦੁਰਵਾਸਾ ਰਿਸ਼ੀ ਵੀ ਆ ਪਹੁੰਚਿਆ। ਜਦ ਉਸਨੂੰ ਪਤਾ ਲਗਿਆ ਕਿ ਰਾਜੇ ਨੇ ਮੇਰੇ ਆਉਣ ਤੋਂ ਪਹਿਲਾਂ ਹੀ ਜਲ ਗ੍ਰਹਿਣ ਕਰ ਲਿਆ ਹੈ ਤਾਂ ਉਸਨੂੰ ਬੜਾ ਕਰੋਧ ਆਇਆ। ਉਸਨੇ ਆਪਣੀ ਇਕ ਲਟਾਂ ਵਿਚੋਂ ਕਿਰੱਤਿਆ ਨਾਂ ਦੀ ਰਾਖਸ਼ੀ ਕੱਢੀ ਤੇ ਉਸਨੂੰ ਆਗਿਆ ਦਿੱਤੀ ਕਿ ਅੰਬਰੀਸ਼ ਦਾ ਨਾਸ਼ ਕਰ ਦੇਵੇ। ਰਾਜਾ ਅੰਬਰੀਸ਼ ਨੇ ਦੁਰਵਾਸਾ ਰਿਸ਼ੀ ਨੂੰ ਕਰੋਧ ਸ਼ਾਂਤ ਕਰਨ ਲਈ ਬੇਨਤੀ ਕੀਤੀ, ਪਰ ਰਿਸ਼ੀ ਨੂੰ ਤਾਂ ਆਪਣੇ ਤੱਪ ਅਤੇ ਸਿੱਧੀਆਂ ਦਾ ਅਭਿਮਾਨ ਸੀ। ਦੁਰਵਾਸਾ ਰਿਸ਼ੀ ਦੇ ਅਭਿਮਾਨ ਨੂੰ ਦੂਰ ਕਰਨ ਲਈ ਵਿਸ਼ਨੂੰ ਭਗਵਾਨ ਨੇ ਸੁਦਰਸ਼ਨ ਚੱਕਰ ਨੂੰ ਆਗਿਆ ਦਿੱਤੀ। ਸੁਦਰਸ਼ਨ ਚੱਕਰ ਨੇ ਕਿਰੱਤਿਆ ਦਾ ਨਾਸ਼ ਕਰ ਦਿੱਤਾ ਤੇ ਉਸ ਤੋਂ ਬਾਅਦ ਦੁਰਵਾਸਾ ਰਿਸ਼ੀ ਵੱਲ ਵਧਿਆ। ਮੌਤ ਨੂੰ ਸਾਹਮਣੇ ਆਉਂਦੀ ਵੇਖ ਕੇ ਪਹਿਲਾਂ ਤਾਂ ਉਸਨੇ ਆਪਣੀ ਸਿੱਧੀਆਂ ਦੀ ਸ਼ਕਤੀ ਵਿਖਾਈ, ਪਰ ਸੁਦਰਸ਼ਨ ਚੱਕਰ ਅਗੇ ਉਸ ਦੀ ਇਕ ਨਾ ਚਲੀ। ਫਿਰ ਉਹ ਭੈਭੀਤ ਹੋ ਕੇ ਬ੍ਰਹਮਾ ਪਾਸ ਗਿਆ, ਬ੍ਰਹਮਾ ਨੇ ਉਸ ਦੀ ਰੱਖਿਆ ਕਰਨ ਵਿਚ ਅਸਮਰਥਤਾ ਪ੍ਰਗਟ ਕੀਤੀ। ਫਿਰ ਉਹ ਸ਼ਿਵ ਭਗਵਾਨ ਪਾਸ ਗਿਆ, ਪਰ ਸ਼ਿਵ ਵੀ ਉਸ ਦੀ ਕੋਈ ਸਹਾਇਤਾ ਨਾ ਕਰ ਸਕਿਆ। ਆਖਿਰ ਉਹ ਵਿਸ਼ਨੂੰ ਦੇ ਪੈਰੀਂ ਪਿਆ। ਵਿਸ਼ਨੂੰ ਨੇ ਕਿਹਾ ਕਿ, 'ਤੈਨੂੰ ਕੇਵਲ ਅੰਬਰੀਸ਼ ਰਾਜਾ ਹੀ ਬਚਾ ਸਕਦਾ

ਹੈ, ਤੂੰ ਉਸ ਦੀ ਸ਼ਰਨ ਜਾ।' ਇਸ ਪ੍ਰਕਾਰ ਦੁਰਵਾਸਾ ਰਿਸ਼ੀ ਅੰਬਰੀਸ਼ ਰਾਜਾ ਦੀ ਸ਼ਰਨੀ ਪਿਆ ਤਾਂ ਉਸ ਦੀ ਰੱਖਿਆ ਹੋਈ। ਸੂਰਦਾਸ ਲਿਖਦਾ ਹੈ ਕਿ :

ਹਰਿ ਸੌਂ ਮੀਤ ਨ ਦੇਖੌਂ ਕੋਈ।
ਵਿਪਤੀ ਕਾਲ ਸੁਮਿਰਤ ਤਿਹਿ ਔਸਰ,
ਆਨਿ ਤਿਰੀਛੀ ਹੋਈ।

× × ×

ਦੁਰਵਾਸਾ ਕੋ ਸਾਪ ਨਿਵਾਰਿਉ,
ਅੰਬਰੀਸ ਪਤਿ ਰਾਖੀ।
ਬ੍ਰਹਮਲੋਕ ਪਰਜੰਤ ਫਿਰਿਉ,
ਦੇਵ ਮੁਨੀ ਜਨ ਸਾਖੀ॥

× × ×

ਸੂਰਦਾਸ ਪ੍ਰਭੂ ਅਪਨੇ ਜਨ ਕੇ,
ਨਾਨਾ ਤ੍ਰਾਸ ਨਿਵਾਰੇ॥

ਦੇਵਰਿਸ਼ੀ ਨਾਰਦ ਅਤੇ ਦੁਰਵਾਸਾ ਰਿਸ਼ੀ ਦੀ ਕਥਾ ਤੋਂ ਸਪਸ਼ਟ ਹੈ ਕਿ ਭਗਵਾਨ ਆਪਣੇ ਭਗਤ ਵਿਚ ਕਿਸੇ ਪ੍ਰਕਾਰ ਦੀ ਵੀ ਅਹੰਕਾਰ ਨਹੀਂ ਵੇਖਣਾ ਚਾਹੁੰਦਾ ਅਤੇ ਉਸ ਦੇ ਅਹੰਕਾਰ ਨੂੰ ਦੂਰ ਕਰਨ ਲਈ ਜਾਂ ਮਾਇਆ ਦੀ ਵਰਤੋਂ ਕਰਦਾ ਹੈ ਜਾਂ ਫਿਰ ਆਪਣੀ ਸ਼ਕਤੀ ਦੀ। ਵੈਸ਼ਣਵ ਭਗਤੀ ਸਮਰਪਣ ਦੀ ਭਗਤੀ ਹੈ ਹਉਮੈ ਦੀ ਨਹੀਂ ਤੇ ਸੂਰਦਾਸ ਨੇ ਇਨ੍ਹਾਂ ਕਥਾਵਾਂ ਦਾ ਸੰਕੇਤਾਤਮਕ ਹਵਾਲਾ ਦੇ ਕੇ ਇਸੇ ਭਗਤੀ ਦੀ ਪੁਸ਼ਟੀ ਕੀਤੀ ਹੈ। ਪ੍ਰਹਲਾਦ ਦੀ ਕਥਾ ਅਤੇ ਰਾਜਾ ਅੰਬਰੀਸ਼ ਦੀ ਕਥਾ ਵਿਚ ਭਗਵਾਨ ਦੀ ਸ਼ਕਤੀ ਦਾ ਪਰਿਚੈ ਦਿਤਾ ਗਿਆ ਹੈ। ਦੁਸ਼ਟਾਂ ਦਾ ਦਮਨ ਕਰਨ ਲਈ ਸ਼ਕਤੀ ਦੀ ਵਰਤੋਂ ਨੂੰ ਉਚਿਤ ਦਸਿਆ ਗਿਆ ਹੈ।

**ਭਿਰਗੂ ਰਿਸ਼ੀ :**

ਪੁਰਾਣਿਕ ਕਥਾਵਾਂ ਦਾ ਭਿਰਗੂ ਰਿਸ਼ੀ ਵੀ ਇਕ ਮਹਾਨ ਪਾਤਰ ਹੋਇਆ ਹੈ। ਇਸ ਦੀ ਕਥਾ ਵਿਚ ਵਿਸ਼ਨੂੰ ਭਗਵਾਨ ਦੀ ਨਿਮਰਤਾ ਤੇ ਵਿਨੈਸ਼ੀਲਤਾ ਦਾ ਉੱਲੇਖ ਹੋਇਆ ਹੈ। ਕਹਿੰਦੇ ਹਨ ਕਿ ਇਕ ਵਾਰ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਵਿਚ ਇਸ ਗੱਲ ਦਾ ਝਗੜਾ ਹੋ ਗਿਆ ਕਿ ਤਿੰਨਾਂ ਵਿਚੋਂ ਸ਼੍ਰੇਸ਼ਠ ਦੇਵਤਾ ਕੌਣ ਹੈ। ਆਖਿਰ ਫੈਸਲੇ ਲਈ ਤਿੰਨੋਂ ਦੇਵਤਾ ਭਿਰਗੂ ਰਿਸ਼ੀ ਕੋਲ ਗਏ। ਫੈਸਲਾ ਕਰਨ ਦੀ ਬਜਾਇ ਭਿਰਗੂ ਰਿਸ਼ੀ ਤਿੰਨਾਂ ਦੇਵਤਿਆਂ ਨੂੰ ਗਾਲ੍ਹਾਂ ਕੱਢਣ ਲਗਾ ਅਤੇ ਉਨ੍ਹਾਂ ਦਾ ਅਪਮਾਨ ਵੀ ਕੀਤਾ। ਉਸਦਾ ਵਿਵਹਾਰ ਵੇਖ ਕੇ ਬ੍ਰਹਮਾ ਤੇ ਸ਼ਿਵ ਨੂੰ ਬੜਾ ਕਰੋਧ ਆਇਆ ਅਤੇ ਉਹ ਉਸਨੂੰ ਮਾਰਨ ਲਈ ਤਿਆਰ ਹੋ ਗਏ। ਪਰ ਵਿਸ਼ਨੂੰ ਨੇ ਭਿਰਗੂ ਦੀ ਕਿਸੇ ਵੀ ਗੱਲ ਦਾ ਗੁੱਸਾ ਨਾ ਕੀਤਾ ਤੇ ਬੜੀ ਨਿਮਰਤਾ ਨਾਲ ਪੇਸ਼ ਆਇਆ। ਵਿਸ਼ਨੂੰ ਦੀ ਨਿਮਰਤਾ ਦੀ ਪਰਵਾਹ ਨਾ ਕਰਦੇ ਹੋਏ ਭਿਰਗੂ ਰਿਸ਼ੀ ਨੇ ਹੋਰ ਵੀ ਕਰੋਧ ਵਿਚ ਆ ਕੇ ਉਸ ਦੀ ਛਾਤੀ ਤੇ ਖਿੱਚ ਕੇ ਲੱਤ ਮਾਰੀ। ਵਿਸ਼ਨੂੰ ਭਗਵਾਨ

ਨੇ ਇਸ ਅਪਮਾਨ ਦਾ ਵੀ ਬੁਰਾ ਨਾ ਮੰਨਿਆ ਅਤੇ ਹੋਰ ਵੀ ਨਿਮਰ ਹੋ ਕੇ ਕਹਿਣ ਲਗਾ ਕਿ, "ਹੇ ਰਿਸ਼ੀ ! ਆਪ ਜੀ ਦੇ ਚਰਨ ਕਮਲ ਵਾਂਗ ਕੋਮਲ ਹਨ ਤੇ ਮੇਰੀ ਛਾਤੀ ਵੱਜਰ ਵਾਂਗ ਕਠੋਰ ਹੈ । ਇਸ ਲਈ ਆਪ ਦੇ ਚਰਣਾਂ ਨੂੰ ਬੜੀ ਸੱਟ ਵੱਜੀ ਹੋਵੇਗੀ । ਲਿਆਓ, ਮੈਂ ਆਪ ਜੀ ਦੇ ਚਰਣ ਘੁੱਟ ਦੇਵਾਂ ।" ਇਹ ਗੱਲ ਸੁਣ ਕੇ ਭਿਰਗੂ ਰਿਸ਼ੀ ਨੇ ਫੈਸਲਾ ਦਿਤਾ ਕਿ ਤਿੰਨਾਂ ਦੇਵਤਿਆਂ ਵਿਚੋਂ ਕੇਵਲ ਵਿਸ਼ਨੂੰ ਹੀ ਸਭ ਤੋਂ ਵੱਡਾ ਅਤੇ ਸ੍ਰੇਸ਼ਠ ਦੇਵਤਾ ਹੈ ।' ਇਹ ਕਥਾ ਦਾ ਹਵਾਲਾ ਦਿੰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਵਾਸੁਦੇਵ ਦੀ ਬੜੀ ਬੜਾਈ ।
ਜਗਤ ਪਿਤਾ ਜਗਦੀਸ਼ ਜਗਤ ਗੁਰੂ,
ਆਪਨੇ ਭਗਤ ਕੀ ਸਹਤ ਢਿਠਾਈ ।
ਭਿਰਗੂ ਨੇ ਚਰਨ ਆਨਿ ਉਰ ਉਪਰ,
ਭਾਖੇ ਬਚਨ ਸਕਲ ਸੁਖ ਦਾਈ ।
ਸਿਵ ਵਿਰੰਚਿ ਮਾਰਨ ਕੋ ਧਾਏ,
ਇਹ ਗਤਿ ਕਿਨਹੁ ਦੇਵ ਨ ਪਾਈ ॥

**ਵਿਭੀਸ਼ਣ ਦੀ ਕਥਾ :**

ਇਹ ਰਾਮਾਇਣ-ਕਾਲ ਦੀ ਕਥਾ ਹੈ । ਵਿਭੀਸ਼ਣ ਲੰਕਾ ਦੇ ਰਾਜਾ ਰਾਵਣ ਦਾ ਛੋਟਾ ਭਰਾ ਸੀ, ਪਰ ਹਰ ਵੇਲੇ ਭਗਵਾਨ ਦੀ ਭਗਤੀ ਵਿਚ ਲੀਨ ਰਹਿੰਦਾ ਸੀ । ਰਾਵਣ ਨੇ ਧੋਖੇ ਨਾਲ ਰਾਮ ਦੀ ਪਤਨੀ ਸੀਤਾ ਦਾ ਹਰਣ ਕਰ ਲਿਆ ਤੇ ਉਸਨੂੰ ਜ਼ਬਰਦਸਤੀ ਆਪਣੇ ਮਹਿਲ ਲੈ ਆਇਆ । ਵਿਭੀਸ਼ਣ ਨੇ ਇਸ ਦਾ ਵਿਰੋਧ ਕੀਤਾ ਕਿ ਪਰਾਈ ਇਸਤਰੀ ਨੂੰ ਚੁੱਕ ਕੇ ਲਿਆਉਣਾ ਠੀਕ ਨਹੀਂ ਪਰ ਰਾਵਣ ਨੇ ਉਸ ਦੀ ਗੱਲ ਤੇ ਕੋਈ ਗੋਰ ਨਾ ਕੀਤਾ । ਰਾਮ ਨੇ ਜਦ ਲੰਕਾ ਤੇ ਹਮਲਾ ਕੀਤਾ ਤਾਂ ਵਿਭੀਸ਼ਣ ਨੇ ਉਸਨੂੰ ਫਿਰ ਸਮਝਾਇਆ ਕਿ 'ਤੂੰ ਆਦਰ ਮਾਨ ਨਾਲ ਸੀਤਾ ਨੂੰ ਵਾਪਸ ਭੇਜ ਦੇ ਤੇ ਰਾਮ ਤੋਂ ਮਾਫੀ ਮੰਗ ਲੈ ।' ਵਿਭੀਸ਼ਣ ਦੀ ਇਹ ਗੱਲ ਸੁਣ ਕੇ ਰਾਵਣ ਨੂੰ ਬੜਾ ਕਰੋਧ ਆਇਆ ਤੇ ਉਸਨੇ ਭਰੀ ਸਭਾ ਵਿਚ ਵਿਭੀਸ਼ਣ ਦਾ ਅਪਮਾਨ ਕਰ ਕੇ ਉਸਨੂੰ ਲੰਕਾ ਛਡ ਜਾਣ ਲਈ ਕਿਹਾ । ਵਿਭੀਸ਼ਣ ਰਾਵਣ ਦੇ ਅਤਿਆਚਾਰਰਾਂ ਤੋਂ ਤਾਂ ਪਹਿਲਾਂ ਹੀ ਦੁਖੀ ਸੀ, ਹੁਣ ਉਸ ਦੇ ਵਿਨਾਸ਼ ਦਾ ਸਮਾਂ ਵੇਖ ਕੇ ਰਾਮ ਦੀ ਸ਼ਰਨ ਵਿਚ ਚਲਾ ਗਿਆ । ਰਾਮ ਦੇ ਸੇਵਕਾਂ ਨੇ ਕਿਹਾ ਕਿ, 'ਇਹ ਰਾਵਣ ਦਾ ਭਰਾ ਹੈ ਤੇ ਹੋ ਸਕਦਾ ਹੈ ਸਾਡਾ ਭੇਦ ਲੈਣ ਆਇਆ ਹੋਵੇ ।' ਪਰ ਸ਼ਰਨ ਆਏ ਨੂੰ ਅਭੈ-ਦਾਨ ਦੇਣ ਵਾਲੇ ਰਾਮ ਨੇ ਕਿਹਾ—ਭਾਵੇਂ ਇਹ ਸਾਡੇ ਸਭ ਤੋਂ ਵਡੇ ਦੁਸ਼ਮਨ ਦਾ ਭਰਾ ਹੈ, ਪਰ ਹੁਣ ਇਹ ਸਾਡੀ ਸ਼ਰਨ ਵਿਚ ਆ ਗਿਆ ਹੈ । ਇਸ ਲਈ ਇਸ ਦਾ ਪੂਰਾ ਆਦਰ-ਮਾਨ ਕਰਕੇ ਇਸ ਦੀ ਰੱਖਿਆ ਕੀਤੀ ਜਾਵੇ ।' ਇਤਨਾ ਹੀ ਨਹੀਂ ਰਾਮ ਨੇ ਉਸਨੂੰ ਇਹ ਵਚਨ ਵੀ ਦਿਤਾ ਕਿ ਜਦ ਯੁੱਧ ਵਿਚ ਰਾਵਣ ਮਾਰਿਆ ਜਾਵੇਗਾ ਤਾਂ ਤੈਨੂੰ ਲੰਕਾਂ ਦਾ ਰਾਜ ਦੇ ਦਿਤਾ ਜਾਵੇਗਾ । ਇਸੇ ਤਰ੍ਹਾਂ ਹੀ ਹੋਇਆ । ਰਾਵਣ ਦੀ ਮੌਤ ਤੋਂ ਬਾਅਦ ਵਿਭੀਸ਼ਣ ਨੂੰ ਲੰਕਾ ਦਾ ਰਾਜ ਦੇ ਦਿਤਾ ਗਿਆ । ਇਸ ਘਟਨਾ ਦਾ ਉੱਲੇਖ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਰਾਵਨ ਰਿਪੁ ਕੋ ਅਨੁਜ ਵਿਭੀਸਨ,
ਤਾਕੋ ਮਿਲੈ ਭਰਥ ਕੀ ਨਾਈਂ ।
ਭਜਤੇ ਭਜੈ ਭਜੈ ਨਹਿ ਕਬਹੂ,
ਕੀਰਤਿ ਸਾਥਿ ਉਪਨਿਸਦ ਗਾਈ ।
ਬਿਨ ਦੀਨਹੇ ਹੀ ਦੇਤ ਸੂਰ ਪ੍ਰਭੂ,
ਐਸੇ ਹੈਂ ਰਘੁਨਾਥ ਗੋਸਾਈਂ ॥

**ਸ਼ਬਰੀ ਭੀਲਨੀ :**

ਇਹ ਵੀ ਰਾਮਾਇਣ–ਕਾਲ ਦੀ ਕਥਾ ਹੈ । ਸ਼ਬਰੀ ਇਕ ਭੀਲਨੀ ਸੀ ਅਤੇ ਜੰਗਲ ਵਿਚ ਰਹਿੰਦੀ ਸੀ । ਉਹ ਹਮੇਸ਼ਾ ਭਗਵਾਨ ਦੀ ਭਗਤੀ ਅਤੇ ਧਿਆਨ ਵਿਚ ਲੀਨ ਰਹਿੰਦੀ ਸੀ । ਉਸਨੂੰ ਪਤਾ ਲਗਿਆ ਕਿ ਤ੍ਰੇਤਾ ਯੁਗ ਵਿਚ ਭਗਵਾਨ ਨੇ ਸ੍ਰੀ ਰਾਮ ਚੰਦਰ ਦੇ ਰੂਪ ਵਿਚ ਅਵਤਾਰ ਲਿਆ ਹੈ। ਉਸ ਦੀ ਭਗਤੀ ਵਿਚ ਲੀਨ ਸ਼ਬਰੀ ਨੇ ਇਹ ਸੰਕਲਪ ਕੀਤਾ ਕਿ ਭਗਵਾਨ ਰਾਮ ਮੇਰੀ ਕੁਟਿਆ ਵਿਚ ਆ ਕੇ ਦਰਸ਼ਨ ਦੇਣ । ਫਿਰ ਉਸਨੂੰ ਖਿਆਲ ਆਇਆ ਕਿ ਜੇ ਸਚਮੁੱਚ ਹੀ ਭਗਵਾਨ ਰਾਮ ਆ ਗਏ ਤੇ ਮੈਂ ਉਸ ਦੀ ਸੇਵਾ ਲਈ ਕੀ ਭੇਂਟ ਕਰਾਂਗੀ । ਮੇਰੇ ਕੋਲ ਤਾਂ ਕੁਝ ਵੀ ਨਹੀਂ ਹੈ ਤੇ ਇਸ ਜੰਗਲ ਵਿਚ ਫ਼ਲ-ਫੁੱਲ ਵੀ ਨਹੀਂ ਸਿਵਾਇ ਜੰਗਲੀ ਬੇਰਾਂ ਦੇ । ਉਸ ਨੇ ਜੰਗਲੀ ਬੇਰ ਹੀ ਤੋੜ ਲਏ ਤੇ ਫਿਰ ਸੋਚਿਆ ਕਿ ਜੇ ਬੇਰ ਮਿੱਠੇ ਨਾ ਹੋਏ ਤਾਂ ਭਗਵਾਨ ਰਾਮ ਕੀ ਸੋਚੇਗਾ । ਇਸ ਲਈ ਉਸਨੇ ਬੇਰ ਚੱਖਣੇ ਅਰੰਭ ਕਰ ਦਿਤੇ ਤੇ ਮਿੱਠੇ ਬੇਰ ਇਕ ਪਾਸੇ ਰਖਦੀ ਗਈ । ਇਸੇ ਦੌਰਾਨ ਸੀਤਾ ਦੀ ਖੋਜ ਕਰਦੇ ਹੋਏ ਰਾਮ ਉਸ ਜੰਗਲ ਵਿਚ ਆਏ ਤੇ ਉਨ੍ਹਾਂ ਨੂੰ ਵੇਖ ਕੇ ਭੀਲਨੀ ਬੜੀ ਪ੍ਰਸੰਨ ਹੋਈ ਤੇ ਕੁਟੀਆ ਵਿਚ ਚਰਨ ਪਾਉਣ ਲਈ ਬੇਨਤੀ ਕੀਤੀ । ਉਸ ਦੀ ਭਗਤੀ-ਭਾਵਨਾ ਤੇ ਸ਼ਰਧਾ ਨੂੰ ਵੇਖਦੇ ਹੋਏ ਰਾਮ ਉਸ ਦੀ ਕੁਟੀਆ ਵਿਚ ਆਏ । ਤਦ ਸ਼ਬਰੀ ਭੀਲਨੀ ਨੇ ਆਪਣੇ ਜੂਠੇ ਬੇਰ ਰਾਮ ਦੇ ਅਗੇ ਰਖ ਦਿਤੇ । ਉਸ ਦੀ ਸ਼ਰਧਾ, ਸਮਰਪਨ ਭਗਤੀ ਅਤੇ ਪ੍ਰੇਮ ਨੂੰ ਵੇਖਦੇ ਹੋਏ ਰਾਮ ਨੇ ਉਸ ਦੇ ਜੂਠੇ ਬੇਰ ਵੀ ਸਵੀਕਾਰ ਕਰ ਲਏ । ਇਸ ਘਟਨਾ ਬਾਰੇ ਸੂਰਦਾਸ ਲਿਖਦਾ ਹੈ ਕਿ :

ਗੋਬਿੰਦ ਲੀਉ ਸਬਨਿ ਕੀ ਮਾਨਤ ।
ਜਿਹਿ ਜਿਹਿ ਭਾਇ ਭਗਤ ਕਰੈ ਸੇਵਾ,
ਅੰਤਰਗਤ ਕੀ ਜਾਨਤ ।
ਸਬਰੀ ਕਟੁਕ ਬੇਰ ਤਜਿ ਮੀਠੇ,
ਚਾਖਿ ਗੋਦ ਭਰਿ ਲਿਆਈ ।
ਜੂਠਨ ਕੀ ਕਛੁ ਸੰਕ ਨਾ ਕੀਨੀ,
ਭੱਛ ਦੀਏ ਸਤ ਭਾਈ ॥

**ਬਲੀ ਰਾਜਾ ਦੀ ਕਥਾ :**

ਪੁਰਾਣਾਂ ਵਿਚ ਬਲੀ ਰਾਜੇ ਦੀ ਕਥਾ ਬੜੀ ਪ੍ਰਸਿੱਧ ਕਥਾ ਹੈ । ਬਲੀ ਰਾਜਾ ਦੈਤਾਂ ਦਾ ਰਾਜਾ ਅਤੇ ਪ੍ਰਹਲਾਦ ਦਾ ਪੋਤਾ ਸੀ । ਆਪਣੇ ਦਾਦੇ ਪ੍ਰਹਲਾਦ ਵਾਂਗ ਉਹ ਵੀ ਦਿਨ-ਰਾਤ

ਭਗਵਾਨ ਦੀ ਭਗਤੀ ਵਿਚ ਲੀਨ ਰਹਿੰਦਾ ਸੀ। ਪਰਮ ਭਗਤ ਹੋਣ ਤੋਂ ਇਲਾਵਾ ਉਹ ਇਕ ਮਹਾਨ ਯੋਧਾ ਅਤੇ ਦਾਨਵੀਰ ਵੀ ਸੀ। ਉਸਨੇ ਸਾਰੇ ਦੇਵਤਿਆਂ ਤੇ ਮਨੁੱਖਾਂ ਨੂੰ ਜਿੱਤ ਲਿਆ ਅਤੇ ਇੰਦਰ-ਪਦ ਨੂੰ ਪ੍ਰਾਪਤ ਕਰਨ ਲਈ ਕਈ ਯੱਗ ਕੀਤੇ। ਜਦ ਆਖਿਰੀ ਯੱਗ ਹੋ ਰਿਹਾ ਸੀ ਤਾਂ ਇੰਦਰ ਦੀ ਬੇਨਤੀ ਤੇ ਉਸਨੂੰ ਬਚਾਉਣ ਲਈ ਭਗਵਾਨ ਬੌਨਾ ਰੂਪ ਧਾਰ ਕੇ ਇਕ ਬ੍ਰਾਹਮਣ ਦੇ ਵੇਸ਼ ਵਿਚ ਬਲੀ ਰਾਜੇ ਦੇ ਦਰਬਾਰ ਪਹੁੰਚਿਆ। ਦੈਂਤਾਂ ਦੇ ਗੁਰੂ ਸੁਕਰਾਚਾਰੀਆ ਨੇ ਬੌਨੇ ਦੇ ਰੂਪ ਵਿਚ ਵਿਸ਼ਨੂੰ ਨੂੰ ਪਛਾਣ ਲਿਆ ਤੇ ਬਲੀ ਰਾਜੇ ਨੂੰ ਸੁਚੇਤ ਕੀਤਾ ਕਿ ਇਸ ਦੀ ਕੋਈ ਮੰਗ ਨਾ ਮੰਨੀ। ਪਰ ਬਲੀ ਰਾਜੇ ਨੇ ਕਿਹਾ ਕਿ 'ਮੇਰੇ ਤੋਂ ਵੱਡਾ ਸੁਭਾਗਸ਼ਾਲੀ ਹੋਰ ਕੌਣ ਹੋਵੇਗਾ ਜਿਸ ਦੇ ਦਰਵਾਜੇ ਪਰ ਖੁਦ ਭਗਵਾਨ ਭਿਖਾਰੀ ਬਣ ਕੇ ਆਇਆ ਹੈ।' ਉਸਨੇ ਭਗਵਾਨ ਨੂੰ ਕੁਝ ਵੀ ਦਾਨ ਲੈਣ ਲਈ ਆਖਿਆ ਤਾਂ ਬੌਨੇ ਰੂਪ ਵਾਲੇ ਵਿਸ਼ਨੂੰ ਨੇ ਕਿਹਾ ਕਿ ਮੈਨੂੰ ਸਿਰਫ ਤਿੰਨ ਪੈਰ ਜ਼ਮੀਨ ਚਾਹੀਦੀ ਹੈ। ਰਾਜੇ ਦੇ ਹਾਂ ਕਰਨ ਤੇ ਉਸਨੇ ਆਪਣਾ ਵਿਰਾਟ ਰੂਪ ਧਾਰਨ ਕੀਤਾ ਤੇ ਇਕ ਪੈਰ ਵਿਚ ਸੁਰਗ ਲੋਕ, ਦੂਜੇ ਵਿਚ ਮਾਤ-ਲੋਕ ਨਾਪ ਲਿਆ। ਤੀਜੇ ਪੈਰ ਲਈ ਉਸਨੇ ਬਲੀ ਦਾ ਸ਼ਰੀਰ ਮੰਗਿਆ। ਉਸ ਦੇ ਪੈਰ ਰਖਦੇ ਹੀ ਬਲੀ ਪਾਤਾਲ ਵਿਚ ਚਲਾ ਗਿਆ। ਉਸ ਦੀ ਦਾਨਵੀਰਤਾ ਤੇ ਪ੍ਰਸੰਨ ਹੋ ਕੇ ਵਿਸ਼ਨੂੰ ਨੇ ਉਸਨੂੰ ਵਰ ਮੰਗਣ ਲਈ ਕਿਹਾ। ਤਾਂ ਬਲੀ ਰਾਜੇ ਨੇ ਬੇਨਤੀ ਕੀਤੀ ਕਿ—'ਹੇ ਵਿਸ਼ਨੂੰ ਭਗਵਾਨ। ਜਿਸ ਬੌਨੇ ਰੂਪ ਵਿਚ ਤੂੰ ਮੈਨੂੰ ਦਰਸ਼ਨ ਦਿਤੇ ਹਨ ਉਸ ਰੂਪ ਦੇ ਮੈਨੂੰ ਨਿੱਤ ਪ੍ਰਤੀ ਦਰਸ਼ਨ ਹੁੰਦੇ ਰਹਿਣ। "ਭਗਵਾਨ ਨੇ ਆਪਣਾ ਵਚਨ ਪੂਰਾ ਕੀਤਾ ਤੇ ਕਹਿੰਦੇ ਹਨ ਕਿ ਪਾਤਾਲ ਲੋਕ ਦੇ ਰਾਜਾ ਬਲੀ ਦੇ ਮਹਿਲ ਦਾ ਪਹਿਰੇਦਾਰ ਬਣ ਕੇ ਉਹ ਉਸਨੂੰ ਨਿੱਤਪ੍ਰਤੀ ਸਵੇਰ ਹੁੰਦੇ ਹੀ ਦਰਸ਼ਨ ਦਿੰਦਾ ਹੈ।

ਇਸ ਪੁਰਾਣਿਕ ਕਥਾ ਨੂੰ ਸੂਰਦਾਸ ਨੇ ਆਪਣੀ ਕਾਵਿ-ਕਲਪਨਾ ਨਾਲ ਹੋਰ ਹੀ ਰੂਪ ਦੇ ਦਿੱਤਾ ਹੈ। ਉਹ ਲਿਖਦਾ ਹੈ ਕਿ ਭਗਵਾਨ ਗਿਆ ਤਾਂ ਸੀ ਬਲੀ ਨਾਲ ਧੋਖਾ ਕਰਨ, ਪਰ ਆਪ ਹੀ ਸੋਖੇ ਵਿਚ ਫਸ ਗਿਆ। ਬੌਨਾ ਰੂਪ ਧਾਰ ਕੇ, ਹੱਥ ਵਿਚ ਸੋਟੀ ਫੜ ਕੇ ਅਜ ਵੀ ਤੂੰ ਆਪਣੇ ਭਗਤ ਬਲੀ ਰਾਜੇ ਦਾ ਪਹਿਰੇਦਾਰ ਬਣਿਆ ਹੋਇਆ ਹੈਂ। ਇਸ ਛਲ-ਫਰੇਬ ਨਾਲ ਤੈਨੂੰ ਕੀ ਮਿਲਿਆ ? ਤਿੰਨ ਪੈਰ ਜ਼ਮੀਨ ਪਿਛੇ ਤੂੰ ਬਲੀ ਨੂੰ ਆਪਣਾ ਸਾਰਾ ਕੁਝ ਦੇ ਦਿਤਾ :

ਹਰਿ ਤੁਮ ਬਲੀ ਕੌ ਛਲਿ ਕਹਾ ਲੀਨਿਉ।
ਬਾਂਧਨ ਗਏ ਬੰਧਾਏ ਆਪਨ ਕੌਨ ਸਿਆਨਪ ਕੀਨਿਉ।
ਲਿਏ ਲਕੁਟਿਆ ਦੇ ਦੁਆਰੇ ਠਾਡੇ ਮਨ ਅਤਿ ਰਹਤ ਅਧੀਨਿਉ।
ਤੀਨ ਪੈਰ ਵਸੁਧਾ ਕੇ ਕਾਰਨ ਸਰਬਸ ਅਪੁਨੌਂ ਦੀਨਿਉ।
ਜੋ ਜਸ ਕਰੇ ਸੋ ਪਾਵੇ ਤੁਸੋਂ, ਵੇਦ ਪੁਰਾਨ ਕਹੀਨਿਉ॥
ਸੂਰਦਾਸ ਸੁਆਮੀਪਨ ਤਜਿ ਕੈ, ਸੇਵਕਪਨ ਰਸ ਭੀਨਿਉ॥

**ਪੁਰਾਣਿਕ ਕਥਾਵਾਂ :**

ਉਪਰੋਕਤ ਕਥਾਵਾਂ ਤੋਂ ਇਲਾਵਾ ਕੁਝ ਪੁਰਾਣਿਕ ਤੇ ਮਿਥਿਹਾਸਕ ਕਥਾਵਾਂ ਅਜਿਹੀਆਂ ਵੀ ਹਨ ਜਿਨ੍ਹਾਂ ਵਿਚ ਭਗਵਾਨ ਦੀ ਭਗਤੀ ਕਰਨ ਵਾਲਿਆਂ ਨੂੰ ਭਗਵਾਨ ਦੀ

ਸ਼ਕਤੀ ਨੇ ਸੰਕਟ-ਮੁਕਤ ਕਰ ਦਿੱਤਾ ਸੀ। ਇਨ੍ਹਾਂ ਵਿਚੋਂ ਗਜ-ਮੋਚਨ ਦੀ ਕਥਾ ਅਤੇ ਦਰੋਪਦੀ ਦੇ ਚੀਰ-ਹਰਨ ਦੀ ਕਥਾ ਬੜੀ ਪ੍ਰਸਿੱਧ ਹੈ। ਕੋਈ ਦੇਵਤਾ ਕਿਸੇ ਸ੍ਰਾਪ ਕਾਰਨ ਹਾਥੀ ਦੀ ਜੂਨ ਵਿਚ ਪੈ ਗਿਆ। ਇਕ ਵਾਰ ਜਦ ਉਹ ਕਿਸੇ ਨਦੀ ਦੇ ਕਿਨਾਰੇ ਪਾਣੀ ਪੀ ਰਿਹਾ ਸੀ ਤਾਂ ਮਗਰਮੱਛ ਨੇ ਉਸ ਦੀ ਲੱਤ ਫੜ ਕੇ ਪਾਣੀ ਵਿਚ ਧਰੀਕਣਾ ਸ਼ੁਰੂ ਕਰ ਦਿੱਤਾ। ਹਾਥੀ ਨੇ ਆਪਣੇ ਆਪ ਨੂੰ ਬਚਾਉਣ ਦੀ ਬੜੀ ਕੋਸ਼ਿਸ਼ ਕੀਤੀ, ਪਰ ਉਸ ਦਾ ਕੋਈ ਵਸ ਨਾ ਚਲਿਆ ਅਤੇ ਇਸੇ ਖਿੱਚੋਤਾਣ ਵਿਚ ਕਾਫੀ ਸਮਾਂ ਬੀਤ ਗਿਆ। ਹਾਥੀ ਨੂੰ ਲਗਿਆ ਕਿ ਹੁਣ ਮੈਂ ਬਚ ਨਹੀਂ ਸਕਦਾ। ਉਸ ਨੇ ਭਗਵਾਨ ਅਗੇ ਪੁਕਾਰ ਕੀਤੀ। ਉਸ ਦੀ ਬੇਨਤੀ ਸੁਣ ਕੇ ਭਗਵਾਨ ਨੇ ਆਪਣੇ ਸੁਦਰਸ਼ਨ ਚੱਕਰ ਨਾਲ ਮਗਰਮੱਛ ਨੂੰ ਮਾਰ ਕੇ ਹਾਥੀ ਦਾ ਉੱਧਾਰ ਕੀਤਾ। ਇਸ ਪੁਰਾਣਿਕ ਕਥਾ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਹਰਬਰ ਚੱਕਰ ਧਰੇ ਹਰਿ ਧਾਵਤ।
ਗਰੁੜ ਸਮੇਤ ਸਕਲ ਸੇਨਾਪਤੀ ਪਾਛੈਂ ਲਾਗੇ ਆਵਤ।
ਚਲਿ ਨਹਿੰ ਸਕਤ ਗਰੁੜ ਮਨ ਡਰਪਤ ਬੁੱਧਿ ਬਲ ਬਲਹਿੰ ਬੜ੍ਹਾਵਤ॥
× × × ×
ਗਜ ਹਿਤ ਧਾਵਨ ਜਨ ਮੁਕਰਾਵਨ ਵੇਦ ਵਿਮਲ ਜਸ ਗਾਵਤ॥
ਸੂਰ ਸਮੁਝਿ ਸਮੁਝਾਇ ਅਨਾਥਨਿ ਇਹਿ ਬਿਧਿ ਨਾਥ ਛੁੜਾਵਤ॥

ਇਸੇ ਤਰ੍ਹਾਂ ਕ੍ਰਿਸ਼ਨ ਦੇ ਅਵਤਾਰ ਰੂਪ ਵਿਚ ਭਗਵਾਨ ਨੇ ਭਰੀ ਸਭਾ ਵਿਚ ਦਰੋਪਦੀ ਦੀ ਲਾਜ ਬਚਾਈ ਸੀ। ਜਦ ਯੁਧੀਸ਼ਠਰ ਜੂਏ ਵਿਚ ਦਰੋਪਦੀ ਨੂੰ ਹਾਰ ਗਿਆ ਤਾਂ ਦੁਰਜੋਧਨ ਨੇ ਭਰੀ ਸਭਾ ਵਿਚ ਉਸ ਨੂੰ ਨੰਗਾ ਕਰਨ ਦਾ ਹੁਕਮ ਦਿੱਤਾ। ਉਸ ਵੇਲੇ ਭੀਸ਼ਮ ਪਿਤਾਮਾ, ਦ੍ਰੋਣਾਚਾਰੀਆ ਅਤੇ ਪੰਜ ਪਾਂਡਵ ਵੀ ਉਸ ਦੀ ਰੱਖਿਆ ਨ ਕਰ ਸਕੇ। ਆਖਿਰ ਦਰੋਪਦੀ ਨੇ ਭਗਵਾਨ ਕ੍ਰਿਸ਼ਨ ਨੂੰ ਯਾਦ ਕੀਤਾ। ਭਗਵਾਨ ਕ੍ਰਿਸ਼ਨ ਨੇ ਉਸ ਦੀ ਲਾਜ ਦੀ ਰੱਖਿਆ ਕੀਤੀ। ਸੂਰਦਾਸ ਲਿਖਦਾ ਹੈ ਕਿ :

ਜੇ ਜਨ ਸਰਨ ਭਜੈ ਬਨਵਾਰੀ।
ਤੇ ਤੇ ਰਾਖਿ ਲਿਏ ਜਗ ਜੀਵਨ,
ਜਹਾਂ ਜਹਾਂ ਬਿਪਤੀ ਬਿਚਾਰੀ।
× × ×
ਅੰਬਰ ਹਰਤ ਦਰੁਪਦ ਤਨਿਆ ਕੀ,
ਦੁਸਟ ਸਭਾ ਮੇਂ ਲਾਜ ਨਿਵਾਰੀ।
× × ×
ਸੂਰਦਾਸ ਸਰਨ ਸੁਖ ਸਾਗਰ,
ਦੀਨਾਨਾਥ ਦਿਆਲ ਮੁਰਾਰੀ॥

ਕੁਝ ਪ੍ਰਾਚੀਨ ਕਥਾਵਾਂ ਅਜਿਹੀਆਂ ਵੀ ਹਨ ਜਿਥੇ ਭਗਵਾਨ ਦੇ ਨਾਮ-ਸਿਮਰਨ ਦੀ

ਮਹਿਮਾ, ਉਸ ਪ੍ਰਤੀ ਸ਼ਰਧਾਲੂ ਦੀ ਭਗਤੀ-ਭਾਵਨਾ ਅਤੇ ਸੱਚੀ ਮਿੱਤਰਤਾ ਦਾ ਵਰਣਨ ਹੋਇਆ ਹੈ। ਅਜਾਮਿਲ ਅਤੇ ਗਣਿਕਾ ਦੀ ਕਥਾ ਪ੍ਰਭੂ ਦੇ ਨਾਮ-ਸਿਮਰਨ ਦੀ ਮਹੱਤਾ ਤੇ ਪ੍ਰਕਾਸ਼ ਪਾਉਂਦੀ ਹੈ, ਵਿਦੁਰ, ਉਧੋ ਅਤੇ ਕੁਬਜਾ ਦੀ ਕਥਾ ਪ੍ਰਭੂ ਪ੍ਰਤੀ ਸੱਚੇ ਪ੍ਰੇਮ ਅਤੇ ਭਗਤੀ ਭਾਵਨਾ ਦਾ ਉਦਾਹਰਣ ਹੈ ਅਤੇ ਸੁਦਾਮਾ ਦੀ ਕਥਾ ਭਗਵਾਨ ਦੀ ਮਿੱਤਰਤਾ ਦੀ ਲਖਾਇਕ ਹੈ। ਸੂਰਦਾਸ ਨੇ ਆਪਣੇ ਕਾਵਿ ਵਿਚ ਇਨ੍ਹਾਂ ਸਾਰੀਆਂ ਪੁਰਾਤਨ, ਪੁਰਾਣਿਕ ਤੇ ਮਿਥਿਹਾਸਕ ਕਥਾਵਾਂ ਦਾ ਵਰਣਨ ਕੀਤਾ ਹੈ। ਅਜਾਮਿਲ ਅਤੇ ਗਣਿਕਾ ਦੀ ਕਥਾ ਪੁਰਾਣਿਕ ਕਥਾ ਹੈ। ਅਜਾਮਿਲ ਨੇ ਕਦੇ ਵੀ ਭਗਵਾਨ ਦਾ ਨਾਂ ਨਹੀਂ ਲਿਆ ਸੀ ਅਤੇ ਕਦੇ ਵੀ ਕੋਈ ਪੁੰਨ ਵਾਲਾ ਕੰਮ ਨਹੀਂ ਕੀਤਾ ਸੀ। ਉਸ ਦੇ ਪੁੱਤਰਾਂ ਵਿਚੋਂ ਸਭ ਤੋਂ ਛੋਟੇ ਪੁੱਤਰ ਦਾ ਨਾਂ ਨਾਰਾਇਣ ਸੀ ਅਤੇ ਅਜਾਮਿਲ ਉਸਨੂੰ ਸਭ ਤੋਂ ਵੱਧ ਪਿਆਰ ਕਰਦਾ ਸੀ। ਜਦ ਉਹ ਮਰਨ ਲਗਿਆ ਤਾਂ ਉਸ ਨੇ ਆਪਣੇ ਛੋਟੇ ਪੁੱਤਰ ਨੂੰ ਨਾਰਾਇਣ—ਨਾਰਾਇਣ ਕਹਿ ਕੇ ਆਵਾਜ਼ ਮਾਰੀ। ਅੰਤ ਵਿਚ ਨਾਰਾਇਣ ਕਹਿਣ ਤੇ ਪਰਮਾਤਮਾ ਨੇ ਇਹ ਸੋਚਿਆ ਕਿ ਅਜਾਮਿਲ ਨੇ ਮੈਨੂੰ ਯਾਦ ਕੀਤਾ ਹੈ। ਇਸ ਲਈ ਇਸ ਨੂੰ ਭਵਸਾਗਰ ਤੋਂ ਪਾਰ ਉਤਾਰ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ ਗਣਿਕਾ ਨਾਮਕ ਵੇਸ਼ਵਾ, ਜਿਸ ਨੇ ਸਾਰੀ ਜ਼ਿੰਦਗੀ ਪਾਪ ਤੇ ਕੁਕਰਮ ਕੀਤੇ ਸਨ, ਪ੍ਰਭੂ ਸਿਮਰਨ ਕਾਰਨ ਇਸ ਭਵ ਸਾਗਰ ਤੋਂ ਪਾਰ ਉਤਰ ਗਈ :

ਜੋ ਜਨ ਸਰਨ ਭਜੈ ਬਨਵਾਰੀ।
× × ×
ਤਾਰੇ ਅਜਾਮਿਲ ਸੁਤ ਕੇ ਹਿਤ,
ਪਰੇ ਪੜ੍ਹਾਵਤ ਗਨਿਕਾ ਤਾਰੀ॥

ਕਹਿਣ ਦਾ ਭਾਵ ਇਹ ਹੈ ਕਿ ਅਜਿਹੀਆਂ ਕਥਾਵਾਂ ਦਾ ਹਵਾਲਾ ਦੇ ਕੇ ਸੂਰਦਾਸ ਨੇ ਭਗਵਾਨ ਦੀ ਕਿਰਪਾ, ਦਇਆ ਅਤੇ ਸੰਕਟ ਤੋਂ ਮੁਕਤ ਕਰਨ ਦੀ ਸ਼ਕਤੀ ਦਾ ਵਰਣਨ ਕੀਤਾ ਹੈ। ਮੱਧਕਾਲ ਵਿਚ ਜਦ ਭਾਰਤ ਤੇ ਮੁਸਲਮਾਨਾਂ ਦੇ ਅਤਿਆਚਾਰ ਵੱਧ ਰਹੇ ਸਨ, ਲੋਕਾਂ ਦੇ ਮਨ ਵਿਚ ਪਰਮਾਤਮਾ ਦੀ ਸ਼ਕਤੀ ਪ੍ਰਤੀ ਵਿਸ਼ਵਾਸ ਤੇ ਆਸਥਾ ਪੈਦਾ ਕਰਨ ਲਈ ਪੁਰਾਤਨ, ਪੁਰਾਣਿਕ, ਇਤਿਹਾਸਕ ਤੇ ਮਿਥਿਹਾਸਕ ਕਥਾਵਾਂ ਬੜੀਆਂ ਲਾਹੇਵੰਦ ਸਿੱਧ ਹੋਈਆਂ।

**ਅਵਤਾਰ ਚਿੱਤ੍ਰਣ :**

ਭਾਰਤ ਦੇ ਧਾਰਮਿਕ ਤੇ ਅਧਿਆਤਮਕ ਵਿਚਾਰ ਅਨੁਸਾਰ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਪਰਮਾਤਮਾ ਜਗਤ ਅਤੇ ਪ੍ਰਾਣੀਆਂ ਦੇ ਕਲਿਆਣ ਲਈ ਵੱਖ-ਵੱਖ ਯੁੱਗਾਂ ਵਿਚ ਵੱਖ-ਵੱਖ ਰੂਪਾਂ ਵਿਚ ਅਵਤਾਰ ਧਾਰਨ ਕਰਦਾ ਹੈ। ਪੁਰਾਣਿਕ ਵਿਸ਼ਵਾਸ ਅਨੁਸਾਰ ਸਤਿਯੁਗ ਵਿਚ ਭਗਵਾਨ ਨੇ ਮੱਤਸ (ਮਛਲੀ) ਕੱਛਪ (ਕਛੂ) ਵਾਰਾਹ (ਸੂਅਰ) ਅਤੇ ਨਰਸਿੰਘ ਦੇ ਰੂਪ ਵਿਚ ਅਵਤਾਰ ਲਿਆ। ਕੁਝ ਵਿਦਵਾਨ ਵਾਮਨ-ਅਵਤਾਰ ਨੂੰ ਇਸੇ ਯੁਗ ਵਿਚ ਲੈਂਦੇ ਹਨ ਤੇ ਨਰ-ਨਰਾਇਣ ਅਵਤਾਰ ਦੀ ਚਰਚਾ ਵੀ ਇਸੇ ਯੁਗ ਵਿਚ ਕੀਤੀ ਜਾਂਦੀ ਹੈ। ਤ੍ਰੈਤਾ ਵਿਚ ਉਸਨੇ ਮਹਾਬਲੀ ਪਰਸੂਰਾਮ ਅਤੇ ਰਾਮ ਚੰਦਰ ਦੇ ਰੂਪ ਵਿਚ

ਅਤੇ ਦੁਆਪਰ ਯੁਗ ਵਿਚ ਉਸਨੇ ਦੇਵਕੀ ਤੇ ਵਸੁਦੇਵ ਦੇ ਪੁੱਤਰ ਸ੍ਰੀ ਕ੍ਰਿਸ਼ਨ ਦੇ ਰੂਪ ਵਿਚ ਅਵਤਾਰ ਲਿਆ। ਕਲਿਯੁਗ ਵਿਚ ਮਹਾਤਮਾ ਬੁੱਧ ਨੂੰ ਅਵਤਾਰ ਮੰਨਿਆ ਗਿਆ ਹੈ ਤੇ ਹੁਣ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸੇ ਯੁਗ ਵਿਚ ਹੀ ਕਲਕੀ ਅਵਤਾਰ ਅਜੇ ਹੋਣਾ ਹੈ। ਭਗਵਾਨ ਦੇ ਅਵਤਾਰ ਲੈਣ ਦਾ ਮਨੋਰਥ ਜਗਤ ਅਤੇ ਪ੍ਰਾਣੀਆਂ ਦੇ ਕਲਿਆਣ ਅਤੇ ਰੱਖਿਆ ਮੰਨਿਆ ਜਾਂਦਾ ਹੈ।

ਪੁਰਾਣਾਂ ਵਿਚ ਭਗਵਾਨ ਦੇ 24 ਅਵਤਾਰਾਂ ਦਾ ਉੱਲੇਖ ਮਿਲਦਾ ਹੈ, ਪਰ ਸੂਰਦਾਸ ਨੇ ਕੇਵਲ ਉਨ੍ਹਾਂ ਅਵਤਾਰਾਂ ਦਾ ਵਰਣਨ ਕੀਤਾ ਹੈ ਜਿਨ੍ਹਾਂ ਵਿਚ ਭਗਵਾਨ ਦੀ ਸ਼ਕਤੀ ਅਤੇ ਉਸਦਾ ਲੀਲਾਧਾਰੀ ਰੂਪ ਦਾ ਪ੍ਰਗਟਾਵਾ ਹੋਇਆ ਹੈ। ਉਸਨੇ ਸਤਿਯੁਗ, ਤ੍ਰੈਤਾ ਅਤੇ ਦੁਆਪਰ ਦੇ ਲਗਪਗ ਸਾਰੇ ਪ੍ਰਮੁੱਖ ਅਵਤਾਰਾਂ ਦਾ ਵਰਣਨ ਕੀਤਾ ਹੈ। ਸੁਵਿਧਾ ਲਈ ਹੇਠ ਲਿਖੇ ਯੁਗਾਂ ਅਨੁਸਾਰ ਅਵਤਾਰਾਂ ਦੀ ਵੰਡ ਕੀਤੀ ਜਾ ਸਕਦੀ ਹੈ :

(ੳ) ਸਤਿਯੁਗ : ਮਤੱਸ (ਮੱਛਲੀ), ਕਛੱਪ (ਕਛੂ), ਵਾਰਾਹ (ਸੂਅਰ), ਨਰ ਸਿੰਘ ਅਤੇ ਵਾਮਨ ਅਵਤਾਰ।

(ਅ) ਤ੍ਰੈਤਾ ਯੁਗ : ਪਰਸੂਰਾਮ ਅਤੇ ਸ੍ਰੀ ਰਾਮ ਚੰਦਰ।

(ੲ) ਦੁਆਪਰ ਯੁਗ : ਲੀਲਾ ਧਾਰੀ ਸ੍ਰੀ ਕ੍ਰਿਸ਼ਨ।

ਇਨ੍ਹਾਂ ਸਾਰੇ ਅਵਤਾਰਾਂ ਦਾ ਵਰਣਨ ਅਗਨੀ, ਪਦਮ, ਸ਼ਿਵ, ਵਿਸ਼ਨੂੰ, ਬ੍ਰਹਮ, ਬ੍ਰਹਿਮਾਂਡ, ਹਰਿਵੰਸ਼ ਅਤੇ ਭਾਗਵਤ ਆਦਿ ਪੁਰਾਣਾਂ ਤੋਂ ਇਲਾਵਾ ਰਾਮਾਇਣ, ਮਹਾਭਾਰਤ ਅਤੇ ਹੋਰ ਪ੍ਰਾਚੀਨ ਧਾਰਮਿਕ ਗ੍ਰੰਥਾਂ ਵਿਚ ਵੀ ਮਿਲਦਾ ਹੈ। ਸੂਰਦਾਸ ਨੇ ਭਾਰਤ ਦੀ ਪੁਰਾਤਨ ਸੰਸਕ੍ਰਿਤੀ ਅਤੇ ਅਧਿਆਤਮ ਦੇ ਇਨ੍ਹਾਂ ਮਹਾਨ ਗ੍ਰੰਥਾਂ ਦੇ ਆਧਾਰ ਤੇ ਹੀ ਉਪਰੋਕਤ ਅਵਤਾਰਾਂ ਦਾ ਵਰਣਨ ਆਪਣੇ ਕਾਵਿ ਵਿਚ ਕੀਤਾ ਹੈ।

**ਮਤੱਸ ਅਵਤਾਰ :**

ਇਹ ਵਿਸ਼ਨੂੰ ਦਾ ਪਹਿਲਾ ਤੇ ਪ੍ਰਸਿੱਧ ਅਵਤਾਰ ਹੈ। ਅਗਨੀ ਪੁਰਾਣ, ਪਦਮ ਪੁਰਾਣ ਅਤੇ ਭਾਗਵਤ ਪੁਰਾਣ ਵਿਚ ਇਸ ਅਵਤਾਰ ਨਾਲ ਸਬੰਧਤ ਕਈ ਮਿਲਦੀਆਂ-ਜੁਲਦੀਆਂ ਕਥਾਵਾਂ ਵਰਣਿਤ ਹਨ। ਪਦਮ ਪੁਰਾਣ ਅਨੁਸਾਰ ਸੰਖਾਸੁਰ ਨਾਂ ਦੇ ਇਕ ਦੈਂਤ ਨੇ ਇਸ ਪ੍ਰਿਥਵੀ ਨੂੰ ਚੁਰਾ ਕੇ ਸਮੁੰਦਰ ਵਿਚ ਛੁਪਾ ਲਿਆ। ਉਸ ਦੇ ਅਜਿਹਾ ਕਰਨ ਕਾਰਨ ਸ੍ਰਿਸ਼ਟੀ ਦੀ ਰਚਨਾ ਦਾ ਕੰਮ ਰੁਕ ਗਿਆ ਤਾਂ ਬ੍ਰਹਮਾ ਤੇ ਦੇਵਤਿਆਂ ਨੇ ਵਿਸ਼ਨੂੰ ਭਗਵਾਨ ਅੱਗੇ ਪ੍ਰਿਥਵੀ ਦਾ ਉੱਧਾਰ ਕਰਨ ਦੀ ਪ੍ਰਾਥਨਾ ਕੀਤੀ। ਪ੍ਰਿਥਵੀ ਦਾ ਕਲਿਆਣ ਕਰਨ ਲਈ ਵਿਸ਼ਨੂੰ ਨੇ ਮੱਛਲੀ ਦਾ ਰੂਪ ਧਾਰਨ ਕਰਕੇ ਸੰਖ ਦੈਂਤ ਨਾਲ ਭਿਆਨਕ ਯੁੱਧ ਕੀਤਾ ਅਤੇ ਉਸਨੂੰ ਮਾਰ ਕੇ ਵੇਦਾਂ ਨੂੰ ਆਜ਼ਾਦ ਕਰਵਾਇਆ। ਪੁਰਾਣਾਂ ਦੀ ਇਸੇ ਮੁੱਖ ਘਟਨਾ ਨੂੰ ਆਧਾਰ ਬਣਾ ਕੇ ਸੂਰਦਾਸ ਲਿਖਦਾ ਹੈ ਕਿ :

ਐਸੀ ਕੌ ਸਕੈ ਕਰਿ ਬਿਨ ਮੁਰਾਰੀ।
ਕਹਤ ਹੀ ਬ੍ਰਹਮ ਕੇ ਬੇਦ ਉੱਧਰਨ ਹੀ,
ਗਏ ਪਾਤਾਲ ਤਨ ਮਤੱਸ ਧਾਰੀ॥

ਸੰਖਾਸੁਰ ਮਾਰਿਕੇ ਬੇਦ ਉੱਧਾਰਿ ਕੈ,
ਆਪਦਾ ਚਤੁਰ ਮੁਖ ਕੀ ਨਿਵਾਰੀ ॥
ਸੁਰਨਿ ਅਕਾਸ ਤੇ ਪੁਹੁਪ ਬਰਖਾ ਕੀਨੀ,
ਸੂਰ ਸੁਨਿ ਸੁਜਸ ਕੀਰਤੀ ਉਚਾਰੀ ॥

ਵੇਦ ਭਾਰਤੀ ਅਧਿਆਤਮਕ ਗਿਆਨ ਦੇ ਅਥਾਹ ਭੰਡਾਰ ਹਨ ਤੇ ਸੰਖ ਦੈਂਤ ਨੇ ਬ੍ਰਹਮਾ ਤੋਂ ਜ਼ਬਰਦਸਤੀ ਇਹ ਵੇਦ ਖੋਹ ਲਏ ਅਤੇ ਪਾਤਾਲ ਲੋਕ ਚਲਾ ਗਿਆ। ਜੇ ਵੇਦ ਨਹੀਂ ਤਾਂ ਵੈਦਿਕ ਸਭਿਅਤਾ ਨਹੀਂ, ਵੈਦਿਕ ਸੰਸਕ੍ਰਿਤੀ ਨਹੀਂ, ਵੈਦਿਕ ਧਰਮ ਨਹੀਂ, ਵੈਦਿਕ ਅਧਿਆਤਮ ਤੇ ਦਰਸ਼ਨ ਨਹੀਂ। ਸੰਖਾਸੁਰ ਨੇ ਵੇਦਾਂ ਦਾ ਅਪਹਰਨ ਕਰਕੇ ਵੈਦਿਕ ਸਭਿਅਤਾ, ਸੰਸਕ੍ਰਿਤੀ, ਧਰਮ, ਅਧਿਆਤਮ ਅਤੇ ਜੀਵਨ ਦੇ ਵਿਕਾਸ ਤੇ ਰੋਕ ਲਾ ਦਿੱਤੀ। ਸ੍ਰਿਸ਼ਟੀ ਦਾ ਰਚਨਾ-ਕ੍ਰਮ ਤੇ ਵਿਕਾਸ ਰੁੱਕ ਗਿਆ। ਇਸ ਲਈ ਭਗਵਾਨ ਦਾ ਅਵਤਾਰ ਧਾਰਨ ਕਰਕੇ ਸੰਖਾਸੁਰ ਜਿਹੇ ਦੁਸ਼ਟ-ਦੈਂਤ ਨੂੰ ਮਾਰਨਾ ਜ਼ਰੂਰੀ ਹੋ ਗਿਆ। ਇਸ ਘਟਨਾ ਤੋਂ ਸਪਸ਼ਟ ਹੁੰਦਾ ਹੈ ਕਿ ਸੰਖਾਸੁਰ ਇਕ ਬਲੀ ਦੈਂਤ ਸੀ ਜਿਸ ਨੇ ਆਪਣੀ ਸ਼ਕਤੀ ਨਾਲ ਬ੍ਰਹਮਾ ਜਿਹੇ ਦੇਵਤਾ ਤੋਂ ਵੇਦ ਖੋਹ ਲਏ ਸਨ। ਉਸਨੂੰ ਮਾਰਨਾ ਕੋਈ ਆਸਾਨ ਨਹੀਂ ਸੀ ਕਿਉਂਕਿ ਉਹ ਵੇਦਾਂ ਨੂੰ ਲੈ ਕੇ ਅਥਾਹ ਸਮੁੰਦਰ ਦੇ ਹੇਠਾਂ ਵਸੇ ਪਾਤਾਲ ਲੋਕ ਵਿਚ ਚਲਾ ਗਿਆ ਸੀ।

**ਕੱਛਪ ਅਵਤਾਰ :**

ਸਤਿਯੁਗ ਵਿਚ ਦੇਵਤਿਆਂ ਤੇ ਦੈਂਤਾਂ ਵਿਚ ਬੜਾ ਭਿਅੰਕਰ ਯੁੱਧ ਹੋਇਆ। ਇਸ ਯੁੱਧ ਵਿਚ ਇਹ ਫੈਸਲਾ ਨਾ ਹੋ ਸਕਿਆ ਕਿ ਜਿੱਤ ਕਿਸ ਧਿਰ ਦੀ ਹੋਣੀ ਹੈ। ਆਖਿਰ ਦੋਹਾਂ ਧਿਰਾਂ ਭਗਵਾਨ ਪਾਸ ਗਈਆਂ। ਉਨ੍ਹਾਂ ਨੇ ਸਮੁੰਦਰ-ਮੰਥਨ ਦੀ ਸਲਾਹ ਦਿੱਤੀ। ਮੇਰੂ ਪਰਬਤ ਨੂੰ ਮਧਾਣੀ ਅਤੇ ਸ਼ੇਸ਼ ਨਾਗ ਨੂੰ ਰੱਸੀ ਬਣਾਇਆ ਗਿਆ, ਪਰ ਜਦ ਸਮੁੰਦਰ ਦਾ ਮੰਥਨ ਆਰੰਭ ਹੋਇਆ ਤਾਂ ਪਤਾ ਲਗਿਆ ਕਿ ਮੇਰੂ ਪਰਬਤ ਸਮੁੰਦਰ ਵਿਚ ਹੀ ਧਸਦਾ ਜਾ ਰਿਹਾ ਹੈ। ਜੇ ਇਸ ਦੀ ਤਹਿ ਤੇ ਕੋਈ ਕਠੋਰ ਵਸਤੂ ਹੋਵੇ ਤਾਂ ਹੀ ਇਸ ਦਾ ਧਸਣਾ ਰੁੱਕ ਸਕਦਾ ਹੈ। ਦੇਵਤਿਆਂ ਨੇ ਵਿਸ਼ਨੂੰ ਭਗਵਾਨ ਅੱਗੇ ਬੇਨਤੀ ਕੀਤੀ। ਉਸ ਨੇ ਕੱਛੂ ਦਾ ਅਵਤਾਰ ਧਾਰ ਕੇ ਮੇਰੂ ਪਰਬਤ ਨੂੰ ਆਪਣੀ ਪਿੱਠ ਤੇ ਚੁੱਕ ਲਿਆ ਤੇ ਇਸ ਪ੍ਰਕਾਰ ਸਮੁੰਦਰ ਮੰਥਨ ਦਾ ਕੰਮ ਆਰੰਭ ਹੋਇਆ। ਇਸ ਮੰਥਨ ਵਿਚ ਅੰਮ੍ਰਿਤ ਵੀ ਨਿਕਲਿਆ। ਅੰਮ੍ਰਿਤ ਨੂੰ ਲੈ ਕੇ ਦੇਵਤਿਆਂ ਅਤੇ ਦੈਂਤਾਂ ਵਿਚ ਫਿਰ ਲੜਾਈ ਸ਼ੁਰੂ ਹੋ ਗਈ! ਵਿਸ਼ਨੂੰ ਨੇ ਮੋਹਿਨੀ ਦਾ ਰੂਪ ਧਾਰਨ ਕਰਕੇ ਕਿਹਾ ਕਿ ਦੇਵਤਾ ਅਤੇ ਦੈਂਤ ਪੰਗਤੀਆਂ ਵਿਚ ਬੈਠ ਜਾਣ ਤੇ ਮੈਂ ਸਾਰਿਆਂ ਨੂੰ ਵਾਰੀ-ਵਾਰੀ ਅੰਮ੍ਰਿਤ ਵੰਡਾਂਗੀ। ਉਸਨੇ ਪਹਿਲਾਂ ਦੇਵਤਿਆਂ ਨੂੰ ਅੰਮ੍ਰਿਤ ਦੇਣਾ ਸ਼ੁਰੂ ਕੀਤਾ ਅਤੇ ਦੂਜੇ ਪਾਸੇ ਦੈਂਤਾਂ ਨੂੰ ਸ਼ਰਾਬ ਪਿਲਾਣੀ ਸ਼ੁਰੂ ਕਰ ਦਿੱਤੀ। ਇਹ ਵੇਖ ਕੇ ਇਕ ਦੈਂਤ ਨੇ ਦੇਵਤਾ ਦਾ ਰੂਪ ਧਾਰ ਲਿਆ ਅਤੇ ਉਹ ਦੇਵਤਿਆਂ ਦੀ ਪੰਗਤੀ ਵਿਚ ਜਾ ਬੈਠਾ। ਵਿਸ਼ਨੂੰ ਨੇ ਉਸ ਨੂੰ ਦੇਵਤਾ ਸਮਝ ਕੇ ਅੰਮ੍ਰਿਤ ਪਿਲਾ ਦਿੱਤਾ। ਪਰ ਚੰਨ ਅਤੇ ਸੂਰਜ ਨੇ ਵਿਸ਼ਨੂੰ ਨੂੰ ਉਸ ਦੀ ਅਸਲੀਅਤ ਦਸ ਦਿੱਤੀ। ਵਿਸ਼ਨੂੰ ਨੇ ਸੁਦਰਸ਼ਨ ਚੱਕਰ ਨਾਲ ਉਸ ਦਾ ਸਿਰ ਵੱਢ ਦਿੱਤਾ ਪਰ ਅੰਮ੍ਰਿਤ ਪੀਣ ਕਾਰਨ ਉਹ

ਅਮਰ ਹੋ ਗਿਆ ਸੀ। ਇਸ ਲਈ ਉਸਦਾ ਸਿਰ ਰਾਹੂ ਤੇ ਧੜ ਕੇਤੂ ਬਣ ਗਿਆ। ਕੱਛਪ ਅਵਤਾਰ ਸਬੰਧੀ ਪੁਰਾਣਾਂ ਵਿਚ ਵਰਣਿਤ ਇਸ ਘਟਨਾ ਦਾ ਉੱਲੇਖ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਐਸੀ ਕੋ ਸਕੈ ਕਰਿ ਤੁਮ ਬਿਨੁ ਮੁਰਾਰੀ !
ਸੁਰਨਿ ਕੇ ਕਹਤ ਹੀ ਧਾਰਿ ਕੂਰਮ ਤਨ ਹੀ,
ਮੰਦਰਾਚਲ ਲਿਓ ਪੀਠਿ ਧਾਰੀ।
ਸਿੰਧੂ ਮਥ ਸੁਰਾਸੁਰ ਅੰਮ੍ਰਿਤ ਬਾਹਰ ਕੀਓ,
ਬਲੀ ਅਸੁਰ ਲੈ ਚਲਿਓ ਸੋ ਛਿਨਾਈ।
ਮੋਹਨੀ ਰੂਪ ਤੁਮ ਦਰਸ ਤਿਨ ਕੌਂ ਦੀਓ,
ਆਨਿ ਤਬ ਸਬਨਿ ਬਿਨਤੀ ਸੁਨਾਈ।
ਅੰਮ੍ਰਿਤ ਇਹ ਬਾਂਟਿ ਕੈ ਦੇਹੁ ਤੁਮ ਸਬਨਿ ਕੋ,
ਕਿਰਪਾ ਕਰਿ ਰਾਰਿ ਡਾਰੋ ਮਿਟਾਈ।
ਸੁਰ ਅਸੁਰ ਪਾਂਤਿ ਕਰਿ ਸੁਰਾ ਅਸੁਰਨਿ ਦਈ,
ਸੁਰਨਿ ਕੋ ਅੰਮ੍ਰਿਤ ਦੀਨਹੋ ਪਿਲਾਈ।
ਰਾਹੂ ਸਿਰ ਕੇਤੁ ਧੜ ਭਇਓ ਇਹ ਤਬਹਿੰ ਤੈਂ,
ਸੂਰ ਸਸੀ ਦਿਓ ਤਾਕੌ ਬਤਾਈ।
ਚਕਰ ਸੌਂ ਕਾਟਿ ਸਿਰ ਕਿਓ ਦਵੈ ਟੂਕ ਤਬ,
ਅਸੁਰ ਹੂ ਦੇਵਗਤੀ ਤੁਰਤ ਪਾਈ॥

ਕੱਛਪ ਅਵਤਾਰ ਧਾਰਨ ਕਰਨ ਦਾ ਮੁੱਖ ਮਨੋਰਥ ਦੇਵਤਿਆਂ ਨੂੰ ਅੰਮ੍ਰਿਤ ਪਿਲਾ ਕੇ ਅਮਰ ਕਰਨਾ ਅਤੇ ਦੈਂਤਾਂ ਤੋਂ ਉਸ ਅੰਮ੍ਰਿਤ ਦੀ ਰੱਖਿਆ ਕਰਨਾ ਸੀ। ਦੈਂਤ ਸੁਭਾ ਤੋਂ ਹੀ ਦੁਸ਼ਟ, ਪਾਪੀ, ਅਤਿਆਚਾਰੀ ਅਤੇ ਕਾਮੀ ਸਨ ਤੇ ਜੇ ਉਹ ਅੰਮ੍ਰਿਤ ਪੀ ਲੈਂਦੇ ਤਾਂ ਸਦਾ ਲਈ ਅਮਰ ਹੋ ਜਾਂਦੇ। ਇਸ ਲਈ ਵਿਸ਼ਨੂੰ ਨੇ ਮੋਹਨੀ ਰੂਪ ਧਾਰਨ ਕਰਕੇ ਉਨ੍ਹਾਂ ਨੂੰ ਅੰਮ੍ਰਿਤ ਦੀ ਥਾਂ ਸ਼ਰਾਬ ਪਿਲਾ ਦਿੱਤੀ ਤੇ ਸ਼ਰਾਬ ਦੇ ਨਸ਼ੇ ਵਿਚ ਉਹ ਆਪਸ ਵਿਚ ਹੀ ਲੜ ਝਗੜ ਕੇ ਮਰ ਗਏ।

**ਵਾਰਾਹ ਅਵਤਾਸ :**

ਵਿਸ਼ਨੂੰ ਦੇ ਵਾਰਾਹ (ਸੂਅਰ) ਅਵਤਾਰ ਦੀ ਕਥਾ ਕਈ ਪੁਰਾਣਾਂ ਵਿਚ ਮਿਲਦੀ ਹੈ। ਬ੍ਰਹਮਾਂ ਤੋਂ ਸੈਂਭ ਮਨੁ ਦਾ ਜਨਮ ਹੋਇਆ। ਬ੍ਰਹਮਾ ਨੇ ਉਸਨੂੰ ਸ੍ਰਿਸ਼ਟੀ-ਵਿਸਥਾਰ ਦਾ ਕੰਮ ਸੌਂਪਿਆ। ਮਨੁ ਨੇ ਸਤਰੂਪਾ ਨਾਲ ਸ੍ਰਿਸ਼ਟੀ-ਵਿਸਥਾਰ ਕਰਨਾ ਮੰਨ ਲਿਆ। ਇਸੇ ਦੌਰਾਨ ਹਿਰਣਾਖਸ਼ ਨੇ ਸਾਰੀ ਪ੍ਰਿਥਵੀ ਆਪਣੇ ਕਬਜ਼ੇ ਵਿਚ ਕਰ ਲਈ ਤੇ ਉਸ ਨੂੰ ਪਾਤਾਲ ਲੈ ਗਿਆ। ਮਨੁ ਨੇ ਵੇਖਿਆ ਕਿ ਸਾਰੇ ਪਾਸੇ ਪਾਣੀ ਹੀ ਪਾਣੀ ਹੈ, ਸ੍ਰਿਸ਼ਟੀ-ਵਿਕਾਸ ਦਾ ਕੰਮ ਤਾਂ ਪ੍ਰਿਥਵੀ ਤੋਂ ਬਿਨਾ ਹੋ ਹੀ ਨਹੀਂ ਸਕਦਾ। ਉਸਨੇ ਬ੍ਰਹਮਾ ਨੂੰ ਸਾਰੀ ਗੱਲ ਦਸੀ। ਬ੍ਰਹਮਾ ਨੇ ਭਗਵਾਨ ਦਾ ਧਿਆਨ ਕੀਤਾ। ਕਹਿੰਦੇ ਹਨ ਕਿ ਉਸੇ ਵੇਲੇ ਬ੍ਰਹਮਾ ਨੂੰ ਇਕ ਜ਼ੋਰ ਦੀ ਛਿੱਕ ਆਈ ਤੇ ਉਸਦੇ ਨਾਲ ਹੀ ਉਸ ਦੀ ਨੱਕ ਤੋਂ ਇਕ ਬੂੰਦ ਡਿੱਗੀ। ਉਹ

ਬੂੰਦ ਸੂਅਰ ਦਾ ਛੋਟਾ ਬੱਚਾ ਬਣ ਗਈ ਤੇ ਦੇਖਦੇ-ਦੇਖਦੇ ਉਸਨੇ ਇਕ ਵਿਸ਼ਾਲ ਸੂਅਰ ਦਾ ਰੂਪ ਧਾਰਨ ਕਰ ਲਿਆ। ਉਸ ਨੇ ਸਮੁੰਦਰ ਵਿਚ ਜਾ ਕੇ ਹਿਰਣਾਖਸ਼ ਨੂੰ ਲਲਕਾਰਿਆ ਤੇ ਫਿਰ ਦੋਹਾਂ ਵਿਚਕਾਰ ਭਿਆਨਕ ਯੁੱਧ ਆਰੰਭ ਹੋ ਗਿਆ। ਅੰਤ ਹਿਰਣਾਖਸ਼ ਮਾਰਿਆ ਗਿਆ ਤੇ ਭਗਵਾਨ ਵਾਰਾਹ ਨੇ ਆਪਣੇ ਦੰਦਾਂ ਤੇ ਪ੍ਰਿਥਵੀ ਚੁੱਕ ਲਈ। ਇਸ ਤਰ੍ਹਾਂ ਭਗਵਾਨ ਨੇ ਵਾਰਾਹ ਅਵਤਾਰ ਧਾਰਨ ਕਰਕੇ ਹਿਰਣਾਖਸ਼ ਦੈਂਤ ਤੋਂ ਪ੍ਰਿਥਵੀ ਦਾ ਉੱਧਾਰ ਕੀਤਾ ਤੇ ਬ੍ਰਹਮਾ ਦੀ ਆਗਿਆ ਨਾਲ ਮਨੁ ਤੇ ਸਤਰੂਪਾ ਨੇ ਇਸ ਧਰਤੀ ਤੇ ਸ੍ਰਿਸ਼ਟੀ ਦਾ ਵਿਕਾਸ ਕਰ ਦਿੱਤਾ। ਪੁਰਾਣਾਂ ਦੀ ਇਸ ਕਥਾ ਨੂੰ ਰਿਸ਼ੀ ਸੁਕਦੇਵ ਨੇ ਬਿਆਨ ਕੀਤਾ ਸੀ ਤੇ ਸੂਰਦਾਸ ਨੇ ਉਹੀ ਕਥਾ ਕਹੀ ਹੈ :

ਬ੍ਰਹਮਾ ਸੌਂ ਸੈਭੰ ਮਨੁ ਭਇਉ। ਤਾਸੋਂ ਸ੍ਰਿਸਟੀ ਕਰਨ ਕੋ ਕਹਿਉ।
ਤਿਨ ਬ੍ਰਹਮਨ ਸੋ ਕਹਿਉ ਸਿਰ ਨਾਈ। ਸ੍ਰਿਸਟੀ ਕਰੌ ਸੋ ਰਹੈ ਕਿਹਿੰ ਭਾਈ।
ਬ੍ਰਹਮਾ ਹਰਿ ਪਦ ਧਿਆਨ ਲਗਾਇਉ। ਤਬ ਹਰਿ ਬਪੁ ਵਰਾਹ ਧਰਿ ਆਇਉ।
ਹਵੈ ਵਰਾਹ ਪ੍ਰਿਥਵੀ ਜਿਉਂ ਲਿਆਉ। ਸੂਰਦਾਸ ਤਿਉਹਿ ਸੁਕ ਗਾਇਉ।

ਇਸ ਪਦ ਵਿਚ ਸੂਰਦਾਸ ਨੇ ਹਿਰਣਾਖਸ਼ ਤੇ ਵਾਰਾਹ ਭਗਵਾਨ ਦੇ ਯੁੱਧ ਦਾ ਹਵਾਲਾ ਨਹੀਂ ਦਿੱਤਾ, ਪਰ ਇਹ ਅਵਤਾਰ-ਕਥਾ ਦੇਵੀ ਭਾਗਵਤ, ਪਦਮ, ਵਿਸ਼ਨੂੰ, ਅਗਨੀ ਅਤੇ ਭਾਗਵਤ ਪੁਰਾਣ ਤੇ ਆਧਾਰਿਤ ਹੈ। ਉਥੇ ਹਿਰਣਾਖਸ਼ ਤੇ ਵਾਰਾਹ ਦੇ ਆਪਸੀ ਯੁੱਧ ਦਾ ਵਰਣਨ ਮਿਲਦਾ ਹੈ। ਸੂਰਦਾਸ ਨੇ ਬੜੇ ਸੰਕੇਤ ਨਾਲ ਵਾਰਾਹ ਅਵਤਾਰ ਦੀ ਕਥਾ ਦਾ ਉੱਲੇਖ ਕੀਤਾ ਹੈ। ਇਸ ਅਵਤਾਰ ਦਾ ਵੀ ਮੂਲ ਉੱਦੇਸ਼ ਪ੍ਰਿਥਵੀ ਦਾ ਉੱਧਾਰ ਅਤੇ ਹਿਰਣਾਖਸ਼ ਦੈਂਤ ਨੂੰ ਮਾਰਨਾ ਹੀ ਹੈ।

**ਨਰਸਿੰਘ ਅਵਤਾਰ :**

ਇਸ ਦਾ ਉੱਲੇਖ ਅਸੀਂ ਭਗਤ ਪ੍ਰਹਲਾਦ ਦੀ ਕਥਾ ਵਿਚ ਪਹਿਲਾਂ ਹੀ ਕਰ ਚੁੱਕੇ ਹਾਂ। ਉਂਜ ਨਰ ਸਿੰਘ ਅਵਤਾਰ ਦੀ ਕਥਾ ਥੋੜੇ ਬਹੁਤ ਅੰਤਰ ਨਾਲ ਭਾਗਵਤ, ਵਿਸ਼ਨੂੰ, ਸ਼ਿਵ, ਮਤੱਸ ਅਤੇ ਬ੍ਰਹਮ ਆਦਿ ਪੁਰਾਣਾਂ ਵਿਚ ਵੀ ਮਿਲਦੀ ਹੈ। ਉੱਥੇ ਹਿਰਣੈਕਸੱਪ ਅਤੇ ਨਰਸਿੰਘ ਦੇ ਯੁੱਧ ਦਾ ਵਿਸਥਾਰ ਨਾਲ ਵਰਣਨ ਹੋਇਆ ਹੈ। ਸੂਰਦਾਸ ਨੇ ਭਾਗਵਤ ਦੇ ਆਧਾਰ ਤੇ ਇਸ ਕਥਾ ਦਾ ਹਵਾਲਾ ਦਿੱਤਾ ਹੈ, ਪਰ ਹਿਰਣੈਕੱਛਪ ਤੇ ਨਰਸਿੰਘ ਦੇ ਯੁੱਧ ਦਾ ਜ਼ਰੂਰ ਵਰਣਨ ਕੀਤਾ ਹੈ। ਸੂਰਦਾਸ ਦੇ ਸ਼ਬਦਾਂ ਵਿਚ :

ਐਸੀ ਕੋ ਸਕੈ ਕਰਿ ਬਿਨੁ ਮੁਰਾਰੀ।
ਕਹਤ ਪ੍ਰਹਲਾਦ ਕੇ ਧਾਰਿ ਨਰਸਿੰਘ ਬਪੁ,
ਨਿਕਸਿ ਆਏ ਤੁਰਤ ਖੰਭ ਫਾਰੀ ॥
ਹਿਰਨਕੱਛਪ ਨਿਰਖਿ ਰੂਪ ਚੱਕਰਿਤ ਭਇਉ,
ਬਹੁਰਿ ਕਰ ਲੈ ਗਦਾ ਅਸੁਰ ਧਾਇਉ ॥
ਹਰਿ ਗਦਾ ਜੁੱਧ ਤਾਸੋਂ ਕੀਉ ਭਲੀ ਬਿਧਿ,
ਬਹੁਰਿ ਸੰਧਿਆ ਹੋਨਸਮੇਂ ਆਇਉ ॥

ਮਹਿ ਅਸੁਰ ਧਾਇ ਪੁਨਿ ਨਾਇ ਨਿਜ ਜੰਘ ਪਰ,
ਨਖਨਿ ਸੋਂ ਉਦਰ ਡਾਰਿਉ ਬਿਦਾਰੀ ॥

× × ×

ਭਗਤ ਕੈ ਹੇਤ ਹਰਿ ਧਰਿਉ ਨਰ ਸਿੰਘ ਬਪੁ
ਸੂਰ ਜਨ ਜਾਨਿ ਇਹ ਸਰਨ ਆਏ ॥

ਇਸ ਅਵਤਾਰ ਕਥਾ ਵਿਚ ਸੂਰਦਾਸ ਨੇ ਇਹ ਸਪਸ਼ਟ ਕਰ ਦਿੱਤਾ ਹੈ ਕਿ ਭਗਤਾਂ ਦੀ ਰੱਖਿਆ ਲਈ ਭਗਵਾਨ ਨੂੰ ਅਵਤਾਰ ਤਾਂ ਲੈਣਾ ਹੀ ਪੈਂਦਾ ਹੈ ਪਰ ਉਸਦੇ ਅਵਤਾਰ ਧਾਰਨ ਦਾ ਇਕ ਉੱਦੇਸ਼ ਦੁਸ਼ਟਾਂ, ਪਾਪੀਆਂ, ਤੇ ਅਤਿਆਚਾਰੀਆਂ ਦਾ ਨਾਸ਼ ਵੀ ਹੈ। ਹਿਰਣੈਕੱਛਪ ਜਿਹਾ ਪਾਪੀ ਤੇ ਅਤਿਆਚਾਰੀ ਇਸ ਦੁਨੀਆਂ ਵਿਚ ਹੋਰ ਕੋਈ ਨਹੀਂ ਹੋਇਆ ਜਿਹੜਾ ਆਪਣੇ ਆਪ ਨੂੰ ਭਗਵਾਨ ਕਹਿ ਕੇ ਲੋਕਾਂ ਤੋਂ ਪੂਜਾ ਕਰਵਾਉਂਦਾ ਸੀ ਤੇ ਆਪਣੇ ਸੁਖ ਲਈ ਉਨ੍ਹਾਂ ਤੇ ਭਾਂਤ-ਭਾਂਤ ਦੇ ਅਤਿਆਚਾਰ ਕਰਦਾ ਸੀ। ਅਜਿਹੇ ਦੁਸ਼ਟ ਦਾ ਦਮਨ ਬਹੁਤ ਹੀ ਜ਼ਰੂਰੀ ਸੀ।

**ਵਾਮਨ ਅਵਤਾਰ :**

ਬਲੀ ਰਾਜੇ ਨੇ ਇੰਦਰ ਪਦ ਨੂੰ ਪ੍ਰਾਪਤ ਕਰਨ ਲਈ ਕਈ ਯੱਗ ਕੀਤੇ ਸਨ। ਇੰਦਰ ਦੇਵਤਾ ਦੀ ਪ੍ਰਾਰਥਨਾ ਤੇ ਵਿਸ਼ਨੂੰ ਭਗਵਾਨ ਨੇ ਵਾਮਨ (ਬੌਨਾ) ਰੂਪ ਧਾਰਨ ਕਰਕੇ ਬਲੀ ਰਾਜੇ ਤੋਂ ਤਿੰਨ ਕਦਮ ਧਰਤੀ ਮੰਗੀ। ਉਸ ਦੇ ਹਾਂ ਕਹਿਣ ਤੇ ਭਗਵਾਨ ਨੇ ਆਪਣਾ ਵਿਰਾਟ ਰੂਧ ਧਾਰਨ ਕਰ ਲਿਆ ਤੇ ਇਕ ਪੈਰ ਵਿਚ ਸੁਰਗ ਲੋਕ, ਦੂਜੇ ਵਿਚ ਮਾਤ-ਲੋਕ ਮਾਪ ਲਿਆ ਅਤੇ ਤੀਜੇ ਪੈਰ ਲਈ ਬਲੀ ਨੂੰ ਆਖਿਆ। ਬਲੀ ਨੇ ਆਪਣਾ ਸਰੀਰ ਪੇਸ਼ ਕਰ ਦਿੱਤਾ ਤੇ ਇਸ ਤਰ੍ਹਾਂ ਤੀਜਾ ਪੈਰ ਉਸਦੇ ਸਰੀਰ ਤੇ ਰਖ ਕੇ ਉਸਨੂੰ ਪਾਤਾਲ ਲੋਕ ਭੇਜ ਦਿੱਤਾ। ਇਸ ਅਵਤਾਰ ਕਥਾ ਦਾ ਵਰਣਨ ਅਸੀਂ ਬਲੀ-ਰਾਜੇ ਦੇ ਪ੍ਰਸੰਗ ਵਿਚ ਪਹਿਲਾਂ ਹੀ ਕਰ ਆਏ ਹਾਂ।

**ਪਰਸੂਰਾਮ ਅਵਤਾਰ :**

ਪਰਸੂਰਾਮ ਜਮਦਗਨੀ ਰਿਸ਼ੀ ਦਾ ਪੁੱਤਰ ਸੀ। ਜਮਦਗਨੀ ਰਿਸ਼ੀ ਧਨੁਖ ਦਾ ਬੜਾ ਭਾਰੀ ਯੋਧਾ ਸੀ। ਉਸਨੇ ਪਰਸੂਰਾਮ ਨੂੰ ਧਨੁਖ ਵਿਦਿਆ ਵਿਚ ਨਿਪੁੰਨ ਕਰ ਦਿੱਤਾ। ਪਰਸੂਰਾਮ ਆਪਣੇ ਪਿਤਾ ਦੀ ਬੜੀ ਸੇਵਾ ਕਰਦਾ ਸੀ। ਇਕ ਵਾਰੀ ਸਹਸਰਾਜੁਨ ਨਾਮਕ ਰਾਜੇ ਨੇ ਜਮਦਗਨੀ ਰਿਸ਼ੀ ਨੂੰ ਮਾਰ ਕੇ ਉਸ ਦੀ ਕਪਿਲਾ ਗਾਂ ਖੋਹ ਲਈ। ਇਸ ਤੇ ਪਰਸੂਰਾਮ ਨੂੰ ਬੜਾ ਕਰੋਧ ਆਇਆ। ਉਸਨੇ ਪ੍ਰਤਿੱਗਿਆ ਕੀਤੀ ਕਿ ਮੈਂ ਇੱਕੀ ਵਾਰ ਖੱਤਰੀਆਂ ਦਾ ਇਸ ਧਰਤੀ ਤੇ ਨਾਸ਼ ਕਰਾਂਗਾ। ਉਸਨੇ ਆਪਣੀ ਪ੍ਰਤਿੱਗਿਆ ਪੂਰੀ ਕਰਦੇ ਹੋਏ ਇੱਕੀ ਵਾਰ ਇਸ ਧਰਤੀ ਤੋਂ ਖੱਤਰੀਆਂ ਦਾ ਨਾਸ਼ ਕੀਤਾ ਅਤੇ ਸਹਸਰਾਜੁਨ ਰਾਜੇ ਨੂੰ ਮਾਰ ਦਿੱਤਾ। ਪਰਸੂਰਾਮ ਦੀ ਅਵਤਾਰ ਕਥਾ ਦਾ ਉੱਲੇਖ ਭਾਗਵਤ ਪੁਰਾਣ ਵਿਚ ਹੋਇਆ ਹੈ। ਸੂਰਦਾਸ ਨੇ ਭਾਗਵਤ ਪੁਰਾਣ ਦੇ ਆਧਾਰ ਤੇ ਹੀ ਪਰਸੂਰਾਮ ਦੇ ਅਵਤਾਰ ਦੀ ਕਥਾ ਦਾ ਵਰਣਨ ਕੀਤਾ ਹੈ :

ਜਿਉਂ ਭਇਉ ਪਰਸੂਰਾਮ ਅਵਤਾਰ । ਕਹੌਂ ਸੋ ਕਥਾ ਸੁਨੋ ਚਿੱਤ ਧਾਰ ।
ਸਹਸਰਬਾਹੁ ਰਵਿਬੰਸੀ ਭਇਉ । ਸਰਿਤਾ ਤਟ ਇਕ ਦਿਨ ਸੋ ਗਇਉ ।
× × × ×
ਫਿਰਿ ਨ੍ਰਿਪ ਜਮਦਗਨੀ ਆਸਰਮ ਆਇਉ । ਕਾਮਧੇਨੁ ਬਲ ਕਰਿਕੈ ਧਾਇਉ ।
ਪਰਸੁਰਾਮ ਜਬ ਇਹ ਸੁਧਿ ਪਾਈ । ਮਾਰਿਉ ਤਾਹਿ ਤੁਰਤ ਹੀ ਧਾਈ ।
ਮਾਰੇ ਛੱਤਰੀ ਇਕੀਸ ਬਾਰ । ਯੌਂ ਭਇਉ ਪਰਸੁਰਾਮ ਅਵਤਾਰ ।

ਸਹਸਰਬਾਹੁ ਜਾਂ ਸਹਸਰਾਰਜੁਨ ਰਾਜਾ ਇਤਨਾ ਬਲਵਾਨ ਸੀ ਕਿ ਉਸਨੇ ਨਰਮਦਾ ਨਦੀ ਦੇ ਪਾਣੀ ਨੂੰ ਰੋਕ ਦਿੱਤਾ ਸੀ ਅਤੇ ਰਾਵਨ ਜਿਹੇ ਯੋਧਾ ਨੂੰ ਵੀ ਆਪਣੇ ਅਧੀਨ ਕਰ ਲਿਆ ਸੀ । ਉਹ ਜਿਤਨਾ ਹੀ ਬਲੀ ਤੇ ਵੀਰ ਸੀ ਉਤਨਾ ਹੀ ਅਤਿਆਚਾਰੀ ਤੇ ਅਨਿਆਈ ਵੀ ਸੀ । ਉਸਨੇ ਜਮਦਗਨੀ ਰਿਸ਼ੀ ਨੂੰ ਮਾਰ ਕੇ ਉਸਦੀ ਕਾਮਧੇਨੁ ਖੋਹ ਲਈ ਸੀ । ਅਜਿਹੇ ਦੁਸ਼ਟ, ਪਾਪੀ, ਅਹੰਕਾਰੀ ਤੇ ਅਤਿਆਚਾਰੀ ਰਾਜੇ ਦਾ ਨਾਸ਼ ਕਰਨ ਲਈ ਭਗਵਾਨ ਨੇ ਪਰਸੂਰਾਮ ਦੇ ਰੂਪ ਵਿਚ ਅਵਤਾਰ ਧਾਰਨ ਕੀਤਾ ਅਤੇ ਇੱਕੀ ਵਾਰ ਖੱਤਰੀਆਂ ਨੂੰ ਮਾਰ ਕੇ ਬ੍ਰਾਹਮਣਾਂ ਨੂੰ ਰਾਜ ਦਿੱਤਾ ।

**ਰਾਮ-ਅਵਤਾਰ :**

ਇਹ ਵਿਸ਼ਨੂੰ ਦਾ ਪ੍ਰਸਿੱਧ ਅਵਤਾਰ ਹੈ ਤੇ ਇਹ ਤ੍ਰੇਤਾ ਯੁਗ ਵਿਚ ਹੋਇਆ ਸੀ । ਅਜੋਧਿਆ ਦੇ ਰਾਜਾ ਦਸ਼ਰਥ ਦੀ ਰਾਣੀ ਕੁਸ਼ਲਿਆ ਦੀ ਕੋਖ ਤੋਂ ਭਗਵਾਨ ਰਾਮ ਨੇ ਅਵਤਾਰ ਲਿਆ । ਬ੍ਰਹਮ, ਕੂਰਮ, ਅਗਨੀ, ਪਦਮ, ਗਰੁੜ ਅਤੇ ਭਾਗਵਤ ਪੁਰਾਣ ਤੋਂ ਇਲਾਵਾ ਰਾਮ ਦੇ ਚਰਿਤ ਦਾ ਬੋਧ-ਜਾਤਕ ਕਥਾ, ਆਦਿ-ਰਾਮਾਇਣ, ਯੋਗ-ਵਸ਼ਿਸ਼ਠ, ਆਨੰਦ-ਰਾਮਾਇਣ ਅਤੇ ਰਾਮ ਚਰਿਤ ਮਾਨਸ ਆਦਿ ਗ੍ਰੰਥਾਂ ਵਿਚ ਵੀ ਵਰਣਨ ਹੋਇਆ ਹੈ । ਰਾਮ ਦੇ ਜੀਵਨ ਦੀਆਂ ਘਟਨਾਵਾਂ ਨੂੰ ਤਿੰਨ ਮੁੱਖ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ :

(1) ਬਨਵਾਸ ਤੋਂ ਪਹਿਲੇ ਦੀਆਂ ਘਟਨਾਵਾਂ ।
(2) ਰਾਮ-ਰਾਵਨ ਯੁੱਧ ਤਕ ਦੀਆਂ ਘਟਨਾਵਾਂ ।
(3) ਰਾਮ-ਰਾਜ ਦੀਆਂ ਘਟਨਾਵਾਂ ।

ਰਾਮ ਦੇ ਚਰਿਤ ਤੋਂ ਦੋ ਗੱਲਾਂ ਸਪਸ਼ਟ ਹਨ । ਇਕ ਤਾਂ ਰਾਵਣ ਜਿਹੇ ਦੁਸ਼ਟ, ਪਾਪੀ ਤੇ ਅਤਿਆਚਾਰੀ ਦਾ ਨਾਸ਼ ਅਤੇ ਦੂਜੀ ਰਾਮ-ਰਾਜ ਦੀ ਸਥਾਪਨਾ । ਆਦਿ ਕਵੀ ਬਾਲਮੀਕੀ ਤੋਂ ਲੈ ਕੇ ਤੁਲਸੀ ਦਾਸ ਤਕ ਜਿਤਨੇ ਵੀ ਰਾਮਾਇਣ ਕਰਤਾ ਹੋਏ ਹਨ ਉਨ੍ਹਾਂ ਦੇ ਕਾਵਿ ਦਾ ਮੁੱਖ ਉਦੇਸ਼ ਇਹੋ ਸੀ । ਬਾਲਮੀਕੀ ਨੇ ਤਾਂ ਰਾਮ ਨੂੰ ਆਦਰਸ਼-ਰਾਜਾ ਦੇ ਰੂਪ ਵਿਚ ਪੇਸ਼ ਕੀਤਾ ਹੈ ਪਰ ਬਾਅਦ ਦੇ ਸਾਹਿਤ ਵਿਚ ਇਸ ਨੂੰ ਵਿਸ਼ਨੂੰ ਦੇ ਅਵਤਾਰ ਦੇ ਰੂਪ ਵਿਚ ਚਿੱਤਰਿਆ ਗਿਆ ਹੈ । ਸੂਰਦਾਸ ਦਾ ਇਸ਼ਟ ਭਾਵੇਂ ਸ੍ਰੀ ਕ੍ਰਿਸ਼ਨ ਹੀ ਸੀ, ਪਰ ਵੈਸ਼ਣਵ ਹੋਣ ਨਾਤੇ ਉਸਨੇ ਵਿਸ਼ਨੂੰ ਦੇ ਅਵਤਾਰ ਸ੍ਰੀ ਰਾਮ ਪ੍ਰਤੀ ਵੀ ਆਪਣੀ ਪੂਰੀ ਸ਼ਰਧਾ ਤੇ ਨਿਸ਼ਠਾ ਵਿਅਕਤ ਕੀਤੀ ਹੈ । ਰਾਮ ਦੇ ਜਨਮ ਤੇ ਸਾਰੀ ਪਰਜਾ, ਰਿਸ਼ੀ-ਮੁਨੀ ਅਤੇ

ਦੇਵਤਾ ਆਦਿ ਰਾਜਾ ਦਸ਼ਰਥ ਨੂੰ ਵਧਾਈ ਦੇ ਰਹੇ ਹਨ :

ਅਜੋਧਿਆਂ ਬਾਜਤਿ ਆਜੁ ਬਧਾਈ ।
ਗਰਭ ਮੁਚਿਉ ਕੁਸ਼ਲਿਆ ਮਾਤਾ, ਰਾਮ ਚੰਦਰ ਨਿਧਿ ਆਈ ।
× × × ×
ਭੀਰ ਭਈ ਦਸਰਥ ਕੈ ਆਂਗਨ ਸਾਮਦੇਵ ਧੁਨਿ ਛਾਈ ।
ਪੂਛਤ ਰਿਖਿਹਿਂ ਅਜੋਧਿਆ ਕੋ ਪਤਿ ਕਹਿਏਂ ਜਨਮ ਗੁਸਾਈਂ ।
× × × ×
ਚਾਰ ਪੁੱਤਰ ਦਸਰਥ ਕੈਂ ਉਪਜੇ ਤਿਹੁ ਲੋਕ ਠਕੁਰਾਈ ।
ਸਦਾ ਸਰਵਦਾ ਰਾਜ ਰਾਮ ਕੋ ਸੂਰਦਾਸ ਜਸ ਗਾਈ ॥

ਸੂਰਦਾਸ ਨੇ ਰਾਮ-ਕਥਾ ਦਾ ਬੜੇ ਸੰਖੇਪ ਨਾਲ ਵਰਣਨ ਕੀਤਾ ਹੈ, ਕੇਵਲ ਉਹੀ ਪ੍ਰਸੰਗ ਲਏ ਹਨ ਜਿਨ੍ਹਾਂ ਵਿਚ ਰਾਮ ਦੀ ਸ਼ਕਤੀ ਦਾ ਪਰਿਚੈ ਮਿਲਦਾ ਹੈ । ਸੀਤਾ-ਸੁਵੰਬਰ ਵੇਲੇ ਧਨੁਖ ਤੋੜਨ ਦਾ ਪ੍ਰਸੰਗ ਰਾਮ ਦੀ ਸ਼ਕਤੀ ਦਾ ਲਖਾਇਕ ਹੈ । ਜਿਸ ਸ਼ਿਵ-ਧਨੁਖ ਨੂੰ ਵੱਡੇ-ਵੱਡੇ ਸੂਰਵੀਰ ਤੇ ਯੋਧਾ ਨਹੀਂ ਤੋੜ ਸਕੇ ਉਸਨੂੰ ਰਾਮ ਨੇ ਸਹਿਜਤਾ ਨਾਲ ਤੋੜ ਦਿੱਤਾ । ਇਸ ਵਿਚ ਸੀਤਾ ਦੀ ਸ਼ੰਕਾ ਵੀ ਪ੍ਰਗਟ ਹੋਈ ਹੈ :

ਚਿਤੈ ਰਘੂਨਾਥ ਬਦਨ ਕੀ ਔਰ ।
ਰਘੁਪਤਿ ਸੌ ਅਬ ਨੇਮ ਹਮਾਰੌ, ਬਿਧਿ ਸੌਂ ਕਰਤ ਨਿਹੋਰ ।
ਇਹ ਅਤਿ ਦੁਸਹਿ ਪਿਨਾਕ ਪਿਤਾ ਪਨੁ, ਰਾਘਵ ਬਅਸ ਕਿਸੋਰ ॥
ਇਨ ਪੈ ਦੀਰਘ ਧਨੁਖ ਚੜ੍ਹੈ ਕਿਉਂ ਸਖੀ ਇਹ ਸੰਸੈ ਮੋਰ ।
ਸਿਅ ਅੰਦੇਸ਼ ਜਾਨਿ ਸੂਰਜ ਪ੍ਰਭੂ ਲਿਉ ਕਰਜ ਹੀ ਕੋਰ ।
ਟੂਟਤ ਧਨੁ ਨਿਰਪ ਲੁਕੇ ਜਹਾਂ ਤਹ ਜਿਉਂ ਤਾਰਾਗਨ ਭੋਰ ॥

ਰਾਵਣ ਛਲ-ਕਪਟ ਨਾਲ ਸੀਤਾ ਦਾ ਅਪਹਰਨ ਕਰਕੇ ਲੈ ਜਾਂਦਾ ਹੈ । ਉਸ ਦਾ ਪਤਾ ਲਗਣ ਤੇ ਬਾਂਦਰਾਂ ਦੀ ਸੈਨਾ ਲੈ ਕੇ ਰਾਮ ਲੰਕਾ ਤੇ ਹਮਲਾ ਕਰ ਦਿੰਦਾ ਹੈ । ਬੜੀ ਭਿਅੰਕਰ ਲੜਾਈ ਹੁੰਦੀ ਹੈ । ਰਾਵਣ ਦਾ ਪੁੱਤਰ ਮੇਘਨਾਦ ਮਾਇਆਵੀ ਯੁੱਧ ਕਰਦਾ ਹੈ । ਉਸ ਵੇਲੇ ਲਛਮਣ ਰਾਮ ਨੂੰ ਇਹ ਬਚਨ ਦਿੰਦਾ ਹੈ ਕਿ :

ਰਘੁਪਤਿ ਜੋ ਨ ਇੰਦਰਜੀਤ ਮਾਰੌਂ ।
ਤੌ ਨ ਹੋਉ ਚਰਨਨਿ ਕੋ ਚੇਰੋ ਜੌ ਨ ਪ੍ਰਤਿਗਿਆ ਪਾਰੌਂ ।
× × × ×
ਸਪਥ ਰਾਮ ਪਰਤਾਪ ਤਿਹਾਰੈ ਖੰਡ ਖੰਡ ਕਰਿ ਡਾਰੌ ।
ਕੁੰਭਕਰਨ ਦਸਸੀਸ ਬੀਸ ਭੁਜ ਦਾਨਵ ਦਲਹਿ ਬਿਦਾਰੌਂ ।
ਤਜੈ ਸੂਰ ਸੰਧਾਨ ਸਬਲ ਹੌਂ ਰਿਪੁ ਕੋ ਸੀਸ ਉਤਾਰੌਂ ॥

ਇਸ ਪ੍ਰਸੰਗ ਵਿਚ ਲਛਮਣ ਦੀ ਵੀਰਤਾ, ਉਤਸ਼ਾਹ, ਯੁੱਧ ਪ੍ਰਿਅਤਾ ਅਤੇ ਸਾਹਸ ਪ੍ਰਗਟ ਹੁੰਦਾ ਹੈ । ਇੰਜ ਲਗਦਾ ਹੈ ਜਿਵੇਂ ਉਸ ਸਮੇਂ ਮੇਘਨਾਦ ਨੇ ਰਾਮ ਦੀ ਸੈਨਾ ਦਾ

ਬੜਾ ਨੁਕਸਾਨ ਕਰ ਦਿਤਾ ਸੀ ਤੇ ਬੜੇ ਬੜੇ ਯੋਧਾ ਵੀ ਉਸ ਦਾ ਮੁਕਾਬਲਾ ਨਹੀਂ ਕਰ ਸਕੇ ਸਨ। ਮੇਘਨਾਦ ਦੀ ਮੌਤ ਤੋਂ ਬਾਅਦ ਰਾਵਣ ਆਪ ਯੁੱਧ ਭੂਮੀ ਵਿਚ ਆਉਂਦਾ ਹੈ। ਉਸ ਨੂੰ ਵੇਖ ਕੇ ਰਾਮ ਦਾ ਉਤਸ਼ਾਹ ਤੇ ਸਾਹਸ ਵੱਧ ਜਾਂਦਾ ਹੈ। ਦੋਹਾਂ ਵਿਚਕਾਰ ਬੜਾ ਭਿਅੰਕਰ ਯੁੱਧ ਹੁੰਦਾ ਹੈ ਤੇ ਅੰਤ ਰਾਮ ਦੇ ਤੀਰਾਂ ਨਾਲ ਰਾਵਣ ਮਾਰਿਆ ਜਾਂਦਾ ਹੈ। ਇਸ ਯੁੱਧ ਦਾ ਵਰਣਣ ਕਰਦੇ ਹੋਏ ਸੂਰਦਾਸ ਲਿਖਦਾ ਹੈ :

ਕੋਪਿ ਰਘੁਪਤਿ ਅਪਨੋਂ ਪ੍ਰਨ ਪ੍ਰਤਿ ਪਾਰਿਉ।
ਤੋਰਿਉ ਪ੍ਰਬਲ ਗੜ੍ਹ ਰਾਵਨ ਟੂਕ ਟੂਕ ਕਰਿ ਡਾਰਿਉ।
ਕਹੂੰ ਭੁਜ ਕਹੂੰ ਧਰ ਕਹੂੰ ਸਿਰ ਲੋਟਤ ਮਾਨੋ ਮਦ ਮਤਵਾਰੋ।
ਭਭਕਤ ਤਰਫਤ ਸਰੋਨਿਤ ਮੇਂ ਤਨ ਨਾਹੀਂ ਪਰਤ ਨਿਹਾਰੋ॥

× × × ×

ਸੁਰਨਰ ਮੁਨੀ ਸਬ ਸੁਜਸ ਬਖਾਨਤ ਦੁਸਟ ਦਸਾਨਨ ਮਾਰੇ।
ਡਰਪਤ ਬਰੁਨ ਕੁਬੇਰ ਇੰਦਰ ਜਮ ਨਹਾ ਸੁਭਟ ਪਨ ਧਾਰੇ।
ਰਹਿਉ ਮਾਂਸ ਕੋ ਪਿੰਡ ਪ੍ਰਾਨ ਲੈ ਗਿਉ ਬਾਨ ਅਨਿਆਰੋਂ॥
ਨਵ ਗ੍ਰਹ ਪਰੇ ਰਹੈਂ ਪਾਨੀ ਤਰ ਕੂਪਹਿ ਕਾਲ ਉਧਾਰੋਂ।
ਸੋ ਰਾਵਨ ਰਘੁਨਾਥ ਛਿਨਕ ਮੈਂ ਕਿਉ ਗੀਧ ਕੋ ਚਾਰੋ॥

ਵਿਸ਼ਨੂੰ ਦੇ ਮਤੱਸ, ਕੱਛਪ, ਵਾਰਾਹ, ਨਰਸਿੰਘ ਅਤੇ ਵਾਮਨ ਆਦਿ ਅਵਤਾਰ ਜਾਂ ਤਾਂ ਕਾਲਪਨਿਕ ਹਨ ਜਾਂ ਫਿਰ ਕੇਵਲ ਮਿਥਿਹਾਸਕ। ਪਰ ਰਾਮ ਤੇ ਕ੍ਰਿਸ਼ਨ ਅਵਤਾਰੀ ਪੁਰਸ਼ ਹੀ ਨਹੀਂ ਸਗੋਂ ਇਹ ਇਤਿਹਾਸਕ ਪਾਤਰ ਵੀ ਹਨ। ਰਾਮ ਸ਼ੀਲ ਤੇ ਸ਼ਕਤੀ ਦਾ ਸਾਖਿਆਤ ਪ੍ਰਤੀਕ ਹੈ, ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਦੀ ਮੂਰਤੀ ਹੈ ਅਤੇ ਯੁੱਗਾਂ ਯੁੱਗਾਂ ਤੋਂ ਸਮੁੱਚੇ ਭਾਰਤ ਦਾ ਰਾਸ਼ਟਰ ਨਾਇਕ ਤੇ ਲੋਕ ਨਾਇਕ ਰਿਹਾ ਹੈ। ਉਸ ਦੇ ਜੀਵਨ ਦੀਆਂ ਘਟਨਾਵਾਂ ਭਾਰਤੀ ਸਭਿਅਤਾ ਅਤੇ ਸੰਸਕ੍ਰਿਤੀ ਦੀਆਂ ਮੂੰਹ ਬੋਲਦੀਆਂ ਤਸਵੀਰਾਂ ਹਨ। ਉਸਦੀ ਪਿਤਰੀ ਭਗਤੀ ਵਿਸ਼ਵ-ਪ੍ਰਸਿੱਧ ਹੈ। ਉਸਦਾ ਭਰਾਤਰੀ-ਪ੍ਰੇਮ ਤੇ ਪਤਨੀ-ਵਰਤਾ ਹੋਣਾ ਇਕ ਉਦਾਹਰਣ ਹੈ ਅਤੇ ਉਸ ਦਾ ਰਾਮ-ਰਾਜ ਅੱਜ ਵੀ ਭਾਰਤੀਆਂ ਦੀ ਸੁਖਦ ਕਲਪਨਾ ਦਾ ਮੁੱਖ ਆਧਾਰ ਹੈ। ਸੂਰਦਾਸ ਨੇ ਉਸ ਦੇ ਜੀਵਨ ਦੇ ਕੋਮਲ ਅੰਗਾਂ ਦਾ ਉਦਘਾਟਨ ਜ਼ਰੂਰ ਕੀਤਾ ਹੈ ਪਰ ਉਸ ਦਾ ਲਕਸ਼ ਉਸ ਦੇ ਲੋਕ-ਰਖਿੱਅਕ ਤੇ ਵੀਰ-ਰੂਪ ਨੂੰ ਚਿਤਰਨ ਕਰਨਾ ਹੀ ਸੀ। ਜਿਸ ਰੂਪ ਵਿਚ ਸੂਰਦਾਸ ਨ ਰਾਮ ਨੂੰ ਪ੍ਰਸਤੁਤ ਕੀਤਾ ਹੈ ਉਹ ਦੇਸ਼ ਦੇ ਗੌਰਵ, ਅਖੰਡਤਾ ਤੇ ਏਕਤਾ ਦਾ ਜੀਉਂਦਾ ਜਾਗਦਾ ਉਦਾਹਰਣ ਬਣ ਗਿਆ ਹੈ।

**ਕ੍ਰਿਸ਼ਨ-ਅਵਤਾਰ :**

ਵਿਸ਼ਨੂੰ ਦੇ ਅਵਤਾਰਾਂ ਵਿਚੋਂ ਸਭ ਤੋਂ ਪ੍ਰਸਿੱਧ ਅਤੇ ਮਹੱਤਵਪੂਰਨ ਅਵਤਾਰ ਸ੍ਰੀ ਕ੍ਰਿਸ਼ਨ ਦਾ ਮੰਨਿਆ ਜਾਂਦਾ ਹੈ। ਭਗਵਾਨ ਰਾਮ ਤਾਂ ਚੌਦਾ ਕਲਾ ਪੂਰਨ ਸੀ ਪਰ ਸ੍ਰੀ ਕ੍ਰਿਸ਼ਨ ਸੋਲ੍ਹਾਂ ਕਲਾ ਪੂਰਨ ਬ੍ਰਹਮ ਦਾ ਅਵਤਾਰ ਸੀ। ਮਹਾਭਾਰਤ ਵਿਚ ਵਿਦੁਰ ਤਾਂ ਆਰੰਭ

ਤੋਂ ਕ੍ਰਿਸ਼ਨ ਨੂੰ ਬ੍ਰਹਮ ਦਾ ਅਵਤਾਰ ਮੰਨਦਾ ਸੀ ਪਰ ਅੰਤ ਵਿਚ ਭੀਸ਼ਮ ਨੇ ਵੀ ਉਸਨੂੰ ਅਵਤਾਰ ਮੰਨ ਲਿਆ। ਪਹਿਲੇ ਉਹ ਉਸਨੂੰ ਗਵਾਲਾ ਹੀ ਕਿਹਾ ਕਰਦਾ ਸੀ। ਦਰੋਪਦੀ ਵੀ ਉਸਨੂੰ ਬ੍ਰਹਮ ਦਾ ਅਵਤਾਰ ਮੰਨਦੀ ਸੀ। ਗੁਪਤ ਕਾਲ ਦੇ ਸਮੇਂ ਕ੍ਰਿਸ਼ਨ ਦੇ ਅਵਤਾਰ ਹੋਣ ਵਿਚ ਕੋਈ ਸੰਸਾ ਨਹੀਂ ਰਹਿ ਗਈ। ਭਾਗਵਤ ਪੁਰਾਣ ਦੇ ਦਸਵੇਂ ਸਕੰਧ ਵਿਚ ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਵਿਸਥਾਰ ਨਾਲ ਵਰਣਨ ਹੋਇਆ ਹੈ। ਸੂਰਦਾਸ ਨੇ ਇਸੇ ਨੂੰ ਆਧਾਰ ਬਣਾ ਕੇ ਸੂਰ-ਸਾਗਰ ਵਿਚ ਇਸ ਦੀਆਂ ਬਾਲ ਅਤੇ ਪ੍ਰੇਮ ਲੀਲਾਵਾਂ ਦੀ ਵਿਸਥਾਰ ਨਾਲ ਅਭਿਵਿਅੰਜਨਾ ਕੀਤੀ ਹੈ। ਕੁਝ ਵਿਦਵਾਨ ਤਾਂ ਸੂਰ ਸਾਗਰ ਨੂੰ ਭਾਗਵਤ ਪੁਰਾਣ ਦੇ ਦਸਵੇਂ ਸ਼ਕੰਧ ਦਾ ਭਾਵ-ਅਨੁਵਾਦ ਵੀ ਮੰਨਦੇ ਹਨ ਜਿਹੜਾ ਕਿ ਉਚਿਤ ਨਹੀਂ।

ਚੂੰਕਿ ਸ੍ਰੀ ਕ੍ਰਿਸ਼ਨ ਸੂਰਦਾਸ ਦਾ ਇਸ਼ਟ ਸੀ ਇਸ ਲਈ ਉਸਦੇ ਜੀਵਨ ਸਬੰਧੀ ਘਟਨਾਵਾਂ ਦਾ ਸੂਰਦਾਸ ਨੇ ਬੜੇ ਵਿਸਥਾਰ ਨਾਲ ਵਰਣਨ ਕੀਤਾ ਹੈ। ਸ੍ਰੀ ਕ੍ਰਿਸ਼ਨ ਦੇ ਜੀਵਨ ਸਬੰਧੀ ਘਟਨਾਵਾਂ ਦਾ ਕ੍ਰਮ ਜਿਹੜਾ ਸੂਰਸਾਗਰ ਵਿਚ ਮਿਲਦਾ ਹੈ ਉਸ ਨੂੰ ਵੇਖਦੇ ਹੋਏ ਕੁਝ ਵਿਦਵਾਨਾ ਨੇ ਉਸ ਨੂੰ ਮਹਾਕਾਵਿ ਕਹਿ ਦਿਤਾ ਹੈ ਭਾਵੇਂ ਇਹ ਸਾਰਾ ਗ੍ਰੰਥ ਮੁਕਤਕ ਪਦਾਂ ਵਿਚ ਰਚਿਆ ਹੋਇਆ ਹੈ। ਇਸ ਵਿਚ ਸ੍ਰੀ ਕ੍ਰਿਸ਼ਨ ਦਾ ਅਵਤਾਰ ਧਾਰਨ ਕਰਨਾ, ਨਾਲ ਛੇਦਨ, ਜਨਮ ਬਧਾਈ, ਪਲਨਾ, ਬਾਲ-ਲੀਲਾਵਾਂ, ਰਾਧਾ-ਜਨਮ, ਕੰਨ-ਛੇਦਨ, ਮੂੰਹ ਜੁਠਾਲਾ, ਸ਼ਿਗਾਰ, ਮਿੱਟੀ ਖਾਣਾ, ਮੱਖਣ-ਚੋਰੀ ਲੀਲਾ, ਗੋਪੀਆਂ ਦੇ ਉਲਾਹਨੇ, ਉਖਲੀ ਨਾਲ ਬੰਨ੍ਹਿਆ ਜਾਣਾ, ਗਊ ਦੋਹਨ, ਗਊ-ਚਾਰਨ ਨਾਗ-ਦਮਨ ਲੀਲਾ, ਦਾਵਾਨਲ ਪਾਨ ਲੀਲਾ, ਰਾਧਾ-ਕ੍ਰਿਸ਼ਨ ਮਿਲਾਪ, ਚੀਰ ਹਰਨ ਲੀਲਾ, ਗਿਰਿਧਾਰਨ ਲੀਲਾ, ਮੁਰਲੀ-ਲੀਲਾ, ਰਾਸ-ਲੀਲਾ, ਸ੍ਰੀ ਕ੍ਰਿਸ਼ਨ-ਵਿਆਹ, ਪਨਘਟ ਲੀਲਾ ਅਤੇ ਭ੍ਰਮਰ ਗੀਤ ਰਾਹੀਂ ਗੋਪੀਆਂ ਦਾ ਵਿਰਹ ਵਰਣਨ ਬੜੇ ਸੁਭਾਵਿਕ, ਸਰਸ ਤੇ ਮਨੋਵਿਗਿਆਨਕ ਢੰਗ ਨਾਲ ਕੀਤਾ ਗਿਆ। ਸੁਆਮੀ ਵਲੱਭਾਚਾਰੀਆ ਦੀ ਆਗਿਆ ਅਨੁਸਾਰ ਸੂਰਦਾਸ ਨੇ ਲੀਲਾਧਾਰੀ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਭਾਵੇਂ ਵਧੇਰੇ ਵਰਣਨ ਕੀਤਾ ਹੈ, ਪਰ ਉਸ ਦੀ ਦ੍ਰਿਸ਼ਟੀ ਕ੍ਰਿਸਨ ਦੇ ਅਵਤਾਰ ਧਾਰਨ ਕਰਨ ਦੇ ਮੂਲ ਉੱਦੇਸ਼ ਵੱਲ ਵੀ ਰਹੀ ਹੈ। ਇਸ ਲਈ ਉਸਨੇ ਕ੍ਰਿਸ਼ਨ ਨੂੰ ਕੇਵਲ ਲੀਲਾਧਾਰੀ ਰੂਪ ਵਿਚ ਹੀ ਨਹੀਂ ਚਿੱਤਰਿਆ, ਸਗੋਂ ਦੁਸ਼ਟਾਂ, ਪਾਪੀਆਂ ਤੇ ਅਤਿਆਚਾਰੀਆਂ ਦਾ ਨਾਸ਼ ਕਰਨ ਵਾਲੇ ਵੀਰ ਤੇ ਯੋਧਾ ਰੂਪ ਵਿਚ ਵੀ ਪ੍ਰਸਤੁਤ ਕੀਤਾ ਹੈ। ਇਸ ਸਬੰਧ ਵਿਚ ਆਪਣੇ ਮੱਤ ਦੀ ਪੁਸ਼ਟੀ ਲਈ ਅੰਤਰਸਾਖਿਅ ਦੇ ਆਧਾਰ ਤੇ ਕੁਝ ਪ੍ਰਮਾਣ ਪੇਸ਼ ਕੀਤੇ ਜਾ ਸਕਦੇ ਹਨ :

(1) ਅਮਰ ਉੱਧਾਰਨ ਅਸੁਰ ਸੰਹਾਰਨ ਅੰਤਰਜਾਮੀ ਤ੍ਰਿਭੁਵਨ ਰਾਈ।
(2) ਸੂਰਦਾਸ ਪ੍ਰਭੂ ਗੋਕੁਲ ਪ੍ਰਗਟੇ ਮੇਟਨ ਕੋ ਭੂ ਭਾਰ ॥
(3) ਸੂਰਦਾਸ ਪ੍ਰਭੂ ਕੰਸ ਨਿਕੰਦਨ ਭਗਤ ਹੇਤ ਅਵਤਾਰ ਧਰਿਉ।
(4) ਸੂਰ ਦੇਹ ਧਰਿ ਸੁਰਨਿ ਉੱਧਾਰਨ ਭੂਮਿ ਭਾਰ ਏਹੀ ਹਰਿਹੈ।
(5) ਅਸੁਰ ਸੰਹਾਰਨ ਭਗਤਨਿ ਤਾਰਨ ਪਾਵਨ ਪਤਿਤ ਕਹਾਵਤ ਆਨੇ।

ਪੁਰਾਣਾਂ ਅਨੁਸਾਰ ਸ੍ਰੀ ਕ੍ਰਿਸ਼ਨ ਨੇ ਦੁਆਪਰ ਵਿਚ ਅਵਤਾਰ ਲਿਆ ਸੀ ਤੇ ਉਸ

ਵੇਲੇ ਕੰਸ, ਜਰਾਸੰਧ ਤੇ ਸਿਸੂਪਾਲ ਬੜੇ ਹੀ ਦੁਸ਼ਟ ਤੇ ਅਤਿਆਚਾਰੀ ਰਾਜਾ ਸਨ। ਕੰਸ ਮਥੁਰਾ ਦਾ ਰਾਜਾ ਸੀ ਤੇ ਉਹ ਆਪਣੀ ਹੀ ਪਰਜਾ ਤੇ ਭਾਂਤ-ਭਾਂਤ ਦੇ ਅਤਿਆਚਾਰ ਕਰਦਾ ਰਹਿੰਦਾ ਸੀ। ਰਿਸ਼ਤੇ ਵਿਚ ਭਾਵੇਂ ਉਹ ਕ੍ਰਿਸ਼ਨ ਦਾ ਮਾਮਾ ਸੀ ਪਰ ਉਸ ਦੇ ਪਾਪ ਇਤਨੇ ਵੱਧ ਗਏ ਸਨ ਕਿ ਇਕ ਦਿਨ ਆਕਾਸ਼ ਬਾਣੀ ਹੋਈ 'ਤੇਰੀ ਭੈਣ ਦੇਵਕੀ ਦੀ ਕੁੱਖ ਤੋਂ ਤੇਰਾ ਨਾਸ਼ ਕਰਨ ਵਾਲਾ ਪੈਦਾ ਹੋਵੇਗਾ।' ਇਹ ਸੁਣ ਕੇ ਉਸਨੇ ਆਪਣੇ ਜੀਜੇ ਵਸੁਦੇਵ ਤੇ ਭੈਣ ਦੇਵਕੀ ਨੂੰ ਕਾਲ ਕੋਠੜੀ ਵਿਚ ਕੈਦ ਕਰ ਲਿਆ ਤੇ ਉਸ ਦਾ ਜਿਹੜਾ ਵੀ ਬੱਚਾ ਪੈਦਾ ਹੁੰਦਾ ਸੀ ਉਸਨੂੰ ਆਪਣੇ ਹੱਥੀਂ ਮਾਰ ਦਿੰਦਾ। ਭਾਦੋਂ ਦੀ ਅਸਟਮੀ ਨੂੰ ਅੱਧੀ ਰਾਤ ਸ੍ਰੀ ਕ੍ਰਿਸ਼ਨ ਨੇ ਅਵਤਾਰ ਲਿਆ ਤੇ ਵਸੁਦੇਵ ਨੇ ਉਸਨੂੰ ਕਿਸੇ ਤਰੀਕੇ ਨਾਲ ਗੋਕੁਲ ਪਹੁੰਚਾ ਦਿਤਾ। ਨੰਦ ਤੇ ਜਸੋਦਾ ਦੇ ਘਰ ਉਸਦਾ ਪਾਲਣ ਪੋਸ਼ਨ ਹੋਇਆ। ਜਦ ਕੰਸ ਨੂੰ ਇਸ ਭੇਦ ਦਾ ਪਤਾ ਲੱਗਾ ਤਾਂ ਉਸ ਨੇ ਆਪਣੇ ਰਾਖਸ਼ਾਂ ਤੇ ਦੈਂਤਾਂ ਨੂੰ ਕ੍ਰਿਸ਼ਨ ਨੂੰ ਮਾਰ-ਮੁਕਾਉਣ ਲਈ ਗੋਕੁਲ ਭੇਜਿਆ। ਭਾਗਵਤ ਪੁਰਾਣ ਵਿਚ ਕਈ ਅਜਿਹੇ ਦੈਂਤ ਤੇ ਰਾਖਸ਼ ਵਰਣਿਤ ਹਨ ਜਿਹੜੇ ਕੰਸ ਦੇ ਕਹੇ ਤੇ ਕ੍ਰਿਸ਼ਨ ਨੂੰ ਮਾਰਨ ਆਏ ਪਰ ਕ੍ਰਿਸ਼ਨ ਨੇ ਆਪਣੇ ਹੱਥੀਂ ਉਨ੍ਹਾਂ ਦਾ ਨਾਸ਼ ਕਰ ਦਿਤਾ। ਕੁਝ ਭਾਗਵਤ ਪੁਰਾਣ ਦੇ ਆਧਾਰ ਤੇ ਅਤੇ ਕੁਝ ਆਪਣੀ ਕਲਪਨਾ ਦੇ ਆਧਾਰ ਤੇ ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦੁਆਰਾ ਕਈ ਰਾਖਸ਼ਾਂ ਅਤੇ ਦੈਂਤਾਂ ਦੇ ਨਾਸ਼ ਦਾ ਵਰਣਨ ਕੀਤਾ ਹੈ ਜਿਵੇਂ ਕਿ :

1. ਪੂਤਨਾ ਦਾ ਨਾਸ
2. ਕਾਗਾਸੁਰ ਨੂੰ ਮਾਰਨਾ
3. ਸਕਟਾਸੁਰ ਦਾ ਨਾਸ
4. ਨਾਗਾਸੁਰ ਨੂੰ ਮਾਰਨਾ
5. ਤ੍ਰਿਣਾਵਰਤ ਨੂੰ ਮਾਰਨਾ
6. ਵਤਸਾਸੁਰ ਦਾ ਨਾਸ
7. ਬਕਾਸੁਰ ਨੂੰ ਮਾਰਨਾ
8. ਅਘਾਸੁਰ ਦਾ ਸੰਹਾਰ
9. ਧੇਨੁਕਾਸੁਰ ਦਾ ਨਾਸ
10. ਪ੍ਰਲੰਬਾਸੁਰ ਨੂੰ ਮਾਰਨਾ
11. ਕੰਸ ਨੂੰ ਮਾਰਨਾ

ਇਨ੍ਹਾਂ ਵਿਚੋਂ ਕੰਸ ਨੂੰ ਛਡ ਕੇ ਪਹਿਲੇ ਦੇ ਜਿਤਨੇ ਵੀ ਰਾਖਸ਼ ਤੇ ਦੈਂਤ ਹੋਏ ਹਨ ਉਨ੍ਹਾਂ ਨੂੰ ਕ੍ਰਿਸ਼ਨ ਨੇ ਆਪਣੇ ਬਾਲ ਰੂਪ ਵਿਚ ਹੀ ਮਾਰ ਦਿਤਾ ਸੀ। ਜਦ ਕੰਸ ਨੂੰ ਇਹ ਪਤਾ ਲਗਿਆ ਕਿ ਦੇਵਕੀ ਦਾ ਅੱਠਵਾਂ ਪੁੱਤਰ, ਜਿਹੜਾ ਕਿ ਉਸ ਦਾ ਕਾਲ ਹੈ, ਇਸ ਸਮੇਂ ਗੋਕੁਲ ਵਿਚ ਹੈ ਤਾਂ ਉਸਨੇ ਪੂਤਨਾ ਰਾਖਸ਼ੀ ਨੂੰ ਹੁਕਮ ਦਿਤਾ ਕਿ ਉਹ ਬਾਲ–ਕ੍ਰਿਸ਼ਨ ਨੂੰ ਮਾਰ ਦੇਵੇ। ਉਸਨੇ ਇਕ ਸੁੰਦਰ ਇਸਤਰੀ ਦਾ ਰੂਪ ਧਾਰਨ ਕੀਤਾ ਤੇ ਜਸੋਧਾ ਨੂੰ ਆ ਕੇ ਕਿਹਾ ਕਿ ਮੈਂ ਤੇਰਾ ਪੁੱਤਰ ਵੇਖਣਾ ਚਾਹੁੰਦੀ ਹਾਂ। ਭਗਵਾਨ ਕ੍ਰਿਸ਼ਨ ਨੇ ਉਸਨੂੰ ਪਛਾਣ ਲਿਆ ਤੇ ਆਪਣਾ ਸਾਰਾ ਸਰੀਰ ਵੱਜਰ ਦਾ ਕਰ ਲਿਆ। ਸੂਰਦਾਸ ਲਿਖਦਾ ਹੈ ਕਿ :

ਪ੍ਰਥਮ ਕੰਸ ਪੂਤਨਾ ਪਠਾਈ ।
× × × ×
ਅਤਿ ਮੋਹਨੀ ਰੂਪ ਧਰਿ ਲੀਨਹੋ,
ਦੇਖਤ ਸਬਹਿਨੀ ਕੈਂ ਮਨ ਭਾਈ ॥
× × × ×
ਨੰਦ ਸੁਵਨ ਤਬਹਿ ਪਛਾਨਿਉ,
ਅਸੁਰ ਘਰਨਿ ਅਸੁਰਨਿ ਕੋ ਜਾਈ ।
ਆਪੁਨ ਵੱਜਰ ਸਮਾਨ ਭਏ ਹਰਿ,
ਮਾਤਾ ਦੁਖਿਤ ਭਈ ਭਰਮਾਈ ।
ਅਹੋ ਮਹਰੀ ਪਾਲਾਗਨ ਮੇਰੀ,
ਮੈਂ ਤੁਮਰੋ ਸੁਤ ਦੇਖਨ ਆਈ ।
× × × ×
ਮੁਖ ਚੂਮਿਉ ਗਹਿ ਕੰਠ ਲਗਾਇਉ,
ਵਿੱਖ ਲਪਟਿਉ ਅਸਤਨ ਮੁਖ ਨਾਈ
ਪਯ ਸੰਗ ਪ੍ਰਾਨ ਏਂਚਿ ਹਰਿ ਲੀਨੋਂ,
ਜੋਜਨ ਏਕ ਪਰੀ ਮੁਰਝਾਈ ॥
× × × ×
ਸੂਰ ਸਿਆਮ ਪੂਤਨਾ ਸੰਘਾਰੀ,
ਸੋ ਸੁਨਿ ਜਿਅ ਡਰਪਿਉ ਨ੍ਰਿਪ ਰਾਈ ॥

ਪੂਤਨਾ ਦਾ ਮਾਰਿਆ ਜਾਣਾ ਸੁਣ ਕੇ ਕੰਸ ਨੇ ਕਈ ਰਾਖਸ਼ਾਂ ਨੂੰ ਕ੍ਰਿਸ਼ਨ ਨੂੰ ਮਾਰਨ ਲਈ ਭੇਜਿਆ । ਉਹ ਕਦੇ ਕਾਂ, ਕਦੇ ਬੈਲ ਗੱਡੀ (ਸਕਟ), ਕਦੇ ਬਗੁਲਾ (ਬਕ) ਅਤੇ ਕਦੇ ਖੋਤੇ ਦਾ ਰੂਪ ਧਾਰ ਕੇ ਕ੍ਰਿਸ਼ਨ ਨੂੰ ਮਾਰਨ ਆਏ ਪਰ ਸਭ ਆਪ ਦੇ ਹਥੋਂ ਮਾਰੇ ਗਏ । ਇਸੇ ਤਰ੍ਹਾਂ ਕਦੇ ਉਹ ਭਿਆਨਕ ਹਨੇਰੀ, ਝਖੜ ਤੇ ਭਾਰੀ ਮੀਂਹ ਦਾ ਰੂਪ ਧਾਰ ਕੇ ਆਏ ਤੇ ਕਦੇ ਕਿਸੇ ਹੋਰ ਭਿਆਨਕ ਸ਼ਕਲ ਵਿਚ, ਪਰ ਕ੍ਰਿਸ਼ਨ ਨੇ ਸਾਰੀਆਂ ਨੂੰ ਮਾਰ ਦਿਤਾ । ਅੰਤ ਉਹ ਬਲਰਾਮ ਨੂੰ ਨਾਲ ਲੈ ਕੇ ਮਥੁਰਾ ਗਿਆ ਅਤੇ ਭਰੇ ਰਾਜ ਦਰਬਾਰ ਵਿਚ ਕੰਸ ਦਾ ਸੰਹਾਰ ਕੀਤਾ । ਕੰਸ ਨੂੰ ਮਾਰਨ ਦੀ ਘਟਨਾ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਕੁਬਲਿਆ ਮਾਰਿ ਚਾਨੁਰ ਮੁਸਿਟਕ ਪਟਕਿ,
ਬੀਰ ਦੋਉ ਕੰਧ ਗਜ ਦੰਤ ਧਾਰੈ ।
ਜਾਇ ਪਹੁੰਚੈ ਤਹਾਂ ਕੰਸ ਬੈਠਿਉ ਜਹਾਂ,
ਗਏ ਅਵਸਾਨ ਪ੍ਰਭ ਕੇ ਨਿਹਾਰੈ ।
ਢਾਲ ਤਰਵਾਰਿ ਆਗੈ ਧਰਿ ਰਹਿ ਗਈ,
ਮਹਿਲ ਕੋ ਪੰਥ ਖੋਜਤ ਨ ਪਾਵਤ ।

ਲਾਤ ਕੋ ਲਗਤ ਸਿਰ ਤੈ ਗਇਉ ਮੁਕਟ ਗਿਰਿ,
ਕੇਸ ਗਹਿ ਲੈ ਚਲੇ ਹਰਿ ਖਸਾਵਤ ।
ਚਾਰਿ ਭੁਜਾ ਧਾਰਿ ਤੇਹਿੰ ਚਾਰੂ ਦਰਸ਼ਨ ਦੀਉ,
ਚਾਰਿ ਆਯੁਧ ਚਹੂੰ ਹਾਥ ਲੀਨਹੇ ।
ਅਸੁਰ ਤਜਿ ਪ੍ਰਾਨ ਨਿਰਵਾਨ ਪਦ ਕੌ ਗਇਉ,
ਵਿਮਲ ਮਤਿ ਭਈ ਪ੍ਰਭੂ ਰੂਪ ਚੀਨਹੇ ।।

ਕੁਬਲਿਆ ਕੰਸ ਦੇ ਹਾਥੀ ਦਾ ਨਾਂ ਸੀ ਅਤੇ ਚਾਨੂਰ ਤੇ ਮੁਸ਼ਟਿਕ ਉਸਦੇ ਅਤਿ ਬਲਵਾਨ ਯੋਧਾ ਸਨ, ਪਰ ਕ੍ਰਿਸ਼ਨ ਅਤੇ ਬਲਰਾਮ ਨੇ ਪਹਿਲਾਂ ਮੁੱਕਿਆਂ ਨਾਲ ਹਾਥੀ ਨੂੰ ਮਾਰ ਕੇ ਉਸ ਦੇ ਲੰਬੇ ਲੰਬੇ ਦੰਦ ਉਖਾੜ ਲਏ ਤੇ ਫਿਰ ਉਨ੍ਹਾਂ ਦੰਦਾਂ ਨਾਲ ਚਾਨੂਰ ਤੇ ਮੁਸ਼ਟਿਕ ਦਾ ਸੰਹਾਰ ਕੀਤਾ । ਉਸ ਤੋਂ ਬਾਅਦ ਦੋਵੇਂ ਭਰਾਵਾਂ ਨੇ ਕੰਸ ਨੂੰ ਫੜ ਲਿਆ । ਸੂਰਦਾਸ ਨੇ ਕੰਸ ਨਾਲ ਹੋਏ ਯੁੱਧ ਦਾ ਬੜਾ ਹੀ ਸਜੀਵ ਵਰਣਨ ਕੀਤਾ ਹੈ :

ਦੇਖਿ ਨ੍ਰਿਪ ਤਮਕਿ ਹਰਿ ਚਮਕ ਤਹਾਂਈ ਗਏ ।
ਦਮਕਿ ਲੀਨਹੋਂ ਗਿਰਹ ਬਾਜ ਜੈਸੇ ।
ਧਮਕਿ ਮਾਰਿਉ ਘਾਉ ਗੁਮਕਿ ਹਿਰਦੇਂ ਰਹਿਉ,
ਝਮਕਿ ਗਹਿ ਕੇਸ ਲੈ ਚਲੇ ਐਸੇ ।
ਠੇਲਿ ਹਲਧਰ ਦਿਉ ਝੇਲਿ ਤਬ ਹਰਿ ਲਿਉ,
ਮਹਿਲ ਕੇ ਤਰੇ ਧਰਣੀ ਗਿਰਾਇਉ ।
ਅਮਰ ਜੈ ਧੁਨੀ ਭਈ ਧਾਕ ਤ੍ਰਿਭਵਨ ਗਈ,
ਕੰਸ ਮਾਰਿਉ ਨਿਡਰਿ ਦੇਵ ਰਾਇਉ ।

× × ×

ਧੰਨ ਹੋ ਧੰਨ ਵਸੁਦੇਵ ਤਾਤਾ
ਧੰਨ ਅਵਤਾਰ ਸੁਰ ਧਰਨਿ ਉਪਕਾਰ ਕੋ ।।

ਇਸੇ ਤਰ੍ਹਾਂ ਸੂਰ ਸਾਗਰ ਦੇ ਦਸਵੇਂ ਸਕੰਧ ਵਿਚ ਜਰਾਸੰਧ ਅਤੇ ਸਿਸੂਪਾਲ ਦੇ ਨਾਸ਼ ਦਾ ਵੀ ਵਰਣਨ ਹੈ । ਸਪਸ਼ਟ ਹੈ ਕਿ ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦਾ ਚਿੱਤ੍ਰ ਕੇਵਲ ਲੀਲਾ-ਧਾਰੀ ਦੇ ਰੂਪ ਵਿਚ ਨਹੀਂ ਕੀਤਾ ਸਗੋਂ ਉਸ ਨੂੰ ਦੈਂਤਾਂ-ਦਾਨਵਾਂ ਦਾ ਨਾਸ਼ ਕਰਨ ਵਾਲੇ ਅਤੇ ਕੰਸ, ਜਰਾਸੰਧ ਤੇ ਸਿਸੂਪਾਲ ਜਿਹੇ ਦੁਸ਼ਟ, ਪਾਪੀ ਤੇ ਅਤਿਆਚਾਰੀ ਰਾਜਿਆਂ ਨੂੰ ਮਾਰਨ ਵਾਲੇ ਸੂਰਵੀਰ, ਯੋਧਾ ਤੇ ਸ਼ਕਤੀਸ਼ਾਲੀ ਅਵਤਾਰ ਦੇ ਰੂਪ ਵਿਚ ਵੀ ਚਿੱਤਰਿਆ ਹੈ ।

ਸੂਰਦਾਸ ਭਾਰਤ ਦੇ ਪੁਰਾਤਨ ਗੌਰਵ, ਮਹਾਨਤਾ ਤੇ ਸ੍ਰੇਸ਼ਠਤਾ ਦੇ ਮਹਾਨ ਵਿਆਖਿਆਕਾਰ ਸਨ । ਭਾਰਤ ਦੀ ਜਿਸ ਮਹਾਨ ਸਭਿਅਤਾ, ਸੰਸਕ੍ਰਿਤੀ, ਧਰਮ ਤੇ ਦਰਸ਼ਨ ਦਾ ਨਿਰਮਾਣ ਪੁਰਾਤਨ ਕਾਲ ਵਿਚ ਸੰਤਾਂ-ਭਗਤਾਂ, ਰਿਸ਼ੀਆਂ-ਮੁਨੀਆਂ ਅਤੇ ਅਵਤਾਰੀ ਪੁਰਸ਼ਾਂ ਨੇ ਕੀਤਾ ਸੀ, ਉਨ੍ਹਾਂ ਦੇ ਜੀਵਨ ਦੀ ਵਿਸ਼ੇਸ਼ ਘਟਨਾਵਾਂ ਦਾ ਵਰਣਨ ਕਰਕੇ ਸੂਰਦਾਸ

ਨੇ ਮੱਧਕਾਲ ਵਿਚ ਉਸੇ ਨੂੰ ਮੁੜ ਸੁਰਜੀਤ ਕਰਨ ਦਾ ਸ਼ਲਾਘਾਯੋਗ ਜਤਨ ਕੀਤਾ ਹੈ। ਭਗਤੀ ਦੇ ਖੇਤਰ ਵਿਚ ਭਾਵੇਂ ਸੂਰਦਾਸ ਇਕ ਮਹਾਨ ਭਗਤ ਹੋਇਆ ਹੈ ਪਰ ਉਸਨੇ ਵੈਦਿਕ-ਉਪਨਿਸਦਿਕ, ਪੁਰਾਣਿਕ ਤੇ ਇਤਿਹਾਸਿਕ-ਮਿਥਿਹਾਸਿਕ ਪਾਤਰਾਂ ਦੇ ਆਦਰਸ਼-ਮਈ ਚਰਿਤ੍ਰ ਦੁਆਰਾ ਭਾਰਤ ਦੀ ਪੁਰਾਤਨ ਗੌਰਵ-ਗਾਥਾ, ਮਹਾਨਤਾ, ਵਿਸ਼ੇਸ਼ਤਾ ਤੇ ਸ੍ਰੇਸ਼ਠਤਾ ਦਾ ਪੁਨਰ-ਉੱਥਾਨ ਕਰਕੇ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਕਾਇਮ ਰਖਣ ਲਈ ਵੀ ਮਹੱਤਵਪੂਰਨ ਯੋਗਦਾਨ ਦਿੱਤਾ ਹੈ। ਵਿਦਵਾਨਾਂ ਨੂੰ ਸੂਰਦਾਸ ਦੀ ਇਸ ਮਹਾਨ ਦੇਣ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ।

ਪੰਜਵਾਂ ਅਧਿਆਇ

# ਨੈਤਿਕ ਮੁੱਲਾਂ ਦੀ ਸਥਾਪਨਾ

ਰਾਸ਼ਟਰੀ ਜੀਵਨ ਧਾਰਾ ਨਾਲ ਜੁੜਿਆ ਹੋਇਆ ਸੰਵੇਦਨਸ਼ੀਲ ਕਵੀ ਨੈਤਿਕ ਮੁੱਲਾਂ ਪ੍ਰਤੀ ਬੜਾ ਸੁਚੇਤ ਰਹਿੰਦਾ ਹੈ। ਨੈਤਿਕ ਮੁੱਲ ਮਨੁੱਖ ਦੇ ਵਿਕਾਸ ਨੂੰ ਗਤੀ ਪ੍ਰਦਾਨ ਕਰਦੇ ਹਨ, ਉਸ ਦੇ ਵਿਅਕਤੀਗਤ ਤੇ ਸਮਾਜਕ ਜੀਵਨ ਨੂੰ ਮਰਿਆਦਿਤ ਤੇ ਵਿਕਸਿਤ ਕਰਦੇ ਹਨ। ਸਮਾਜ ਵਿਚ ਨੈਤਿਕ ਮੁੱਲਾਂ ਦੀ ਸਥਾਪਨਾ ਕਾਰਨ ਹੀ ਮਨੁੱਖ ਦੇ ਵਿਅਕਤਿਤ੍ਵ ਦਾ ਢੁਕਵਾਂ ਵਿਕਾਸ ਹੁੰਦਾ ਹੈ। ਇਨ੍ਹਾਂ ਦੇ ਅਭਾਵ ਵਿਚ ਵਿਅਕਤੀ ਦਾ ਵਿਅਕਤਿਤਵ ਤੇ ਚਰਿੱਤਰ ਤਾਂ ਖੰਡਿਤ ਹੁੰਦਾ ਹੈ, ਸਮਾਜਕ ਤੇ ਰਾਸ਼ਟਰੀ ਜੀਵਨ ਵੀ ਖੇਰੂੰ-ਖੇਰੂੰ ਹੋ ਜਾਂਦਾ ਹੈ। ਇਸ ਲਈ ਹਰ ਮਹਾਨ ਕਵੀ ਆਪਣੇ ਕਾਵਿ ਵਿਚ ਅਜਿਹੇ ਨੈਤਿਕ ਮੁੱਲਾਂ ਦੀ ਸਥਾਪਨਾ ਤੇ ਵਧੇਰੇ ਜ਼ੋਰ ਦਿੰਦਾ ਹੈ ਜਿਹੜੇ ਮਨੁੱਖ ਨੂੰ ਸਮਾਜਕ ਤੇ ਰਾਸ਼ਟਰੀ ਜੀਵਨਧਾਰਾ ਨਾਲ ਜੋੜਦੇ ਹਨ, ਉਸ ਦੇ ਚਰਿੱਤ੍ਰ ਦਾ ਨਿਰਮਾਣ ਕਰਦੇ ਹਨ ਅਤੇ ਉਸ ਦੇ ਵਿਅਕਤਿਤਵ ਦੇ ਵਿਕਾਸ ਵਿਚ ਸਹਾਇਕ ਹੁੰਦੇ ਹਨ।

ਵੈਦਿਕ ਸਾਹਿਤ ਵਿਚ ਸਾਨੂੰ ਸਭ ਤੋਂ ਪ੍ਰਾਚੀਨ ਭਾਰਤੀ ਨੈਤਿਕ ਮੁੱਲ ਵਿਧਾਨ ਦੇ ਉਦਾਹਰਣ ਮਿਲਦੇ ਹਨ। ਵੈਦਿਕ ਰਿਸ਼ੀਆਂ ਨੇ ਇਹ ਸਪੱਸ਼ਟ ਘੋਸ਼ਣਾ ਕੀਤੀ ਸੀ ਕਿ ਦੂਜਿਆਂ ਦੀ ਧਨ-ਦੌਲਤ ਨੂੰ ਚੁਰਾਉਣਾ, ਨਸ਼ੇ ਕਰਨਾ, ਗਊ ਮਾਰਨੀ, ਬ੍ਰਾਹਮਣ ਦੀ ਹੱਤਿਆ ਕਰਨੀ ਅਤੇ ਝੂਠ ਬੋਲਣਾ ਮਹਾਪਾਪ ਹੈ। ਇਸੇ ਤਰ੍ਹਾਂ ਛੋਟੇ ਬੱਚੇ ਨੂੰ ਮਾਰਨਾ ਜਾਂ ਉਸ ਦਾ ਤਿਆਗ ਕਰ ਦੇਣਾ, ਵੱਡੇ ਵਡੇਰੇ ਨੂੰ ਦੀਨ-ਹੀਨ ਤੇ ਅਸਹਾਇ ਸਮਝ ਕੇ ਉਸ ਵੱਲ ਧਿਆਨ ਨਾ ਦੇਣਾ, ਵੇਸਵਾ ਗਮਨ ਕਰਨਾ ਅਤੇ ਵਿੱਭਚਾਰੀ ਹੋਣਾ ਵੀ ਪਾਪ ਹੈ। ਵੈਦਿਕ ਰਿਸ਼ੀਆਂ ਨੇ ਸਭਾ, ਸਮਿਤੀ ਅਤੇ ਰਾਜੇ ਦੀ ਕਲਪਨਾ ਦੁਆਰਾ ਸਮਾਜਕ ਤੇ ਰਾਸ਼ਟਰੀ ਜੀਵਨ ਦੀ ਵਿਵਸਥਾ ਉੱਤੇ ਵੀ ਜ਼ੋਰ ਦਿੱਤਾ। ਵੈਦਿਕ ਸਾਹਿੱਤ ਤੋਂ ਬਾਅਦ ਸੰਸਕ੍ਰਿਤ ਵਿਚ ਵਿਦੁਰ ਨੀਤੀ, ਬ੍ਰਹਿਸਪਤੀ ਨੀਤੀ, ਸੁੱਕਰ-ਨੀਤੀ ਤੇ ਚਾਣਕਯ ਨੀਤੀ ਆਦਿ-ਗ੍ਰੰਥ ਨੈਤਿਕ ਮੁੱਲਾਂ ਦੀ ਸਥਾਪਨਾ ਦੇ ਮਹਾਨ ਯਤਨ ਕਹੇ ਜਾ ਸਕਦੇ ਹਨ।

ਭਾਵੇਂ ਨੈਤਿਕ ਮੁੱਲ ਸਥਾਈ ਅਤੇ ਸਦੀਵੀ ਨਹੀਂ ਹੁੰਦੇ ਤੇ ਇਤਿਹਾਸ ਦੀ ਪ੍ਰਕਿਰਿਆ ਅਨੁਸਾਰ ਇਨ੍ਹਾਂ ਵਿਚ ਸਮੇਂ-ਸਮੇਂ ਸਿਰ ਪਰਿਵਰਤਨ ਵੀ ਹੁੰਦੇ ਰਹਿੰਦੇ ਹਨ, ਪਰ ਮਨੁੱਖ ਦੇ ਚਰਿੱਤ੍ਰ ਨਿਰਮਾਣ ਤੇ ਵਿਅਕਤਿਤਵ ਦੇ ਵਿਕਾਸ ਵਾਲੇ ਨੈਤਿਕ ਆਦਰਸ਼ਾਂ ਵਿਚ ਕੋਈ ਬਹੁਤਾ ਪਰਿਵਰਤਨ ਨਹੀਂ ਹੁੰਦਾ। ਇਸ ਲਈ ਅਜਿਹੇ ਮੁੱਲਾਂ ਵਿਚ ਯੁਗ ਬੀਤ ਜਾਣ ਮਗਰੋਂ ਵੀ ਬਹੁਤਾ ਪਰਿਵਰਤਨ ਨਹੀਂ ਹੁੰਦਾ। ਉਦਾਹਰਣ ਲਈ ਚੋਰੀ ਕਰਨਾ, ਝੂਠ ਬੋਲਣਾ, ਵੇਸ਼ਵਾ ਗਮਨ, ਨਸ਼ੇ ਕਰਨਾ, ਹਿੰਸਾ ਕਰਨੀ, ਆਪਣੇ ਸੁਆਰਥਾਂ ਦੀ ਪੂਰਤੀ ਲਈ ਦੂਜਿਆਂ ਨੂੰ

ਦੁਖ-ਕਸ਼ਟ ਦੇਣੇ ਜਾਂ ਸੀਲ-ਸੰਜਮ ਦਾ ਤਿਆਗ ਕਰਕੇ ਲੋਭ-ਲਾਲਚ ਕਰਨਾ ਕਿਸੇ ਵੀ ਯੁਗ ਵਿਚ ਚੰਗਾ ਨਹੀਂ ਸਮਝਿਆ ਗਿਆ।

ਮੱਧਕਾਲ ਦੇ ਸੰਤ-ਭਗਤ ਕਵੀ ਪਰੰਪਰਾਗਤ ਨੈਤਿਕ ਮੁਲਾਂ ਪ੍ਰਤੀ ਬੜੇ ਸੁਚੇਤ ਰਹੇ ਹਨ। ਸੰਤ ਨਾਮਦੇਵ, ਕਬੀਰ, ਗੁਰੂ ਨਾਨਕ ਦੇਵ, ਰੈਦਾਸ, ਸੂਰਦਾਸ, ਤੁਲਸੀ ਦਾਸ ਅਤੇ ਰਹੀਮ ਆਦਿ ਕਵੀਆਂ ਨੇ ਨੈਤਿਕ ਮੁੱਲਾਂ ਦੀ ਸਥਾਪਨਾ ਪ੍ਰਤੀ ਆਪਣੀ ਗੰਭੀਰ ਰੁਚੀ ਪ੍ਰਗਟ ਕੀਤੀ ਹੈ। ਮੱਧਕਾਲ ਦੇ ਸੰਤਾਂ-ਭਗਤਾਂ ਦੇ ਨੈਤਿਕ ਆਦਰਸ਼ਾਂ ਨੂੰ ਤਿੰਨ ਮੁੱਖ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

1. ਧਾਰਮਿਕ
2. ਸਮਾਜਕ
3. ਰਾਜਨੈਤਿਕ

ਮਨੁੱਖੀ ਪ੍ਰਵਿਰਤੀ ਦੇ ਆਧਾਰ ਤੇ ਉਪਰੋਕਤ ਨੈਤਿਕ ਆਦਰਸ਼ਾਂ ਦੇ ਕੇਵਲ ਦੋ ਭਾਗ ਕੀਤੇ ਜਾ ਸਕਦੇ ਹਨ :

1. ਸਦ ਪ੍ਰਵਿਰਤੀਆਂ
2. ਅਸਦ ਪ੍ਰਵਿਰਤੀਆਂ

ਪਹਿਲੇ ਭੇਦ ਵਿਚ ਸਤਿ, ਅਹਿੰਸਾ, ਸ਼ੀਲ, ਸੰਤੋਖ, ਖਿਮਾ, ਦਇਆ, ਪਰਉਪਕਾਰ, ਸੁੱਚਮਤਾ, ਵਿਸ਼ੈ ਵਿਕਾਰਾਂ ਦਾ ਤਿਆਗ, ਸੰਜਮ, ਇੰਦਰੀ-ਨਿਗ੍ਰਹ, ਮਾਤਾ-ਪਿਤਾ ਦੀ ਸੇਵਾ, ਗੁਰੂ-ਸੇਵਾ, ਕਰਤੱਵ ਨਿਸ਼ਠਾ, ਉੱਦਮ, ਉਤਸ਼ਾਹ, ਝੂਠ ਨ ਬੋਲਣਾ, ਚੋਰੀ ਨਾ ਕਰਨਾ, ਨਿਮਰਤਾ, ਮਿੱਠਾ ਬੋਲਣਾ, ਸਾਦਗੀ ਅਤੇ ਪਵਿੱਤਰਤਾ ਆਦਿ ਗੁਣ ਆ ਜਾਂਦੇ ਹਨ ਅਤੇ ਦੂਜੇ ਵਿਚ ਕਾਮ, ਕਰੋਧ, ਮੋਹ, ਅਹੰਕਾਰ ਵੈਰ-ਵਿਰੋਧ, ਈਰਖਾ, ਨਿੰਦਾ, ਚੁਗਲੀ, ਝੂਠ, ਛਲ-ਕਪਟ, ਚੋਰੀ, ਹਿੰਸਾ, ਸੁਆਰਥ-ਪੂਰਤੀ, ਲਾਲਚ, ਬਦਲੇ ਦੀ ਭਾਵਨਾ, ਆਲਸ, ਵਿਸ਼ੈ-ਵਾਸ਼ਨਾਂ ਵਿਚ ਰੁਚੀ, ਵੱਡਿਆਂ ਦਾ ਨਿਰਾਦਰ ਕਰਨਾ, ਛੋਟਿਆਂ ਦਾ ਤਿਰਸਕਾਰ, ਕੰਮ ਤੋਂ ਜੀ ਚੁਰਾਉਣਾ, ਨਸ਼ਿਆਂ ਦਾ ਸੇਵਨ ਅਤੇ ਧੋਖਾ ਆਦਿ ਔਗੁਣ ਆ ਜਾਂਦੇ ਹਨ। ਮੱਧਕਾਲ ਦੇ ਸੰਤਾਂ-ਭਗਤਾਂ ਨੇ ਆਪਣੇ ਵਿਵਹਾਰਕ ਅਨੁਭਵ ਤੇ ਅਧਿਆਤਮਕ ਸ਼ਕਤੀ ਤੋਂ ਇਹ ਵੇਖ ਲਿਆ ਸੀ ਕਿ ਮਨੁੱਖ ਦੇ ਚਰਿੱਤਰ ਅਤੇ ਵਿਅਕਤਿਤਵ ਦੇ ਵਿਕਾਸ ਲਈ ਤਾਂ ਸਦ ਗੁਣਾਂ ਦਾ ਹੋਣਾ ਜ਼ਰੂਰੀ ਹੈ ਹੀ, ਸਮਾਜ ਦੇ ਕਲਿਆਣ ਅਤੇ ਰਾਸ਼ਟਰ ਦੇ ਨਿਰਮਾਣ ਲਈ ਵੀ ਇਨ੍ਹਾਂ ਸਦ ਪ੍ਰਵਿਰਤੀਆਂ ਅਤੇ ਨੈਤਿਕ ਮੁੱਲਾਂ ਦਾ ਹੋਣਾ ਅਤਿ ਜ਼ਰੂਰੀ ਹੈ। ਜੇ ਦੇਸ਼ ਦਾ ਰਾਜਾ ਅਤੇ ਹੋਰ ਰਾਜ-ਕਰਮਚਾਰੀ ਝੂਠੇ, ਬੇਈਮਾਨ, ਲਾਲਚੀ, ਕਾਮੀ, ਕਰੋਧੀ, ਸੁਆਰਥੀ ਅਤੇ ਅਤਿਆਚਾਰੀ ਹੋਣ ਤਾਂ ਪਰਜਾ ਦਾ ਕਦੇ ਵੀ ਕਲਿਆਣ ਨਹੀਂ ਹੋ ਸਕਦਾ। ਇਸੇ ਤਰ੍ਹਾਂ ਪਰਜਾ ਵੀ ਜੇ ਆਲਸੀ, ਕਰਤੱਵ ਹੀਣ, ਨਿਰਉੱਦਮੀ ਅਤੇ ਵਿਸ਼ੇ-ਵਿਕਾਰਾਂ ਵਿਚ ਗ੍ਰਸੀ ਹੋਏ ਤਾਂ ਸਮਾਜ ਅਤੇ ਦੇਸ਼ ਦਾ ਵਿਕਾਸ ਨਹੀਂ ਹੋ ਸਕਦਾ ਹੈ। ਇਸੇ ਲਈ ਮੱਧਕਾਲ ਵਿਚ ਰਾਮ ਦੇ ਚਰਿਤ ਨੂੰ ਆਧਾਰ ਬਣਾ ਕੇ ਰਾਮ ਚਰਿਤ ਮਾਨਸ ਵਿਚ ਤੁਲਸੀ ਦਾਸ ਨੇ ਰਾਮ-ਰਾਜ ਦੀ ਕਲਪਨਾ ਕੀਤੀ ਸੀ। ਸੂਰਦਾਸ ਨੇ ਵੀ ਆਪਣੇ ਕਾਵਿ ਵਿਚ ਸਮਾਜ ਦੇ ਕਲਿਆਣ, ਦੇਸ਼ ਦੇ ਨਿਰਮਾਣ ਅਤੇ ਰਾਸ਼ਟਰੀ ਏਕਤਾ ਲਈ ਭਗਵਾਨ ਕ੍ਰਿਸ਼ਨ

ਦੇ ਚਰਿਤ ਦੁਆਰਾ ਸਦ ਗੁਣਾਂ ਨੂੰ ਅਪਨਾਉਣ ਤੇ ਅਸਦ ਗੁਣਾਂ ਦੇ ਤਿਆਗ ਤੇ ਜ਼ੋਰ ਦਿਤਾ ਹੈ।

ਮੱਧਕਾਲ ਵਿਚ ਜਿਤਨੇ ਵੀ ਸੰਤ-ਭਗੰਤ, ਧਾਰਮਿਕ ਆਗੂ, ਸਮਾਜ-ਸੁਧਾਰਕ, ਦਾਰਸ਼ਨਿਕ ਅਤੇ ਚਿੰਤਕ ਸਨ ਉਨ੍ਹਾਂ ਸਾਹਮਣੇ ਭਾਰਤ ਨੂੰ ਵਿਦੇਸ਼ੀਆਂ ਦੀ ਗੁਲਾਮੀ ਤੋਂ ਆਜ਼ਾਦ ਕਰਵਾਉਣ ਦੀ ਬੜੀ ਭਾਰੀ ਸਮੱਸਿਆ ਸੀ। ਹਰੇਕ ਆਗੂ ਤੇ ਨੇਤਾ ਆਪਣੇ ਆਪਣੇ ਖੇਤਰ ਵਿਚ ਇਸ ਸਮੱਸਿਆ ਨੂੰ ਦੂਰ ਕਰਨ ਲਈ ਜਤਨਸ਼ੀਲ ਸੀ। ਧਾਰਮਿਕ ਖੇਤਰ ਵਿਚ ਵੱਡੇ-ਵੱਡੇ ਸੰਤ-ਮਹਾਤਮਾ ਇਸ ਜਤਨ ਵਿਚ ਸਨ ਕਿ ਜੇ ਭਾਰਤੀ ਅਧਿਆਤਮਕ ਤੌਰ ਤੇ ਸ਼ਕਤੀਸ਼ਾਲੀ ਹੋ ਜਾਣ ਤੇ ਉਨ੍ਹਾਂ ਦੇ ਮਨ ਵਿਚੋਂ ਮੌਤ ਦਾ ਭੈ ਦੂਰ ਹੋ ਜਾਵੇ ਤਾਂ ਉਹ ਦੇਸ਼ ਦੀ ਆਜ਼ਾਦੀ ਲਈ ਹਰ ਕੁਰਬਾਨੀ ਦੇਣ ਤੋਂ ਵੀ ਸੰਕੋਚ ਨਹੀਂ ਕਰਨਗੇ। ਇਸ ਲਈ ਉਨ੍ਹਾਂ ਨੇ ਪਰਮਾਤਮਾ ਦੀ ਭਗਤੀ ਦੇ ਨਾਲ ਨਾਲ ਨੈਤਿਕ ਆਦਰਸ਼ਾਂ ਦਾ ਵੀ ਖੁਲ੍ਹ ਕੇ ਪ੍ਰਚਾਰ ਕੀਤਾ ਕਿਉਂਕਿ ਉਨ੍ਹਾਂ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਨੈਤਿਕ ਆਦਰਸ਼ਾਂ ਅਤੇ ਨੈਤਿਕ ਮੂਲਾਂ ਨੂੰ ਗ੍ਰਹਿਣ ਕਰਕੇ ਹੀ ਅਧਿਆਤਮਕ ਤੌਰ ਤੇ ਸ਼ਕਤੀ ਸ਼ਾਲੀ ਬਣਿਆ ਜਾ ਸਕਦਾ ਹੈ। ਇਸ ਲਈ ਮੱਧਕਾਲੀਨ ਸੰਤਾਂ-ਭਗਤਾਂ ਅਤੇ ਹੋਰ ਕਵੀਆਂ ਨੇ ਨੈਤਿਕ ਆਦਰਸ਼ਾਂ ਤੇ ਆਧਾਰਤ ਸਦਗੁਣਾਂ ਨੂੰ ਅਪਨਾਉਣ ਤੇ ਵਧੇਰੇ ਜ਼ੋਰ ਦਿਤਾ। ਮਹਾਤਮਾ ਸੂਰਦਾਸ ਵੀ ਇਕ ਅਜਿਹਾ ਸੰਤ ਸੀ ਜਿਸ ਨੇ ਦੇਸ਼ ਦੀ ਸੁਤੰਤਰਤਾ, ਏਕਤਾ ਅਤੇ ਅਖੰਡਤਾ ਲਈ ਜਨਸਾਧਾਰਨ ਵਿਚ ਨੈਤਿਕ ਗੁਣਾਂ ਅਤੇ ਸਦ-ਪ੍ਰਵਿਰਤੀਆਂ ਦਾ ਪ੍ਰਚਾਰ ਕੀਤਾ। ਉਸ ਦਾ ਰਾਸ਼ਟਰ ਨਾਇਕ ਸ੍ਰੀ ਕ੍ਰਿਸ਼ਨ ਅਜਿਹੀਆਂ ਸਦ ਪ੍ਰਵਿਰਤੀਆਂ, ਸਦ ਗੁਣਾਂ ਅਤੇ ਨੈਤਿਕ ਆਦਰਸ਼ਾਂ ਦੀ ਜੀਉਂਦੀ ਜਾਗਦੀ ਮੂਰਤੀ ਸੀ, ਇਕ ਮਹਾਨ ਆਦਰਸ਼ ਸੀ। ਉਸ ਦੇ ਜੀਵਨ-ਚਰਿਤ ਦਾ ਅਨੁਸਰਨ ਕਰਕੇ ਕੋਈ ਵੀ ਭਾਰਤੀ ਆਪਣੇ ਨੈਤਿਕ ਚਰਿੱਤਰ ਦਾ ਵਿਕਾਸ ਕਰਕੇ ਦੇਸ਼ ਦੀ ਆਜ਼ਾਦੀ ਲਈ ਕੀਤੇ ਜਾ ਰਹੇ ਸੰਘਰਸ਼ ਵਿਚ ਆਪਣਾ ਵੱਡਮੁੱਲਾ ਯੋਗਦਾਨ ਦੇ ਸਕਦਾ ਸੀ।

ਕੁੱਝ ਵਿਦਵਾਨਾਂ ਦਾ ਵਿਚਾਰ ਹੈ ਕਿ ਕ੍ਰਿਸ਼ਨ-ਭਗਤ ਕਵੀਆਂ ਦਾ ਲਕਸ਼ ਉਸ ਦੀਆਂ ਲੀਲਾਵਾਂ ਦਾ ਚਿੱਤ੍ਰਣ ਕਰਨਾ ਸੀ ਤੇ ਸਮਾਜ ਅਤੇ ਦੇਸ਼ ਵਿਚ ਵਾਪਰ ਰਹੀਆਂ ਘਟਨਾਵਾਂ ਤੋਂ ਉਨ੍ਹਾਂ ਨੇ ਕੁਝ ਲੈਣਾ ਦੇਣਾ ਨਹੀਂ ਸੀ। ਕ੍ਰਿਸ਼ਨ ਭਗਤ ਕਵੀਆਂ ਤੇ ਅਜਿਹਾ ਇਤਰਾਜ਼ ਕਿਸੇ ਸੀਮਾ ਤੀਕ ਸਹੀ ਹੋ ਸਕਦਾ ਹੈ ਪਰ ਇਸ ਨੂੰ ਬਿਲਕੁਲ ਉਚਿਤ ਨਹੀਂ ਕਿਹਾ ਜਾ ਸਕਦਾ। ਸੂਰਦਾਸ ਇਕ ਸੰਵੇਦਨਸ਼ੀਲ, ਸੁਚੇਤ ਅਤੇ ਜਾਗਰੂਕ ਕਵੀ ਸੀ। ਸਮਾਜ ਅਤੇ ਦੇਸ਼ ਵਿਚ ਵਾਪਰ ਰਹੀਆਂ ਘਟਨਾਵਾਂ ਤੋਂ ਉਹ ਬਿਲਕੁਲ ਹੀ ਨਿਰਲੇਪ ਨਹੀਂ ਸੀ। ਸਮਾਜਕ ਤੇ ਰਾਸ਼ਟਰੀ ਪਰਿਸਥਿਤੀਆਂ ਦਾ ਉਸਦੇ ਭਾਵੁਕ ਮਨ ਤੇ ਬੜਾ ਡੂੰਘਾ ਪ੍ਰਭਾਵ ਪਿਆ ਸੀ। ਇਸ ਸਬੰਧ ਵਿਚ ਪ੍ਰਕਾਸ਼ ਚੰਦ੍ਰ ਗੁਪਤ ਇਕ ਥਾਂ ਲਿਖਦਾ ਹੈ ਕਿ—"ਸੂਰਦਾਸ ਦੇ ਕਾਵਿ ਤੇ ਸਮਕਾਲੀ ਪਰਿਸਥੀਆਂ ਦੀ ਛਾਪ ਜ਼ਰੂਰ ਮਿਲਦੀ ਹੈ।" ਇਸੇ ਤਰ੍ਹਾਂ ਡਾ. ਸੰਤੇਦਰ ਦਾ ਵੀ ਵਿਚਾਰ ਹੈ ਕਿ—"ਸੂਰਦਾਸ ਦੇ ਸੰਪਰਦਾਇਕ ਅਤੇ ਅਲੰਕਾਰਿਕ ਸਰੂਪ ਦਾ ਨਕਾਬ ਉਲਟ ਕੇ ਵੇਖਣ ਤੇ ਸਪਸ਼ਟ ਪ੍ਰਤੀਤ ਹੁੰਦਾ ਹੈ ਇਹ ਉਸ ਯੁਗ ਵਿਚ ਵੀ ਸੂਰ ਨੇ ਕਿਸ ਤਰ੍ਹਾਂ ਜਨ-ਵਾਣੀ ਨੂੰ ਅਭਿਵਿਅਕਤ ਕੀਤਾ।' ਪ੍ਰਕਾਸ਼ਚੰਦ੍ਰ

ਗੁਪਤ ਤੇ ਡਾ. ਸੱਤੇਂਦਰ ਦੇ ਕਥਨਾਂ ਦਾ ਭਾਵ ਇਹ ਹੈ ਕਿ ਸੂਰਦਾਸ ਦੇ ਕਾਵਿ ਦਾ ਮੂਲਾਂਕਣ ਸਮਾਜਕ ਪਰਿਪੇਖ ਤੋਂ ਵੱਖ ਨਹੀਂ ਕੀਤਾ ਜਾ ਸਕਦਾ ਅਤੇ ਸੂਰਦਾਸ ਨੇ ਜਨ ਸਾਧਾਰਨ ਦੀ ਭਾਵਨਾ ਨੂੰ ਜਨ-ਵਾਣੀ ਵਿਚ ਅਭਿਵਿਅਕਤ ਕੀਤਾ।

**ਧਰਮਗਤ ਨੈਤਿਕ ਮੁੱਲ :**

ਸੂਰਦਾਸ ਆਪਣੇ ਸਮੇਂ ਦਾ ਇਕ ਮਹਾਨ ਧਾਰਮਿਕ ਵਿਅਕਤੀ ਸੀ। ਉਸ ਯੁਗ ਵਿਚ ਚਾਰੇ ਪਾਸੇ ਧਰਮ ਦਾ ਹੀ ਬੋਲਬਾਲਾ ਸੀ। ਉਸ ਸਮੇਂ ਧਰਮ ਦੇ ਖੇਤਰ ਵਿਚ ਦੋ ਪ੍ਰਵਿਰਤੀਆਂ ਮੁੱਖ ਸਨ। ਇਕ ਰੂੜ੍ਹੀਵਾਦੀ ਅਤੇ ਦੂਸਰੀ ਉਦਾਰਵਾਦੀ। ਤੁਲਸੀਦਾਸ, ਜਿਹੇ ਭਗਤ ਕਵੀ ਪਰੰਪਰਾਗਤ ਰੂੜ੍ਹੀਵਾਦੀ ਧਰਮਗਤ ਨੈਤਿਕ ਮੁੱਲਾਂ ਵਿਚ ਵਿਸ਼ਵਾਸ਼ ਰਖਦੇ ਸਨ। ਜਾਤ-ਪਾਤ, ਵਰਣ-ਆਸਰਮ ਅਤੇ ਇਸੇ ਤਰ੍ਹਾਂ ਹੋਰ ਅਨੇਕ ਰੂੜ੍ਹੀਆਂ ਵਿਚ ਉਨ੍ਹਾਂ ਦੀ ਆਸਥਾ ਸੀ। ਰਾਮ ਦੇ ਜੀਵਨ ਚਰਿਤ੍ਰ ਨੂੰ ਆਧਾਰ ਬਣਾ ਕੇ ਅਜਿਹੇ ਕਵੀਆਂ ਨੇ ਵੇਦ-ਸ਼ਾਸਤਰ ਆਦਿ ਗ੍ਰੰਥਾਂ ਵਿਚ ਵਰਣਿਤ ਧਾਰਮਿਕ ਤੇ ਸਮਾਜਕ ਵਿਵਸਥਾ ਦੀ ਪੁਨਰ ਸਥਾਪਨਾ ਦਾ ਪੱਖਪਾਤ ਲਿਆ। ਅਜਿਹੀ ਧਰਮਗਤ ਨੈਤਿਕ ਵਿਵਸਥਾ ਵਿਚ ਸੂਦਰ ਅਤੇ ਨੀਚ ਜ਼ਾਤੀ ਦੇ ਲੋਕਾਂ ਨੂੰ ਭਗਵਾਨ ਦੀ ਭਗਤੀ ਦਾ ਕੋਈ ਅਧਿਕਾਰ ਨਹੀਂ ਸੀ।

ਦੂਜੇ ਪਾਸੇ ਧਰਮ ਦੇ ਖੇਤਰ ਵਿਚ ਉਦਾਰਵਾਦੀ ਦ੍ਰਿਸ਼ਟੀਕੋਣ ਨੂੰ ਅਪਨਾ ਕੇ ਨੈਤਿਕ ਮੁੱਲਾਂ ਦੀ ਪੁਨਰ ਸਥਾਪਨਾ ਕਰਨ ਵਾਲੇ ਸੰਤਾਂ-ਭਗਤਾਂ ਦੀ ਪ੍ਰਤਿਨਿਧਤਾ ਸੂਰਦਾਸ ਨੇ ਕੀਤੀ। ਭਗਵਾਨ ਰਾਮ ਦਾ ਜੀਵਨ ਤੇ ਚਰਿੱਤਰ ਮਰਿਆਦਾ ਤੇ ਆਧਾਰਤ ਹੈ, ਪਰ ਸ੍ਰੀ ਕ੍ਰਿਸ਼ਨ ਦਾ ਜੀਵਨ ਤੇ ਚਰਿੱਤਰ ਅਜਿਹੀ ਅਖੌਤੀ ਬ੍ਰਾਹਮਣਵਾਦੀ ਮਰਿਆਦਾ ਨੂੰ ਸਵੀਕਾਰ ਨਹੀਂ ਕਰਦਾ। ਵੇਦਾਂ-ਉਪਨਿਸ਼ਦਾਂ ਵਿਚ ਜਿਸ ਵਰਣਾਸਰਮ ਆਦਿ ਦੀ ਵਿਵਸਥਾ ਕੀਤੀ ਗਈ ਹੈ ਉਹ ਬ੍ਰਾਹਮਣਾਂ ਨੇ ਆਪਣੇ ਸੁਆਰਥ ਦੀ ਪੂਰਤੀ ਲਈ ਕੀਤੀ ਸੀ। ਪਰਮਾਤਮਾ ਨੇ ਸਾਰੇ ਇਨਸਾਨ ਇਕੋ ਜਿਹੇ ਬਣਾਏ ਹਨ, ਉਸ ਦੀ ਨਜ਼ਰ ਵਿਚ ਕੋਈ ਬ੍ਰਾਹਮਣ ਜਾਂ ਸੂਦਰ ਨਹੀਂ। ਇਸ ਲਈ ਉਸ ਪਰਮਾਤਮਾ ਦੀ ਭਗਤੀ ਦਾ ਅਧਿਕਾਰ ਸਾਰੇ ਪ੍ਰਾਣੀਆਂ ਨੂੰ ਤੇ ਸਮਾਜ ਦੇ ਸਾਰੇ ਵਰਗਾਂ ਨੂੰ ਹੈ। ਜੇ ਕੋਈ ਸੂਦਰ ਜਾਂ ਨੀਚ ਪਰਮਾਤਮਾ ਦੀ ਭਗਤੀ ਕਰਦਾ ਹੈ ਤਾਂ ਉਹ ਆਪਣੇ ਆਤਮ-ਸੰਤੋਖ ਤੇ ਅਧਿਆਤਮਕ ਵਿਕਾਸ ਲਈ ਕਰਦਾ ਹੈ ਨਾ ਕਿ ਸਮਾਜ ਵਿਚ ਅਵਿਵਸਥਾ ਫੈਲਾਉਣ ਲਈ, ਜਿਵੇਂ ਕਿ ਪੁਰਾਤਨ ਪੰਥੀ ਮਰਿਆਦਾ ਵਾਦੀਆਂ ਦਾ ਵਿਸ਼ਵਾਸ ਸੀ। ਸੂਰਦਾਸ ਦੇ ਯੁਗ ਵਿਚ ਸੂਦਰਾਂ ਅਤੇ ਨੀਚ ਵਰਗ ਦੇ ਭਗਤੀ-ਅਧਿਕਾਰ ਨੂੰ ਲੈ ਕੇ ਬੜਾ ਭਾਰੀ ਵਿਵਾਦ ਸੀ ਤੇ ਇਸ ਵਿਵਾਦ ਨੇ ਗੰਭੀਰਤਾ ਨਾਲ ਸਮਾਜਕ ਸਮੱਸਿਆ ਦਾ ਰੂਪ ਲੈ ਲਿਆ ਸੀ। ਸੂਰਦਾਸ ਮਨੁੱਖ ਦੀ ਭਗਤੀ-ਭਾਵਨਾ ਤੇ ਡੂੰਘੀ ਆਸਥਾ ਰਖਦਾ ਸੀ ਤੇ ਸਮਾਜ ਦੇ ਹਰੇਕ ਵਰਗ ਨੂੰ ਇਸ ਦਾ ਅਧਿਕਾਰੀ ਮੰਨਦਾ ਸੀ। ਇਸ ਲਈ ਉਸਨੇ ਸੂਰ ਸਾਗਰ ਦੇ ਆਰੰਭ ਵਿਚ ਬੜੇ ਸਪਸ਼ਟ ਸ਼ਬਦਾਂ ਵਿਚ ਕਹਿ ਦਿਤਾ ਹੈ ਕਿ :

ਕਹਿਉ ਸੁਕ ਸ੍ਰੀ ਭਾਗਵਤ ਵਿਚਾਰ।  
ਜਾਤ ਪਾਤ ਕੋਊ ਪੂਛਤ ਨਾਹੀਂ,  
ਸ੍ਰੀਪਤੀ ਕੇ ਦਰਬਾਰ॥

ਸੂਰਦਾਸ ਇਹ ਕਹਿਣਾ ਚਾਹੁੰਦਾ ਹੈ ਕਿ ਭਗਵਾਨ ਆਪਣੇ ਭਗਤ ਦੀ ਭਗਤੀ, ਸ਼ਰਧਾ, ਆਸਥਾ, ਵਿਸ਼ਵਾਸ, ਸਮਰਪਣ ਅਤੇ ਪ੍ਰੇਮ ਭਾਵ ਵੇਖਦਾ ਹੈ, ਉਹ ਇਹ ਨਹੀਂ ਵੇਖਦਾ ਕਿ ਭਗਤੀ ਕਰਨ ਵਾਲਾ ਰਾਜਾ ਹੈ ਜਾਂ ਰੰਕ, ਅਮੀਰ ਹੈ ਜਾਂ ਗਰੀਬ, ਵਿਦਵਾਨ ਹੈ ਜਾਂ ਮੂਰਖ, ਪੁਰਸ਼ ਹੈ ਜਾਂ ਇਸਤਰੀ, ਬੱਚਾ ਹੈ ਜਾਂ ਬੁੱਢਾ, ਚਿੱਟਾ ਹੈ ਜਾਂ ਕਾਲਾ, ਬ੍ਰਾਹਮਣ ਹੈ ਜਾਂ ਸ਼ੂਦਰ, ਖੱਤਰੀ ਹੈ ਜਾਂ ਵੈਸ਼। ਉਸ ਦੇ ਦਰਬਾਰ ਵਿਚ ਸਾਰੇ ਇਕੋ ਜਿਹੇ ਹਨ, ਇਕ ਸਮਾਨ ਹਨ।

ਭਗਵਾਨ ਕ੍ਰਿਸ਼ਨ ਦੇ ਚਰਿੱਤਰ ਰਾਹੀਂ ਸੂਰਦਾਸ ਨੇ ਪ੍ਰਾਚੀਨ ਤੇ ਪਰੰਪਰਾਵਾਦੀ ਆਦਰਸ਼ਾਂ ਤੇ ਮਰਿਆਦਾ ਦਾ ਜ਼ੋਰਦਾਰ ਖੰਡਨ ਕਰਕੇ ਧਰਮ ਦੇ ਖੇਤਰ ਵਿਚ ਸਹਿਜ ਤੇ ਸੁਭਾਵਿਕ ਪ੍ਰਵਿਰਤੀਆਂ ਦੇ ਆਧਾਰ ਤੇ ਸ਼ਰਧਾਗਤ ਤੇ ਪ੍ਰੇਮ-ਮਈ ਭਗਤੀ ਦਾ ਪੱਖ ਪੂਰਿਆ ਹੈ। ਸੂਰਦਾਸ ਦੀਆਂ ਗੋਪੀਆਂ ਤੇ ਗੋਪ-ਸਮਾਜ ਦੇ ਸਾਧਾਰਨ ਵਰਗ ਨਾਲ ਸਬੰਧਤ ਹਨ। ਉਹ ਸ੍ਰੀ ਕ੍ਰਿਸ਼ਨ ਪ੍ਰਤੀ ਪੂਰੀ ਤਰ੍ਹਾਂ ਸਮਰਪਤ ਹਨ। ਕ੍ਰਿਸ਼ਨ ਦੇ ਪ੍ਰੇਮ ਲਈ ਉਹ ਲੋਕ-ਲਾਜ ਤੇ ਕੁਲ ਦੀ ਮਰਿਆਦਾ ਦੀ ਕੋਈ ਪਰਵਾਹ ਨਹੀਂ ਕਰਦੇ। ਕ੍ਰਿਸ਼ਨ ਪ੍ਰਤੀ ਗੋਪੀਆਂ ਦਾ ਇਤਨਾ ਡੂੰਘਾ ਪ੍ਰੇਮ ਤੇ ਸ਼ਰਧਾ ਹੈ ਕਿ ਉਸ ਦੀ ਮੁਰਲੀ ਦੀ ਤਾਨ ਸੁਣ ਕੇ ਘਰ ਦਾ ਸਾਰਾ ਕੰਮ-ਕਾਜ ਛੱਡ ਕੇ ਦੌੜ ਪੈਂਦੀਆਂ ਹਨ। ਉਸ ਦੇ ਪ੍ਰੇਮ ਵਿਚ ਇਤਨੀ ਮਸਤ ਹਨ ਕਿ ਲੋਕਾਚਾਰ, ਵੇਦ ਦੀ ਮਰਿਆਦਾ, ਧਰਮ ਦੀ ਰੀਤੀ ਅਤੇ ਹੋਰ ਅਨੇਕ ਪ੍ਰਕਾਰ ਦੀਆਂ ਪਾਬੰਦੀਆਂ ਦੀ ਉਲੰਘਣਾ ਕਰਕੇ ਉਸ ਦੇ ਪ੍ਰੇਮ ਵਿਚ ਲੀਨ ਹੋ ਜਾਂਦੀਆਂ ਹਨ। ਸੂਰਦਾਸ ਲਿਖਦਾ ਹੈ ਕਿ :

ਮੇਰੋ ਮਨ ਗੋਪਾਲ ਹਰਿਉ ਰੀ।
ਚਿਤਵਤ ਹੀ ਉਰ ਪੈਠਿ ਨੈਨ ਮਗ,
ਨਾ ਜਾਨੌ ਧੌ ਕਹਾਂ ਧਰਿਉ ਰੀ॥
ਮਾਤਾ ਪਿਤਾ ਪਤਿ ਬੰਧੁ ਸਜਨ ਜਨ,
ਸਖਿ ਆਂਗਨ ਸਭ ਭਵਨ ਭਰਿਉ ਰੀ॥
ਲੋਕ ਵੇਦ ਪ੍ਰਤਿਹਾਰ ਪਹਿਰੂਆ,
ਤਿਨਹੂ ਪੈ ਰਾਖਿਉ ਨ ਪਰਿਉ ਰੀ॥
ਧਰਮ ਧੀਰ ਕੁਲਕਾਨਿ ਕੁੰਚੀ ਕਰਿ,
ਤੇਹਿ ਤਾਰੌ ਦੈ ਦੁਆਰ ਧਰਿਉ ਰੀ॥

× × × ×

ਲਿਉ ਚੁਰਾਇ ਚਿਤੈ ਚਿਤ ਸਜਨੀ,
ਸੂਰ ਸੋ ਮੋ ਤਨੁ ਜਾਤ ਜਰਿਉ ਰੀ॥

ਗੋਪੀਆਂ ਦਾ ਇਹ ਪ੍ਰੇਮ ਉਨਮੁਕਤ ਪ੍ਰੇਮ ਦਾ ਉਦਾਹਰਣ ਹੈ। ਇਸ ਵਿਚ ਕਿਸੇ ਪ੍ਰਕਾਰ ਦਾ ਕੋਈ ਬੰਧਨ ਨਹੀਂ। ਮਨੁੱਖੀ ਮਨ ਦੀ ਸਹਿਜ ਪ੍ਰਵਿਰਤੀ ਦੀ ਇਸ ਵਿਚ ਸਪਸ਼ਟ ਅਭਿਵਿਅਕਤੀ ਹੋਈ ਹੈ। ਚੜ੍ਹਦੀ ਜਵਾਨੀ, ਜਮੁਨਾ ਦਾ ਏਕਾਂਤ ਕਿਨਾਰਾ, ਛਿੱਟਕੀ

ਚਾਂਦਨੀ ਅਤੇ ਕ੍ਰਿਸ਼ਨ ਦਾ ਸੰਗ-ਸਾਥ ਗੋਪੀਆਂ ਨੂੰ ਕਾਮ-ਉਤੇਜਿਤ ਕਰ ਦਿੰਦਾ ਹੈ। ਸੱਚੇ ਪ੍ਰੇਮ ਕਾਰਨ ਗੋਪੀਆਂ ਦੀ ਕਾਮ-ਭਾਵਨਾ ਨੂੰ ਵੇਖਦੇ ਹੋਏ ਕ੍ਰਿਸ਼ਨ ਸਾਰੀਆਂ ਮਰਿਆਦਾਵਾਂ ਤੇ ਆਦਰਸ਼ਾਂ ਦਾ ਉਲੰਘਣ ਕਰ ਜਾਂਦਾ ਹੈ :

ਨਵਲ ਨਿਕੁੰਜ ਨਵਲ ਨਵਲਾ ਮਿਲਿ,
ਨਵਲ ਨਿਕੇਤਨ ਰੁਚਿਰ ਬਨਾਇਓ।
ਵਿਲਸਤ ਵਿਪਿਨ ਵਿਲਾਸ ਵਿਵਿਧ ਵਰ,
ਵਾਰਿਜ ਵਦਨ ਵਿਕਚ ਸਰੁਪਾਏ।
ਲਾਗਤ ਚੰਦ੍ਰ ਮਯੂਖ ਸੁਤਿਆ ਤਨੁ
ਲਤਾ ਭਵਨਿ ਰੰਧਰਨਿ ਮਗ ਆਏ।
ਮਨਹੁੰ ਮਦਨਵੱਲੀ ਪਰ ਹਿਮਕਰ,
ਸੀਚਤ ਸੰਚਿਤ ਸੁਧਾਧਾਰ ਸਤ ਨਾਏ ॥
ਸੁਨਿ ਸੁਨਿ ਸੁਚਿਤ ਸਰਵਨ ਜਿਅ ਸੁੰਦਰੀ,
ਮੌਨ ਕੀਏ ਮੋਦਿਤ ਮਨ ਲਾਏ ॥
ਸੂਰ ਸਖੀ ਰਾਧਾ ਮਾਧੌ ਮਿਲਿ ਕ੍ਰੀੜਤ,
ਰਤਿ ਰਤਿਪਤਿਹਿ ਲਜਾਏ ॥

ਇਸੇ ਤਰ੍ਹਾਂ ਨਗਨ ਸ਼ਿੰਗਾਰ ਅਤੇ ਪ੍ਰੇਮ ਦਾ ਇਕ ਉਦਾਹਰਣ ਹੋਰ ਵੀ ਹੈ। ਹੇਠ ਲਿਖੇ ਪਦ ਵਿਚ ਖੁਲ੍ਹੀ ਰਤੀ-ਕ੍ਰੀੜਾ ਦਾ ਵਰਣਨ ਹੋਇਆ ਹੈ :

ਹਰਖਿ ਪਿਅ ਪ੍ਰੇਮ ਤਿਅ ਅੰਕ ਲੀਨਹੀ,
ਪਿਆ ਬਿਨ ਬਸਨ ਕਰਿ ਉਲਟਿ ਧਰਿ ਭੁਜਨ ਧਰਿ,
ਸੁਰਤਿ ਰਤਿ ਪੂਰਿ ਅਤਿ ਨਿਬਲ ਕੀਨਹੀ ॥
ਅਪਨੇ ਕਰ ਨਖਨਿ ਅਲਕ ਕੁਰਵਾਰ ਹੀਂ,
ਕਬਹੂੰ ਬਾਂਧੇ ਅਤਿਹਿ ਲਗਤ ਲੋਭਾ।
ਕਬਹੁੰ ਮੁਖ ਮੋਰਿ ਚੁੰਬਨ ਦੇਤ ਹਰਖ ਹਵੈ,
ਅਧਰ ਭਰਿ ਦਮਨ ਵਹ ਉਨਹਿ ਸੋਭਾ ॥
ਬਹੁਰਿ ਉਪਜਿਉ ਕਾਮ ਰਾਧਿਕਾ ਪਤੀ ਸਿਆਮ,
ਮਗਨ ਰਸ ਤਾਮ ਨਹਿ ਤਨੁ ਸੰਭਾਰੈ।
ਸੂਰ ਪ੍ਰਭੂ ਨਵਲ ਨਵਲਾ ਨਵਲ ਕੁੰਜ ਗ੍ਰਹ,
ਅੰਤ ਨਹਿ ਲਹਤ ਦੋਊ ਰਤਿ ਵਿਹਾਰੈ ॥

ਅਜਿਹੇ ਪਦਾਂ ਨੂੰ ਲੈ ਕੇ ਵਿਦਵਾਨਾਂ ਨੇ ਸੂਰਦਾਸ ਦੀ ਸਮਾਜਕ ਚੇਤਨਾ ਤੇ ਸੰਦੇਹ ਪ੍ਰਗਟ ਕੀਤਾ ਹੈ, ਪਰ ਇਹ ਪਦ ਕਿਸੇ ਕਾਮ-ਸ਼ਾਸਤਰ ਦੀ ਵਿਆਖਿਆ ਨਹੀਂ ਕਰਦੇ ਅਤੇ ਨਾ ਹੀ ਇਨ੍ਹਾਂ ਦੇ ਆਧਾਰ ਤੇ ਸੂਰਦਾਸ ਦੀ ਭਗਤੀ, ਸ਼ਰਧਾ ਅਤੇ ਆਸਥਾ ਤੇ ਕਿੰਤੂ ਲਗਾਇਆ ਜਾ ਸਕਦਾ ਹੈ। ਅਜਿਹੇ ਪਦ ਸਹਿਜ-ਸੁਭਾਵਿਕ ਤੇ ਮਨੋਵਿਗਿਆਨਕ ਦ੍ਰਿਸ਼ਟੀ

ਤੋਂ ਉਨਮੁਕਤ ਪ੍ਰੇਮ ਦੇ ਉਦਾਹਰਣ ਹੀ ਨਹੀਂ ਸਗੋਂ ਸੂਰਦਾਸ ਦੀ ਪਵਿੱਤਰ ਸ਼ਰਧਾ ਦਾ ਵੀ ਉਦਘਾਟਨ ਕਰਦੇ ਹਨ। ਗੋਪੀਆਂ ਸੱਚੇ ਪ੍ਰੇਮ ਦਾ ਪ੍ਰਤੀਕ ਹਨ ਤੇ ਪ੍ਰੇਮ ਦੇ ਖੇਤਰ ਵਿਚ ਲੋਕ-ਮਰਿਆਦਾ ਅਤੇ ਦੂਜੇ ਸਮਾਜਕ-ਪਰਿਵਾਰਕ ਬੰਧਨ ਵਿਅਰਥ ਹਨ। ਪਰ ਗੋਪੀਆਂ ਜਾਂ ਸ੍ਰੀ ਕ੍ਰਿਸ਼ਨ ਕਾਮ-ਭਾਵ ਦੇ ਅਧੀਨ ਹੋ ਕੇ ਇਸ ਪ੍ਰਕਾਰ ਦੀ ਰਾਸ-ਲੀਲਾ ਨਹੀਂ ਕਰਦੇ। ਗੋਪੀਆਂ ਅਜਿਹੀ ਰਾਸ-ਲੀਲਾ ਵਿਚ ਭਾਗ ਲੈਂਦੀਆਂ ਹੋਇਆਂ ਵੀ ਪ੍ਰਭੂ ਦੇ ਚਰਨਾਂ ਦਾ ਧਿਆਨ ਕਰਦਿਆਂ ਹਨ :

ਕਬਹੂੰ ਮਗਨ ਹਰਿ ਕੇ ਨੇਹ।
ਸਿਆਮ ਸੰਗ ਨਿਸਿ ਸੁਰਤਿ ਕੈ ਸੁਖ ਭੂਲੀ ਅਪਨ ਦੇਹ।
ਜਬਹਿ ਆਵਤਿ ਸੁਧਿ ਸਖਿਨ ਕੀ ਰਹਿਤ ਅਤਿ ਸਰਮਾਈ।
ਤਬ ਕਰਤਿ ਹਰਿ ਧਿਆਨ ਹਿਰਦੈ ਚਰਣ ਕਮਲ ਮਨਾਇ।

ਸੰਜੋਗ ਵਿਚ ਤਾਂ ਗੋਪੀਆ ਨੂੰ ਅਥਾਹ ਸੁਖ ਮਿਲਦਾ ਹੀ ਹੈ, ਪਰ ਵਿਜੋਗ ਵਿਚ ਵੀ ਉਹ ਸ੍ਰੀ ਕ੍ਰਿਸ਼ਨ ਦਾ ਨਾਮ ਰੱਟਦੀਆਂ ਹਨ :

ਆਜੁ ਰੈਨਿ ਨਹੀਂ ਨੀਂਦ ਪਰੀ ॥
ਲਾਗਤ ਗਨਤ ਗਗਨ ਕੇ ਤਾਰੇ,
ਰਸਨਾ ਰਟਤ ਗੋਬਿੰਦ ਹਰੀ ॥

ਸ੍ਰੀ ਕ੍ਰਿਸ਼ਨ ਦੇ ਜੀਵਨ-ਚਰਿੱਤ ਰਾਹੀਂ ਸੂਰਦਾਸ ਨੇ ਧਰਮ ਦੇ ਖੇਤਰ ਵਿਚ ਭਗਤੀ-ਪਰਕ ਨੈਤਿਕਤਾ ਦੀ ਸਥਾਪਨਾ ਕੀਤੀ ਹੈ, ਉਸ ਦੇ ਸਬੰਧ ਵਿਚ ਡਾ. ਚੰਦਰ ਭਾਨ ਰਾਵਤ ਨੇ ਲਿਖਿਆ ਹੈ ਕਿ :

"ਮਰਿਆਦਾ ਆਦਰਸ਼ ਤੋਂ ਪ੍ਰੇਰਿਤ ਹੁੰਦੀ ਹੈ ਤੇ ਆਦਰਸ਼ ਸਾਡਾ ਲਕਸ਼ ਹੈ। ਆਨੰਦ ਮਨੁੱਖ ਦੀ ਮੂਲ ਪ੍ਰਵਿਰਤੀ ਹੈ। ਸ੍ਰੀ ਕ੍ਰਿਸ਼ਨ ਆਨੰਦ-ਕੰਦ ਹੈ। ਉਸ ਦੀਆਂ ਲੀਲਾਵਾਂ ਵਿਚ ਸਹਿਜ ਆਨੰਦ ਦੀ ਸ਼ਕਤੀਆਂ ਦਾ ਵਿਲਾਸ ਹੈ। ਇਸ ਲਈ ਉਹ ਮਨੁੱਖ ਦੇ ਸਹਿਜ ਆਕਰਸ਼ਣ ਦਾ ਕੇਂਦਰ ਬਣ ਜਾਂਦਾ ਹੈ। ਸਾਡੀ ਮਧੁਰ ਲੌਕਿਕਤਾ ਇਕ ਨਵੀਂ ਸੁੰਦਰਤਾ ਗ੍ਰਹਿਣ ਕਰਨ ਲਗਦੀ ਹੈ। ਕ੍ਰਿਸ਼ਨ ਚਰਿੱਤ੍ਰ ਦੇ ਲੋਕ ਤੋਂ ਹਟਵੇਂ ਸੰਕੇਤ ਵੀ ਆਤੰਕ ਦੀ ਥਾਂ ਰਸ-ਸ੍ਰਿਸ਼ਟੀ ਕਰਦੇ ਹਨ। ਇਸ ਅਰਥ ਵਿਚ ਕ੍ਰਿਸ਼ਨ ਮੋਹਨ ਹੈ। ਇਸ ਕੇਂਦਰ ਦੇ ਨੇੜੇ-ਤੇੜੇ ਸਾਰੇ ਭਾਵ ਸਹਿਜ ਰੂਪ ਵਿਚ ਹਨ। ਕ੍ਰਿਸ਼ਨ ਲੀਲਾ ਦੇ ਸਾਰੇ ਪਾਤਰ ਬਨਾਵਟੀ ਛਾਂ ਤੋਂ ਮੁਕਤ ਹੋ ਕੇ ਭਾਵ ਦੇ ਪ੍ਰਤੀ ਇਮਾਨਦਾਰ ਹਨ। ਰਾਮ ਨੇ ਸੁਗਰੀਵ ਦੀ ਮਿੱਤਰਤਾ ਲਈ ਇਕ ਵਾਰ ਮਰਿਆਦਾ ਭੰਗ ਕੀਤੀ ਸੀ। ਕ੍ਰਿਸ਼ਨ ਦਾ ਜੀਵਨ ਮਰਿਆਦਾ-ਭੰਗ ਦੀ ਇਕ ਲੜੀ ਹੈ। ਸਹਾਇਤਾ ਲਈ ਆਏ ਹੋਏ ਦੁਰਜੋਧਨ ਨਾਲ ਛਲਪੂਰਨ ਕੂਟਨੀਤੀ ਦਾ ਵਿਵਹਾਰ ਕੀਤਾ, ਆਪਣਾ ਵਚਨ ਭੰਗ ਕਰਕੇ ਭੀਸ਼ਮ ਦੇ ਵਿਰੁੱਧ ਸ਼ਸਤਰ ਗ੍ਰਹਿਣ ਕੀਤਾ। ਨਿਹੱਥੇ ਕਰਣ ਤੇ ਵਾਰ ਕਰਨ ਲਈ ਅਰਜੁਨ ਨੂੰ ਪ੍ਰੇਰਣਾ ਦਿਤੀ। ਭੀਮ ਦੇ ਪੁੱਤਰ ਘਟੋਤਕਚ ਦੀ ਬਲੀ ਵੀ ਮਿੱਤਰ ਦੀ ਰੱਖਿਆ ਲਈ ਕੀਤੀ। ਇਹ ਮਹਾਭਾਰਤ ਦੇ ਰਣਖੇਤਰ ਵਿਚ ਸਖਾ-ਭਾਵ ਦੀ ਰੱਖਿਆ ਵਿਚ ਮਰਿਆਦਾ-ਭੰਗ ਦਾ ਵਾਤਾਵਰਣ ਸੀ।

ਬਿਰਜ ਭੂਮੀ ਵਿਚ ਤਾਂ ਮਰਿਆਦਾ ਦਾ ਅਸਤਿਤਵ ਹੀ ਸਵੀਕਾਰ ਨਹੀਂ ਕੀਤਾ ਗਿਆ। ਉਥੇ ਤਾਂ ਲੋਕ-ਵੇਦ ਦੀ ਮਰਿਆਦਾ ਦੇ ਬੰਧਨ ਨੂੰ ਤੋੜਨਾ ਪ੍ਰੇਮ ਦੇ ਸੱਚੇ ਮੁੱਲ ਦੇ ਨਿਰਵਾਹ ਲਈ ਅਨਿਵਾਰੀ ਹੋ ਗਿਆ। ਜਿਥੇ ਰਾਮ ਦਾ ਵਿਅਕਤਿਤਵ ਮਰਿਆਦਾ ਦੀ ਸਵੀਕ੍ਰਿਤੀ ਦੇ ਸਹਾਰੇ ਉੱਦਾਤ ਅਤੇ ਵਿਕਸਿਤ ਹੋਇਆ ਉਥੇ ਕ੍ਰਿਸ਼ਨ ਨੇ ਮਰਿਆਦਾ ਨੂੰ ਲਲਕਾਰਨਾ ਹੀ ਜੀਵਨ ਦੀ ਸਹਿਜ ਗਤੀ ਦੀ ਰੱਖਿਆ ਲਈ ਜ਼ਰੂਰੀ ਸਮਝਿਆ। ਮਰਿਆਦਾ ਦੇ ਮੁੱਲ ਦੀ ਥਾਂ ਮਨੁੱਖੀ ਮੁੱਲ ਦੀ ਸਥਾਪਨਾ ਦਾ ਇਹ ਉਪਕ੍ਰਮ ਸੀ। ਮਰਿਆਦਾ-ਭੰਗ ਕਰਕੇ ਵੀ ਕ੍ਰਿਸ਼ਨ ਨੇ ਅਮਰਿਆਦਾ ਦੀ ਸਥਿਤੀ ਨੂੰ ਨਹੀਂ ਆਉਣ ਦਿਤਾ। ਉਸਨੇ ਮਰਿਆਦਾ ਕਥਿਤ ਸਥਿਤੀ ਨੂੰ ਸਵੀਕਾਰ ਕਰਨ ਦੀ ਥਾਂ ਸਹਿਜ ਗਤੀ ਨੂੰ ਸਵੀਕਾਰ ਕੀਤਾ। ਉਸ ਦੀ ਦ੍ਰਿਸ਼ਟੀ ਤੋਂ ਪੂਰਾ ਮਨੁੱਖ ਕਦੇ ਵੀ ਉਹਲੇ ਨਹੀਂ ਹੋਇਆ। ਮਰਿਆਦਾ, ਸਭਿਅਤਾ ਅਤੇ ਸੰਸਕ੍ਰਿਤੀ ਦਾ ਪਰਦਾ ਪਾ ਕੇ ਸਾਡੇ ਮੌਲਿਕ ਮਨ ਨੂੰ ਢੱਕਣਾ ਚਾਹੁੰਦੀ ਹੈ। ਪਰ ਮੌਲਿਕ ਮਨ ਆਪਣੀ ਅਭਿਵਿਅਕਤੀ ਕਰਕੇ ਰਹਿੰਦਾ ਹੈ। ਆਪਣੇ ਪ੍ਰਕ੍ਰਿਤਕ ਲਗਨ ਅਸਤਿਤਵ ਦਾ ਸਾਖਿਆਤ-ਕਾਰ ਵੀ ਨਿਸ਼ਚਿਤ ਰੂਪ ਨਾਲ ਕੁਝ ਖਿਣਾਂ ਦਾ ਸੱਚ ਜ਼ਰੂਰ ਹੈ।"[1] ਡਾ. ਰਾਵਤ ਨੇ ਸਮਕਾਲੀ ਪਰਿਸਥਿਤੀਆਂ ਨੂੰ ਵੇਖਦੇ ਹੋਏ ਮਨੋਵਿਗਿਆਨ ਦੇ ਅਧਾਰ ਤੇ ਸੂਰਦਾਸ ਦੇ ਧਰਮਗਤ ਨੈਤਿਕ ਆਦਰਸ਼ ਬਾਰੇ ਉਪਰੋਕਤ ਕਥਨ ਕਹੇ ਹਨ। ਡਾ. ਪਰਸੂਰਾਮ ਚਤੁਰਵੇਦੀ ਦਾ ਮੱਤ ਕੁਝ ਅਜਿਹਾ ਹੀ ਹੈ। ਉਸ ਨੇ ਲਿਖਿਆ ਹੈ ਕਿ, "ਆਰਿਆ ਪੰਥ ਮਰਿਆਦਾ ਦਾ ਮਾਰਗ ਹੈ। ਇਸ ਰਸਤੇ ਤੇ ਚਲਦੇ ਹੋਏ ਮਨੁੱਖ ਨੂੰ ਦੂਜਿਆਂ ਦਾ ਵੀ ਧਿਆਨ ਰਖਣਾ ਪੈਂਦਾ ਹੈ। ਹਰੇਕ ਹਿੱਤਕਾਰੀ ਨਿਯਮਾਂ ਦੇ ਪਾਲਨ ਵਿਚ ਤਾਂ ਸਾਰੇ ਹੀ ਸੁਤੰਤਰ ਹਨ ਪਰ ਸਮਾਜਕ ਸਰਬ ਹਿੱਤਕਾਰੀ ਨਿਯਮਾਂ ਦੇ ਪਾਲਨ ਵਿਚ ਸਾਰਿਆਂ ਨੂੰ ਪਰਤੰਤਰ ਰਹਿ ਕੇ ਕੰਮ ਕਰਨਾ ਪੈਂਦਾ ਹੈ। ਵਿਸ਼ਵ ਦਾ ਸੰਚਾਲਨ ਇਸੇ ਪੱਧਤੀ ਨਾਲ ਹੁੰਦਾ ਹੈ। ਪਰ ਜ਼ਿਹੜਾ ਵਿਸ਼ਵ ਤੋਂ ਸਬੰਧ ਤੋੜ ਕੇ, ਉਸ ਵੱਲ ਲਿਵ ਲਾਉਂਦਾ ਹੈ ਅਤੇ ਜਿਸ ਨੂੰ ਪ੍ਰਾਪਤ ਵੀ ਕਰ ਚੁਕਾ ਹੈ ਉਸ ਲਈ ਮਰਿਆਦਾ ਦੇ ਅਜਿਹੇ ਬੰਧਨ, ਪਰਾਧੀਨਤਾ ਦੀ ਇਹ ਜ਼ੰਜ਼ੀਰ ਵਿਅਰਥ ਹਨ। ਇਨ੍ਹਾਂ ਤੋਂ ਤਾਂ ਇਹ ਉਪਰ ਉਠ ਚੁਕਾ ਹੈ, ਸਵਾਧੀਨ ਹ ਕੇ ਪ੍ਰਭੂ ਦਾ ਏਕਾਂਤ ਖੁਲਾ ਖਲਾਸਾ ਪ੍ਰੇਮੀ ਬਣ ਗਿਆ ਹੈ। ਇਸੇ ਲਈ ਸੂਰਦਾਸ ਦੀਆਂ ਗੋਪੀਆਂ ਰਾਗਾਨੁਗਾ ਪ੍ਰੇਮਾ ਭਗਤੀ ਦੀ ਇਸ ਮਰਿਆਦਾ ਹੀਨਤਾ ਨੂੰ ਪ੍ਰੇਮ ਦੇ ਰਸਤੇ ਵਿਚ ਅੜਚਨ ਦੀਆਂ ਜੰਜ਼ੀਰਾਂ ਸਮਝ ਕੇ ਤੋੜ ਦਿੰਦੀਆਂ ਹਨ।"[2]

ਅਸਲ ਵਿਚ ਭਗਤੀ ਦੇ ਖੇਤਰ ਵਿਚ ਸੂਰਦਾਸ ਨੇ ਲੋਕ ਮਰਿਆਦਾ ਦਾ ਬਹੁਤਾ ਧਿਆਨ ਨਹੀਂ ਰਖਿਆ। ਭਗਤੀ ਵਿਚ ਇਹ ਕਥਨ ਬੜਾ ਪ੍ਰਸਿੱਧ ਹੈ ਕਿ, 'ਜਿਥੇ ਪ੍ਰੇਮ ਹੈ ਉਥੇ ਨੇਮ ਨਹੀਂ ਤੇ ਜਿਥੇ ਨੇਮ ਹੈ ਉਥੇ ਪ੍ਰੇਮ ਨਹੀਂ।" ਸਮਾਜਕ ਵਿਵਸਥਾ ਕੁਝ ਵਿਸ਼ੇਸ਼ ਨਿਯਮਾਂ ਤੇ ਆਧਾਰਤ ਹੁੰਦੀ ਹੈ ਪਰ ਸੱਚੀ ਭਗਤੀ ਤੇ ਆਪਣੇ ਇਸ਼ਟ ਪ੍ਰਤੀ ਸੱਚਾ ਪ੍ਰੇਮ

---

[1]ਡਾ ਚਦਰ ਭਾਨ ਰਾਵਤ, 'ਸੂਰ ਸਾਹਿਤ : ਨਵ ਮੂਲਾਂਕਣ', ਪੰਨਾ 133-134

[2]ਮੁਨਸ਼ੀ ਰਾਮ ਸ਼ਰਮਾ, ਸੂਰ-ਸੌਰਭ' ਪੰਨਾ 335

ਕਿਸੇ ਪ੍ਰਕਾਰ ਦੇ ਨਿਯਮਾਂ ਨੂੰ ਨਹੀਂ ਮੰਨਦਾ। ਦੂਜੀ ਗੱਲ ਇਹ ਹੈ ਕਿ ਸੂਰਦਾਸ ਦੇ ਸਾਰੇ ਪਾਤਰ ਅਧਿਆਤਮਕ ਭਗਤੀ ਤੇ ਅਲੌਕਿਕ ਪ੍ਰੇਮ ਦੇ ਪ੍ਰਤੀਕ ਹਨ। ਭਾਗਵਤ ਪੁਰਾਣ ਵਿਚ ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਨੂੰ ਅਲੌਕਿਕ ਤੇ ਅਧਿਆਤਮਕ ਪ੍ਰਤੀਕ ਦੇ ਰੂਪ ਵਿਚ ਸਵੀਕਾਰ ਕੀਤਾ ਗਿਆ ਹੈ। ਉਦਾਹਰਣ ਲਈ ਜਦ ਗੋਪੀਆ ਨਹਾ ਰਹੀਆਂ ਹੁੰਦੀਆਂ ਹਨ ਤਾਂ ਸ੍ਰੀ ਕ੍ਰਿਸ਼ਨ ਉਨ੍ਹਾਂ ਦੇ ਸਾਰੇ ਕਪੜੇ ਚੁੱਕ ਲੈਂਦਾ ਹੈ ਤੇ ਗੋਪੀਆਂ ਨੂੰ ਨੰਗਾ ਹੋਣ ਤੇ ਮਜਬੂਰ ਕਰਦਾ ਹੈ। ਲੌਕਿਕ, ਸੰਸਾਰਕ ਤੇ ਸਮਾਜਕ ਦ੍ਰਿਸ਼ਟੀ ਤੋਂ ਵੇਖਿਆਂ ਸ੍ਰੀ ਕ੍ਰਿਸ਼ਨ ਦਾ ਅਜਿਹਾ ਕਰਨਾ ਅਨੈਤਿਕਤਾ ਮੰਨੀ ਜਾਵੇਗੀ। ਪਰ ਭਾਗਵਤਕਾਰ ਨੇ ਇਸਨੂੰ ਸ੍ਰੀ ਕ੍ਰਿਸ਼ਨ ਦੀ ਅਧਿਆਤਮਕ ਲੀਲਾ ਮੰਨਦੇ ਹੋਏ ਲਿਖਿਆ ਹੈ ਕਿ, "ਆਤਮਾ ਦੀ ਨਗਨ ਅਵਸਥਾ (ਉਪਾਧਿ ਰਹਿਤ) ਹੀ ਪਰਮਾਤਮਾ ਦੀ ਉਪਲੱਬਧੀ ਹੈ। ਇਸ ਲਈ ਜਾਂ ਤਾਂ ਜੀਵ ਨੂੰ ਆਪਣੇ ਆਪ ਨਗਨ ਰੂਪ ਵਿਚ ਆਤਮਾ ਨੂੰ ਪਰਮਾਤਮਾ ਵਿਚ ਲੀਨ ਕਰਨ ਦਾ ਜਤਨ ਕਰਨਾ ਚਾਹੀਦਾ ਹੈ ਜਾਂ ਇਸ ਤਰ੍ਹਾਂ ਆਤਮ-ਸਮਰਪਣ ਕਰ ਦੇਣਾ ਚਾਹੀਦਾ ਹੈ ਕਿ ਪਰਮਾਤਮਾ ਨੂੰ ਆਪ ਹੀ ਉਪਾਧਿ ਗ੍ਰਸਤ ਆਤਮਾ ਦੇ ਵਿਕਾਰ ਰੂਪੀ ਬਸਤਰਾਂ ਦਾ ਅਪਹਰਨ ਕਰਕੇ ਉਸ ਨੂੰ ਆਤਮ-ਅਰਪਿਤ ਕਰ ਦੇਵੇ।" ਗੋਪੀਆਂ ਦੇ ਚੀਰ-ਹਰਨ ਦੀ ਇਹ ਲੀਲਾ ਬਿਲਕੁਲ ਅਲੌਕਿਕ ਤੇ ਅਧਿਆਤਮਕ ਹੈ। ਇਸੇ ਤਰ੍ਹਾਂ ਕ੍ਰਿਸ਼ਨ ਦੀਆਂ ਹੋਰ ਵੀ ਕਈ ਲੀਲਾਵਾਂ ਅਧਿਆਤਮਕ ਅਰਥ ਰਖਦੀਆਂ ਹਨ। ਸੂਰਦਾਸ ਸੁਆਮੀ ਵਲੱਭਾਚਾਰੀਆ ਦਾ ਅਨੁਆਈ ਸੀ ਤੇ ਵਲੱਭਾਚਾਰੀਆ ਦਾ ਇਹ ਦ੍ਰਿੜ ਵਿਸ਼ਵਾਸ਼ ਸੀ ਕਿ ਲੌਕਿਕ ਪ੍ਰੇਮ ਹੀ ਅਲੌਕਿਕ ਪ੍ਰੇਮ ਦਾ ਆਧਾਰ ਹੁੰਦਾ ਹੈ। ਲੌਕਿਕ ਦ੍ਰਿਸ਼ਟੀ ਤੋਂ ਸ੍ਰੀ ਕ੍ਰਿਸ਼ਨ ਦੀ ਪ੍ਰੇਮ-ਲੀਲਾ ਭਾਵੇਂ ਮਰਿਆਦਾਹੀਨ ਤੇ ਅਨੈਤਿਕ ਪ੍ਰਤੀਤ ਹੋਵੇ ਪਰ ਅਲੌਕਿਕ ਤੇ ਅਧਿਆਤਮਕ ਦ੍ਰਿਸ਼ਟੀ ਤੋਂ ਇਸ ਨੂੰ ਸੱਚੀ ਭਗਤੀ, ਸ਼ਰਧਾ, ਆਤਮ-ਸਮਰਪਣ ਤੇ ਆਸਥਾ ਦਾ ਪ੍ਰਤੀਕ ਮੰਨਿਆ ਜਾ ਸਕਦਾ ਹੈ।

**ਗੁਰੂ-ਭਗਤੀ :**

ਭਾਰਤੀ ਧਾਰਮਿਕ ਸਾਧਨਾ ਵਿਚ ਭਗਤੀ ਦੁਆਰਾ ਪ੍ਰਭੂ ਦੀ ਪ੍ਰਾਪਤੀ ਲਈ ਗੁਰੂ ਦੀ ਸੇਵਾ ਅਤੇ ਉਸ ਦੀ ਕਿਰਪਾ ਨੂੰ ਬੜਾ ਮਹਤਵਪੂਰਨ ਮੰਨਿਆ ਗਿਆ ਹੈ। ਗੁਰੂ ਦੀ ਕਿਰਪਾ ਤੋਂ ਬਿਨਾ ਨਾ ਤਾਂ ਭਗਤੀ ਹੋ ਸਕਦੀ ਹੈ, ਨਾ ਪ੍ਰਭੂ ਦਾ ਨਾਮ-ਸਿਮਰਨ ਹੋ ਸਕਦਾ ਹੈ ਅਤੇ ਨਾ ਹੀ ਉਸ ਦੀ ਪ੍ਰਾਪਤੀ ਹੋ ਸਕਦੀ ਹੈ। ਗੁਰੂ ਆਪਣੇ ਸ਼ਿੱਸ਼ ਨੂੰ ਪਰਮਾਤਮਾ ਦੇ ਨਾਮ ਦਾ ਰਹੱਸ ਸਮਝਾਉਂਦਾ ਹੈ, ਉਸ ਦੀ ਆਤਮਾ ਤੇ ਪਏ ਮਾਇਆ ਦੇ ਵਿਕਾਰਾਂ ਨੂੰ ਦੂਰ ਕਰਦਾ ਹੈ ਤੇ ਪਰਮਾਤਮਾ ਨਾਲ ਉਸ ਦਾ ਸ਼ਾਖਿਆਤਕਾਰ ਕਰਵਾਉਂਦਾ ਹੈ। ਮੱਧਕਾਲ ਵਿਚ ਸਾਰੇ ਸੰਤਾਂ ਤੇ ਭਗਤਾਂ ਦਾ ਇਹ ਦ੍ਰਿੜ੍ਹ ਵਿਸਵਾਸ ਸੀ ਕਿ ਗੁਰੂ ਦੀ ਸੇਵਾ ਕਰਕੇ ਉਸ ਦੀ ਕਿਰਪਾ ਜ਼ਰੂਰ ਪ੍ਰਾਪਤ ਕਰਨੀ ਚਾਹੀਦੀ ਹੈ। ਧਰਮ ਦੇ ਖੇਤਰ ਵਿਚ ਭਗਤੀ-ਪਰਕ ਇਸ ਆਦਰਸ਼ ਦੀ ਪਾਲਨਾ ਕਰਦੇ ਹੋਏ ਸੂਰਦਾਸ ਨੇ ਆਪਣੇ ਗੁਰੂ ਪ੍ਰਤੀ ਸਰਵੋਤਮ ਭਾਵ ਵਿਅਕਤ ਕੀਤਾ ਹੈ :

ਭਰੋਸੋ ਦ੍ਰਿੜ੍ਹ ਇਨ ਚਰਨਨ ਕੇਰੋ।
ਸ੍ਰੀ ਵਲੱਭ ਨਖ ਚੰਦ੍ਰ ਛਟਾ ਬਿਨੁ,

ਸਭ ਜਗ ਮਾਂਝ ਅੰਧੇਰੋ ॥

ਸੂਰਦਾਸ ਦੇ ਕਾਵਿ ਵਿਚ ਕੁਝ ਸ਼ਬਦ ਅਜਿਹੇ ਵੀ ਮਿਲਦੇ ਹਨ, ਜਿਨ੍ਹਾਂ ਵਿਚ ਵਲੱਭ ਸ਼ਬਦ ਗੁਰੂ ਅਤੇ ਹਰਿ ਦੋਹਾਂ ਅਰਥਾਂ ਨੂੰ ਪ੍ਰਗਟ ਕਰਦਾ ਹੈ। ਅਜਿਹੀ ਥਾਂ ਤੇ ਸੂਰ ਦੀ ਬਿਰਤੀ ਗੁਰੂ ਤੇ ਹਰਿ ਦੇ ਅਭੇਦ ਵਿਚ ਲੀਨ ਜਾਪਦੀ ਹੈ :

1. ਸ੍ਰੀ ਵਲੱਭ ਅਬਕੀ ਬੇਰ ਉਬਾਰੋ।
   ਸਬ ਪਤਿਤਨ ਮੇਂ ਵਿਖਿਆਤ ਪਤਿਤ ਹੌਂ,
2. ਸ੍ਰੀ ਵਲੱਭ ਭਲੇ ਬੁਰੇ ਤੋਊ ਤੇਰੇ।
   ਤੁਮਹਿ ਹਮਾਰੀ ਲਾਜ ਬੜਾਈ,
   ਬਿਨਤੀ ਸੁਨ ਪ੍ਰਭੂ ਮੇਰੇ ॥

ਇਹ ਗੁਰੂ ਲਈ ਇਕ ਪ੍ਰਕਾਰ ਦਾ ਆਤਮ-ਸਮਰਪਨ ਹੈ, ਜਿਹੜਾ ਪ੍ਰਭੂ ਲਈ ਆਤਮ ਨਿਵੇਦਨ ਦੀ ਭੂਮਿਕਾ ਤਿਆਰ ਕਰਦਾ ਹੈ।

ਧਾਰਮਿਕ ਸਾਧਨਾ ਦੇ ਖੇਤਰ ਵਿਚ ਸੂਰਦਾਸ ਨੇ ਗੁਰੂ-ਸੇਵਾ ਤੇ ਗੁਰੂ ਭਗਤੀ ਤੋਂ ਇਲਾਵਾ ਪ੍ਰਭੂ-ਭਗਤੀ ਹਰਿ ਨਾਮ ਸਿਮਰਨ, ਸਾਧ-ਸੰਗਤ ਅਤੇ ਮਾਇਆ ਦੇ ਵਿਕਾਰਾਂ ਤੋਂ ਰਹਿਤ ਹੋਣ ਦੇ ਆਦਰਸ਼ਾਂ ਤੇ ਜ਼ੋਰ ਦਿਤਾ ਹੈ। ਪ੍ਰਭੂ-ਭਗਤੀ, ਹਰਿ ਨਾਮ ਸਿਮਰਨ ਤੇ ਸਾਧ-ਸੰਤਾਂ ਦੀ ਸੰਗਤ ਤੇ ਸੇਵਾ ਕਰਨ ਵਾਲੇ ਦਾ ਹਉਮੈ ਸ਼ਾਂਤ ਹੋ ਜਾਂਦਾ ਹੈ, ਉਸੇ ਦਾ ਮਨ ਨਿਰਮਲ ਤੇ ਪ੍ਰਵਿੱਤਰ ਹੋ ਜਾਂਦਾ ਹੈ ਤੇ ਸੰਸਾਰ ਦੀ ਮੋਹ-ਮਮਤਾ ਦਾ ਉਸ ਤੇ ਕੋਈ ਅਸਰ ਨਹੀਂ ਹੁੰਦਾ। ਪ੍ਰਭੂ ਤੇ ਦ੍ਰਿੜ੍ਹ ਵਿਸ਼ਵਾਸ ਮਨੁੱਖ ਨੂੰ ਸੰਸਾਰਕ ਦੁੱਖਾਂ-ਕਸ਼ਟਾਂ ਨੂੰ ਸਹਾਰਨ ਦੀ ਸ਼ਕਤੀ ਪ੍ਰਦਾਨ ਕਰਦਾ ਹੈ। ਉਸ ਨੂੰ ਅਧਿਆਤਮਕ ਸ਼ਕਤੀ ਦੇ ਕੇ ਆਤਮ-ਵਿਸ਼ਵਾਸ ਜਗਾਉਂਦਾ ਹੈ ਤੇ ਨਿਰਭੈ ਬਣਾਉਂਦਾ ਹੈ। ਇਸੇ ਲਈ ਸੂਰਦਾਸ ਨੇ ਪਰਮਾਤਮਾ ਦੀ ਭਗਤੀ ਤੇ ਵਧੇਰੇ ਜ਼ੋਰ ਦਿਤਾ। ਭਾਵੇਂ ਉਸਦਾ ਇਸ਼ਟ ਲੀਲਾਧਾਰੀ ਸੀ, ਪਰ ਉਸ ਦਾ ਅਲੌਕਿਕ ਚਰਿੱਤ ਦੁਸ਼ਟ-ਦਮਨ ਵਾਲਾ ਵੀ ਸੀ। ਉਸ ਦਾ ਅਜਿਹਾ ਸ਼ਕਤੀਸ਼ਾਲੀ ਰੂਪ ਹੀ ਭਗਤਾਂ ਵਿਚ ਅਧਿਆਤਮਕ ਸ਼ਕਤੀ ਪੈਦਾ ਕਰਦਾ ਹੈ ਤਾਂ ਜੋ ਉਹ ਅਨਿਆਂ ਵਿਰੁੱਧ ਲੜ ਸਕਣ, ਮਨੁੱਖਤਾ ਦੀ ਰੱਖਿਆ ਲਈ ਅਤੇ ਦੇਸ਼ ਦੀ ਸੁਤੰਤਰਤਾ ਲਈ ਹਰ ਕੁਰਬਾਨੀ ਕਰ ਸਕਣ।

**ਸਮਾਜਕ ਨੈਤਿਕ ਮੁੱਲ :**

ਭਾਵੇਂ ਸੂਰਦਾਸ ਦਾ ਜੀਵਨ-ਲਕਸ਼ ਸ੍ਰੀ ਕ੍ਰਿਸ਼ਨ ਦੇ ਜੀਵਨ ਦਾ ਲੀਲਾਗਾਨ ਤੇ ਉਸ ਦੀ ਭਗਤੀ ਦਾ ਪ੍ਰਚਾਰ ਕਰਨਾ ਸੀ, ਪਰ ਉਸ ਦੇ ਕਾਵਿ ਵਿਚ ਕਈ ਥਾਵਾਂ ਤੇ ਸਮਾਜਕ ਮੁੱਲਾਂ ਦਾ ਵੀ ਪ੍ਰਤਿਪਾਦਨ ਹੋਇਆ ਹੈ। ਸਮਾਜ ਦੀ ਇਕਾਈ ਪਰਿਵਾਰ ਹੈ ਤੇ ਇਕ ਚੰਗੇ ਪਰਿਵਾਰ ਵਿਚ ਆਪਸੀ ਸਹਿਯੋਗ ਬਹੁਤ ਜ਼ਰੂਰੀ ਹੈ। ਜੇਕਰ ਕੋਈ ਪੁੱਤਰ ਕੁਲ-ਘਾਤਕ ਘਰ-ਪਰਿਵਾਰ ਨੂੰ ਕਲੰਕਿਤ ਕਰਨ ਵਾਲਾ ਅਤੇ ਨੀਚ ਆਚਰਣ ਦਾ ਹੈ ਤਾਂ ਅਜਿਹੇ ਕੁਕਰਮੀ ਪੁੱਤਰ ਦਾ ਨਾ ਹੋਣਾ ਹੀ ਅੱਛਾ ਹੈ। ਇਸੇ ਤਰ੍ਹਾਂ ਜੇਕਰ ਕੋਈ ਲੜਕੀ ਘਰ ਨੂੰ ਕਲੰਕਿਤ ਕਰਨ ਵਾਲੀ ਹੈ ਤਾਂ ਉਸਦਾ ਜੰਮਦੇ ਹੀ ਮਰ ਜਾਣਾ ਬਿਹਤਰ ਹੈ। ਅਜਿਹੀ ਦੁਰਾਚਾਰੀ, ਕੌੜੇ ਬਚਨ ਬੋਲਣ ਵਾਲੀ ਅਤੇ ਪਰਿਵਾਰਕ ਤੇ ਸਮਾਜਕ ਮਰਿਆਦਾ ਦਾ

ਉਲੰਘਣ ਕਰਨ ਵਾਲੀ ਸੰਤਾਨ ਦਾ ਤਿਆਗ ਕਰ ਦੇਣਾ ਚਾਹੀਦਾ ਹੈ। ਸੂਰਦਾਸ ਦੇ ਸ਼ਬਦਾਂ ਵਿਚ :

ਸੁਤ ਕਲੱਤਰ ਦੁਰਬਚਨ ਜੋ ਭਾਖੈ,
ਤਿਨਹੇਂ ਮੋਹ ਬਸ ਮਨ ਨਹਿ ਰਾਖੈ ॥
ਜੋ ਵੋ ਵਚਨ ਔਰ ਕੋਉ ਕਹੈ,
ਤਿਨ ਕੋ ਸੁਨਿ ਕੇ ਸਹਿ ਨਹਿ ਰਹੈ ॥

ਜਿਸ ਤਰ੍ਹਾਂ ਪਰਿਵਾਰ ਸਮਾਜ ਦੀ ਇਕਾਈ ਹੈ ਉਸੇ ਤਰ੍ਹਾਂ ਮਨੁੱਖ ਵੀ ਪਰਿਵਾਰ ਦੀ ਇਕਾਈ ਹੈ। ਪਰਿਵਾਰਕ ਮੈਂਬਰ ਆਪਸੀ ਸਹਿਯੋਗ, ਮਿਲਵਰਤਣ ਤੇ ਵਿਸ਼ਵਾਸ ਨਾਲ ਹੀ ਪਰਿਵਾਰ ਦੀ ਸਰੰਚਨਾ ਨੂੰ ਕਾਇਮ ਰਖਦੇ ਹਨ। ਭਾਰਤੀ ਸਮਾਜਕ ਦ੍ਰਿਸ਼ਟੀ ਅਨੁਸਾਰ ਘਰ ਵਿਚ ਪਿਤਾ ਹੀ ਸਭ ਤੋਂ ਪ੍ਰਮੁਖ ਹੁੰਦਾ ਹੈ। ਉਸ ਦੀ ਆਗਿਆ ਵਿਚ ਰਹਿ ਕੇ ਹੀ ਵਿਕਾਸ ਸੰਭਵ ਹੈ, ਪਰ ਜੇ ਪਿਤਾ ਦਾ ਪਰਿਵਾਰ ਵਿਚ ਲਗਾਤਾਰ ਨਿਰਾਦਰ ਹੋਵੇ ਤਾਂ ਪਰਿਵਾਰਕ ਅਨੁਸ਼ਾਸਨ ਭੰਗ ਹੋ ਜਾਂਦਾ ਹੈ ਤੇ ਅਜਿਹੀ ਸਥਿਤੀ ਵਿਚ ਪਰਿਵਾਰ ਦੀ ਸੰਰਚਨਾ ਖੇਰੂੰ-ਖੇਰੂੰ ਹੋ ਜਾਂਦੀ ਹੈ। ਭਾਰਤੀ ਸਮਾਜ-ਸ਼ਾਸਤਰ ਅਨੁਸਾਰ ਘਰ ਵਿਚ ਵੱਡਿਆਂ ਦਾ ਆਦਰ–ਸਤਿਕਾਰ ਅਤੇ ਛੋਟਿਆਂ ਪ੍ਰਤੀ ਪ੍ਰੇਮ-ਪਿਆਰ ਦਾ ਹੋਣਾ ਇਕ ਚੰਗੇ ਪਰਿਵਾਰ ਦੀ ਪਹਿਲੀ ਸ਼ਰਤ ਹੈ।

ਸੂਰਦਾਸ ਨੂੰ ਘਰ-ਪਰਿਵਾਰ ਦਾ ਬੜਾ ਕੌੜਾ-ਅਨੁਭਵ ਸੀ। ਪਹਿਲੀ ਗੱਲ ਤਾਂ ਇਹ ਹੈ ਕਿ ਉਹ ਜਨਮ ਤੋਂ ਹੀ ਅੰਨ੍ਹਾ ਸੀ ਤੇ ਇਕ ਅੰਨ੍ਹੇ ਵਿਅਕਤੀ ਨੂੰ ਹਮੇਸ਼ਾ ਹੀਨ-ਭਾਵਨਾ ਸਤਾਉਂਦੀ ਹੈ। ਕਿਹਾ ਜਾਂਦਾ ਹੈ ਕਿ ਸੂਰਦਾਸ ਦੀ ਪਤਨੀ ਕਾਫੀ ਸੁੰਦਰ ਸੀ ਤੇ ਹੋ ਸਕਦਾ ਹੈ ਉਸ ਵਿਚ ਆਪਣੀ ਸੁੰਦਰਤਾ ਕਾਰਨ ਹਉਮੈ ਦਾ ਭਾਵ ਹੋਵੇ। ਪਤੀ ਜੇ ਹੀਨ-ਭਾਵ ਤੋਂ ਗ੍ਰਸਤ ਹੈ ਤੇ ਪਤਨੀ ਹਉਮੈ-ਭਾਵ ਤੋਂ ਦੋਹਾਂ ਤਾਂ ਵਿਚਕਾਰ ਸਮਝੌਤੇ ਦੀ ਕੋਈ ਭਾਵਨਾ ਨਹੀਂ ਤੇ ਇਸ ਲਈ ਘਰ ਵਿਚ ਕਲੇਸ਼ ਰਹੇਗਾ ਹੀ। ਸੂਰਦਾਸ ਦੀ ਜੇ ਸੰਤਾਨ ਹੋਈ ਵੀ ਤਾਂ ਉਹ ਉਸ ਦੀ ਆਗਿਆ ਅਤੇ ਅਨੁਸ਼ਾਸਨ ਤੋਂ ਇਨਕਾਰੀ ਹੋਈ। ਘਰ-ਗ੍ਰਹਿਸਥੀ ਵਿਚ ਨਿੱਤ-ਪ੍ਰਤੀ ਦੇ ਕਲੇਸ਼ ਨੇ ਸੂਰਦਾਸ ਨੂੰ ਬੜਾ ਦੁਖੀ ਕਰ ਦਿਤਾ ਸੀ। ਜੇ ਮਨ ਦੁਖੀ ਹੋਵੇ ਤਾਂ ਭਗਵਾਨ ਦੀ ਭਗਤੀ ਵੀ ਨਹੀਂ ਹੋ ਸਕਦੀ। ਸੂਰਦਾਸ ਨੇ ਆਪਣੇ ਮਨ ਦੀ ਇਸ ਦੁਖਿਧਾ-ਜਨਕ ਸਿਥਤੀ ਦਾ ਬੜਾ ਸੁੰਦਰ ਚਿੱਤ੍ਰਣ ਕੀਤਾ ਹੈ। ਉਹ ਕਹਿੰਦਾ ਹੈ ਕਿ ਨਾ ਤਾਂ ਮੇਰੇ ਤੋਂ ਪ੍ਰਭੂ ਦੀ ਭਗਤੀ ਹੀ ਹੋ ਸਕੀ ਅਤੇ ਨਾ ਹੀ ਮੈਂ ਘਰ ਦਾ ਸੁੱਖ ਭੋਗਿਆ ਤੇ ਇਸੇ ਤਰ੍ਹਾਂ ਹੀ ਮੇਰੀ ਉਮਰ ਬੀਤ ਰਹੀ ਹੈ :

ਦਵੈ ਮੇਂ ਏਕੋ ਤੋ ਨ ਭਈ।
ਨਾ ਹਰਿ ਭਜੇ ਨਾ ਗ੍ਰਿਹ ਸੁਖ ਪਾਏ,
ਬਿਰਥਾ ਬਿਹਾਈ ਗਈ।
ਠਾਨੀ ਹੁਤੀ ਔਰ ਕੁਛ ਮਨ ਮੇਂ
ਔਰੋ ਆਨਿ ਠਈ ॥

× × × ×

ਸੁਤ ਸਨੇਹ ਤਿਅ ਸਕਲ ਕੁਟੰਬ,
ਮਿਲਿ ਨਿਸਦਿਨ ਹੋਤਿ ਖਈ ॥

× × × ×

ਭ੍ਰਮਤ ਭ੍ਰਮਤ ਬਹੁਤ ਦੁੱਖ ਪਾਇਉ,
ਅਜਹੁ ਨ ਟੇਵ ਗਈ ॥

ਘਰ ਦੇ ਕਲੇਸ਼ਾਂ ਤੋਂ ਸੂਰਦਾਸ ਬੜਾ ਤੰਗ ਆ ਗਿਆ ਸੀ। ਪਤਨੀ ਤੇ ਸੰਤਾਨ ਨਾਲ ਨਿੱਤ-ਪ੍ਰਤੀ ਦੇ ਝਗੜਿਆਂ ਨੇ ਘਰ-ਪਰਿਵਾਰ ਦੀ ਸ਼ਾਂਤੀਪੂਰਨ ਵਿਵਸਥਾ ਭੰਗ ਕਰ ਦਿਤੀ ਸੀ। ਆਖਿਰ ਉਸ ਦੀ ਪਤਨੀ ਤੇ ਪੁੱਤਰਾਂ ਨੇ ਉਸ ਨੂੰ ਘਰੋਂ ਕੱਢ ਦਿਤਾ। ਉਸ ਦੇ ਭਰਾ ਤਾਂ ਪਹਿਲਾਂ ਹੀ ਮੁਸਲਮਾਨਾਂ ਨਾਲ ਯੁੱਧ ਕਰਦੇ ਹੋਏ ਮਾਰੇ ਗਏ ਸਨ ਤੇ ਇਸ ਲਈ ਉਹ ਬੇਚਾਰਾ ਤੇ ਬੇਸਹਾਰਾ ਹੋ ਗਿਆ। ਸੰਸਾਰ ਵਿਚ ਉਸ ਦਾ ਕੋਈ ਨਹੀਂ ਰਿਹਾ। ਉਹ ਆਪ ਲਿਖਦਾ ਹੈ ਕਿ :

ਸੁਤਨਿ ਤਜਿਉ ਤਿਅ ਤਜਿਉ ਭ੍ਰਾਤ ਤਜਿ
ਤਨ ਤਵਚ ਭਈ ਜੁਨਿਆਹੀ ॥

ਘਰ-ਪਰਿਵਾਰ ਦੀਆਂ ਅਜਿਹੀਆਂ ਦੁੱਖਪੂਰਨ ਘਟਨਾਵਾਂ ਦੇ ਨੈਤਿਕ-ਮਰਿਆਦਾ ਪ੍ਰਤੀ ਸੂਰਦਾਸ ਦੇ ਮੋਹ ਨੂੰ ਭੰਗ ਕਰ ਦਿਤਾ। ਇਹੋ ਕਾਰਨ ਹੈ ਕਿ ਘਰ-ਪਰਿਵਾਰ ਦੇ ਕਲੇਸ਼ਾਂ ਤੋਂ ਦੁੱਖੀ ਅਤੇ ਪਿਆਰ ਦੇ ਭੁੱਖੇ ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦੀਆਂ ਬਾਲ-ਲੀਲਾਵਾਂ ਤੇ ਪ੍ਰੇਮ-ਲੀਲਾਵਾਂ ਦੇ ਚਿੱਤ੍ਰਣ ਵਿਚ ਕਿਸੇ ਪ੍ਰਕਾਰ ਦੀ ਸੰਸਾਰਕ ਮਰਿਆਦਾ ਅਤੇ ਸਮਾਜਕ ਨੈਤਿਕਤਾ ਨੂੰ ਕੋਈ ਮਹੱਤਵ ਨਹੀਂ ਦਿਤਾ।

ਨਾਰੀ ਪ੍ਰਤੀ ਸੂਰਦਾਸ ਦਾ ਦ੍ਰਿਸ਼ਟੀਕੋਣ ਬੜਾ ਸਪਸ਼ਟ ਸੀ। ਸ੍ਰੀ ਕ੍ਰਿਸ਼ਨ ਦੇ ਅਥਾਹ ਪ੍ਰੇਮ ਵਿਚ ਲੀਨ ਗੋਪੀਆਂ ਘਰ-ਗ੍ਰਿਹਸਥੀ ਦੀ ਪਵਿੱਤਰਤਾ ਨੂੰ ਨਹੀਂ ਮੰਨਦੀਆਂ, ਪਰ ਫਿਰ ਵੀ ਸੂਰਦਾਸ ਨੇ ਪਰਨਾਰੀ-ਗਮਨ ਦੀ ਨਿੰਦਾ ਕੀਤੀ ਹੈ। ਉਸਨੇ ਸੂਰ ਸਾਗਰ ਦੇ ਛੇਵੇਂ ਸਕੰਧ ਵਿਚ ਸਚੀ-ਨਹੁਸ਼ ਅਤੇ ਅਹਿਲਿਆ-ਇੰਦਰ ਦੀਆਂ ਕਥਾਵਾਂ ਰਾਹੀਂ ਪਰਨਾਰੀ ਗਮਨ ਦੇ ਦੋਸ਼ ਦਸੇ ਹਨ ਅਤੇ ਦੂਜੀਆਂ ਇਸਤਰੀਆਂ ਨਾਲ ਕੇਵਲ ਕਾਮ-ਸੁੱਖ ਲਈ ਭੋਗ ਕਰਨ ਨੂੰ ਮਹਾਪਾਪ ਮੰਨਿਆ ਹੈ। ਸੂਰਦਾਸ ਕਹਿੰਦਾ ਹੈ ਕਿ ਜਿਹੜਾ ਮਨੁੱਖ ਗ੍ਰਿਹਸਥੀ ਵਿਚ ਆਪਣੀ ਪਤਨੀ ਨੂੰ ਛਡ ਕੇ ਦੂਜੀ ਔਰਤ ਪਾਸ ਜਾਂਦਾ ਹੈ, ਉਸ ਨਾਲ ਭੋਗ ਕਰਦਾ ਹੈ, ਉਹ ਨਰਕ ਸਮਾਨ ਦੁੱਖ ਭੋਗਦਾ ਹੈ, ਮਹਾਪਾਪੀ ਹੋਣ ਕਾਰਨ ਨੀਚ ਜੂਨ ਵਿਚ ਪੈਂਦਾ ਹੈ। ਇਸੇ ਤਰ੍ਹਾਂ ਉਸ ਨੇ ਵੇਸਵਾ ਗਮਨ ਨੂੰ ਸਿੱਧੇ ਨਰਕ ਵਿਚ ਲੈ ਜਾਣ ਵਾਲਾ ਕਿਹਾ ਹੈ। ਸੂਰਦਾਸ ਨੇ ਮਾਂ ਦੇ ਰੂਪ ਵਿਚ ਇਸਤਰੀ ਨੂੰ ਪੂਜਨੀਕ ਮੰਨਿਆ ਹੈ। ਮਾਂ ਦੀ ਮਮਤਾ, ਪਿਆਰ ਅਤੇ ਭਾਵਨਾਵਾਂ ਦਾ ਜਿਤਨਾ ਸੁੰਦਰ ਤੇ ਸਜੀਵ ਚਿੱਤ੍ਰਣ ਸੂਰਦਾਸ ਨੇ ਕੀਤਾ, ਉਸ ਜਿਹਾ ਚਿੱਤ੍ਰਣ ਕੋਈ ਹੋਰ ਕਵੀ ਨਹੀਂ ਕਰ ਸਕਿਆ। ਜਸੋਧਾ ਇਕ ਆਦਰਸ਼ ਮਾਂ ਹੈ। ਜਦ ਕ੍ਰਿਸ਼ਨ ਗੋਕੁਲ ਛਡ ਕੇ ਮਥੁਰਾ ਜਾਂਦਾ ਹੈ ਤਾਂ ਉਸਨੂੰ ਇਸ ਕਰਕੇ ਦੁੱਖ ਹੁੰਦਾ ਹੈ ਕਿ

ਮਥੁਰਾ ਵਿਚ ਕ੍ਰਿਸ਼ਨ ਦੀ ਦੇਖ-ਭਾਲ ਕੌਣ ਕਰੇਗਾ, ਸਵੇਰ ਉਠਦੇ ਹੀ ਉਸਨੂੰ ਮੱਖਣ ਕੌਣ ਦੇਵੇਗਾ ਤੇ ਜਦ ਇਹ ਲਾਡ-ਪਿਆਰ ਕਾਰਨ ਸ਼ਰਾਰਤਾਂ ਕਰੇਗਾ ਤਾਂ ਇਸਨੂੰ ਕੌਣ ਸੰਭਾਲੇਗਾ ? ਜਸੋਧਾ ਇਹ ਭੁੱਲ ਜਾਂਦੀ ਹੈ ਕਿ ਕ੍ਰਿਸ਼ਨ ਹੁਣ ਵੱਡਾ ਹੋ ਗਿਆ ਹੈ ਤੇ ਉਹ ਆਪਣੀ ਦੇਖ-ਭਾਲ ਆਪ ਵੀ ਕਰ ਸਕਦਾ ਹੈ। ਪਰ ਸੂਰਦਾਸ ਨੇ ਉਸਦੇ ਚਰਿੱਤਰ ਰਾਹੀਂ ਮਾਂ ਦੀ ਮਮਤਾ ਤੇ ਪਿਆਰ ਨੂੰ ਦਰਸਾਇਆ ਹੈ ਇਸੇ ਤਰ੍ਹਾਂ ਨੰਦ ਵੀ ਇਕ ਆਦਰਸ਼ ਪਿਤਾ ਹੈ ਤੇ ਜਸੋਧਾ ਵਾਂਗ ਉਹ ਵੀ ਕ੍ਰਿਸ਼ਨ ਨੂੰ ਬੇਹਦ ਪਿਆਰ ਕਰਦਾ ਹੈ।

ਜਿਥੋਂ ਤੀਕ ਵਿਅਕਤੀਗਤ ਨੈਤਿਕ ਮੂੱਲਾਂ ਦੀ ਗੱਲ ਹੈ, ਸੂਰਦਾਸ ਨੇ ਮੱਧ ਕਾਲੀਨ ਵਿਅਕਤੀਗਤ ਆਸਥਾ ਅਤੇ ਮਾਨਤਾ ਨੂੰ ਹੀ ਆਧਾਰ ਬਣਾ ਕੇ ਇਨ੍ਹਾਂ ਦੀ ਸਥਾਪਨਾ ਕੀਤੀ ਹੈ। ਸੂਰਦਾਸ ਇਕ ਸੱਚੇ ਭਗਤ ਵਾਂਗ ਇਸ ਸੰਸਾਰ ਅਤੇ ਦੇਹ ਨੂੰ ਮਿਥਿਆ ਮੰਨਦਾ ਹੈ। ਇਸ ਸੰਸਾਰ ਦਾ ਕੋਈ ਵੀ ਵਸਤੂ ਸਥਿਰ ਨਹੀਂ, ਸਾਰੀਆਂ ਵਸਤਾਂ ਨਾਸ਼ਮਾਨ ਹਨ ਤੇ ਇਸ ਲਈ ਸੰਸਾਰਕ ਪਦਾਰਥਾਂ ਦਾ ਲੋਭ-ਲਾਲਚ ਨਹੀਂ ਕਰਨਾ ਚਾਹੀਦਾ। ਮਨੁੱਖ ਦਾ ਸਰੀਰ ਵੀ ਨਾਸ਼ਮਾਨ ਹੈ, ਇਸ ਦੀ ਸੁੰਦਰਤਾ ਤੇ ਮਨੁੱਖ ਨੂੰ ਅਭਿਮਾਨ ਨਹੀਂ ਕਰਨਾ ਚਾਹੀਦਾ। ਇਸ ਸਬੰਧ ਵਿਚ ਸੂਰਦਾਸ ਲਿਖਦਾ ਹੈ ਕਿ :

ਮਿਥਿਆ ਇਹ ਸੰਸਾਰ ਔਰ ਮਿਥਿਆ ਇਹ ਮਾਇਆ।<br>
ਮਿਥਿਆ ਹੈ ਇਹ ਦੇਹ ਕਹੋ ਕਿਉਂ ਹਰਿ ਬਿਸਰਾਇਆ ॥

ਜਦ ਇਹ ਸਰੀਰ ਨਾਸ਼ਵਾਨ ਹੈ ਤੇ ਇਸ ਦਾ ਅਭਿਮਾਨ ਕਿਸ ਲਈ ? ਜੋ ਇਸ ਦਾ ਅਭਿਮਾਨ ਨਹੀਂ ਕਰਦਾ ਉਹ ਸਦਾ ਸੁਖੀ ਰਹਿੰਦਾ ਹੈ :

ਤਨ ਅਭਿਮਾਨ ਜਾਸੁ ਨਸਿ ਜਾਇ।<br>
ਸੋ ਨਰ ਰਹੇ ਸਦਾ ਸੁਖ ਪਾਇ ॥<br>
ਅਰੁ ਜੋ ਐਸੀ ਜਾਨੇ ਨਾਹਿ।<br>
ਰਹੇ ਸੋ ਸਦਾ ਕਾਲ ਭੈ ਮਾਹਿ ॥

ਇਸ ਸ਼ਰੀਰ ਦਾ ਉੱਦੇਸ਼ ਪ੍ਰਭੂ ਨੂੰ ਪ੍ਰਾਪਤ ਕਰਨਾ ਹੈ, ਵਿਕਾਰਾਂ ਵਿਚ ਲੀਨ ਕਰਨਾ ਨਹੀਂ। ਆਲਸੀ ਮਨੁੱਖ ਬਹੁਤਾ ਖਾਂਦਾ ਹੈ ਜਿਸ ਕਾਰਨ ਉਹ ਨਿੱਤ ਪ੍ਰਤੀ ਦੇ ਕੰਮ ਨਹੀਂ ਕਰ ਸਕਦਾ। ਸੂਰਦਾਸ ਬਹੁਤਾ ਖਾਣ ਨੂੰ ਚੰਗਾ ਨਹੀਂ ਸਮਝਦਾ ਅਤੇ ਨਾ ਹੀ ਆਲਸ ਨੂੰ ਸਰੀਰ ਲਈ ਸੁਆਸਥਕਰ ਸਮਝਦਾ ਹੈ। ਇਸ ਲਈ ਉਸਨੇ ਲਿਖਿਆ ਹੈ ਕਿ ਮਨੁੱਖ ਨੂੰ ਆਪਣੀ ਸਿਹਤ ਲਈ ਥੋੜਾ ਖਾਣਾ ਚਾਹੀਦਾ ਹੈ ਤਾਂ ਜੋ ਸਰੀਰ ਆਲਸੀ ਨਾ ਰਹੇ :

ਅਰੁ ਭੋਜਨ ਸੋ ਇਹਿ ਬਿਧਿ ਕਰੈ।<br>
ਆਧੇ ਉਦਰ ਅੰਨ ਸੌਂ ਭਰੈ ॥<br>
ਆਧੇ ਮੇਂ ਜਲਵਾਯੂ ਸਮਾਵੈ।<br>
ਤਬ ਤਿਹਿ ਆਲਸ ਕਬਹੂੰ ਨ ਆਵੈ ॥

ਆਲਸ ਦੇਸ਼ ਅਤੇ ਸਮਾਜ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਆਲਸੀ ਮਨੁੱਖ ਦੇਸ਼ ਜਾਂ ਸਮਾਜ ਦੇ ਵਿਕਾਸ ਵਿਚ ਕੋਈ ਯੋਗਦਾਨ ਨਹੀਂ ਦੇ ਸਕਦਾ। ਮਨੁੱਖ ਨੂੰ ਨਿਰ-ਆਲਸੀ

ਹੋਣਾ ਚਾਹੀਦਾ ਹੈ, ਉੱਦਮੀ ਹੋਣਾ ਚਾਹੀਦਾ ਹੈ। ਉੱਦਮੀ ਇਨਸਾਨ ਆਪਣੇ ਕਰਤੱਵ ਦਾ ਪਾਲਨ ਕਰਦੇ ਹੋਏ ਸਮਾਜ ਦੇ ਵਿਕਾਸ ਵਿਚ ਮਹੱਤਵਪੂਰਨ ਯੋਗਦਾਨ ਦੇ ਸਕਦਾ ਹੈ, ਦੇਸ਼ ਦੀ ਪ੍ਰਗਤੀ ਵਿਚ ਸਹਾਇਕ ਹੋ ਸਕਦਾ ਹੈ। ਸੂਰਦਾਸ ਦਾ ਇਹ ਵਿਚਾਰ ਸੀ ਕਿ ਥੋੜਾ ਖਾਣ ਨਾਲ ਅੰਨ ਦੀ ਬੱਚਤ ਕੀਤੀ ਜਾ ਸਕਦੀ ਹੈ ਤੇ ਬਚਿਆ ਅੰਨ ਭੁੱਖੇ ਲੋਕਾਂ ਦੇ ਕੰਮ ਆ ਸਕਦਾ ਹੈ। ਦੂਜੇ ਸ਼ਬਦਾਂ ਵਿਚ ਉੱਦਮ-ਸ਼ੀਲਤਾ ਦੇ ਨਾਲ ਨਾਲ ਸੂਰਦਾਸ ਨੇ ਸਮਾਜ ਵਿਚ ਅੰਨ-ਸੰਕਟ ਨੂੰ ਦੂਰ ਕਰਨ ਲਈ ਅੰਨ-ਵੰਡ ਵਿਚ ਆਪਣਾ ਵਿਸ਼ਵਾਸ ਪ੍ਰਗਟ ਕੀਤਾ ਹੈ।

ਮਹਾਤਮਾ ਸੂਰਦਾਸ ਇਸ ਗੱਲ ਵਿਚ ਵਿਸ਼ਵਾਸ ਰਖਦਾ ਸੀ ਕਿ ਜੇਕਰ ਮਨੁੱਖ ਦੀ ਸਿਹਤ ਠੀਕ ਹੈ ਤਾਂ ਪ੍ਰਭੂ ਦੀ ਭਗਤੀ ਕਰਨ ਵਿਚ ਉਹ ਸਮਰੱਥ ਹੈ, ਪਰ ਜੇਕਰ ਮਨੁੱਖ ਬੀਮਾਰ ਰਹਿੰਦਾ ਹੈ, ਅਪੰਗ ਜਾਂ ਅਪਾਹਿਜ ਹੈ ਅਤੇ ਜੇ ਉਹ ਕਾਮ, ਕਰੋਧ ਆਦਿ ਵਿਸ਼ੇ ਵਿਕਾਰਾਂ ਵਿਚ ਮਸਤ ਹੈ ਤਾਂ ਉਹ ਪ੍ਰਭੂ ਦੀ ਭਗਤੀ ਨਹੀਂ ਕਰ ਸਕਦਾ। ਪ੍ਰਭੂ ਦੀ ਭਗਤੀ ਕੇਵਲ ਆਤਮ-ਸੰਤੋਖ ਲਈ ਹੀ ਨਹੀਂ ਹੁੰਦੀ ਸਗੋਂ ਇਹ ਅਧਿਆਤਮਕ ਵਿਕਾਸ ਵਿਚ ਵੀ ਸਹਾਇਕ ਹੁੰਦੀ ਹੈ। ਕਾਮ ਕਰੋਧ ਆਦਿ ਸਰੀਰ ਦਾ ਨਾਸ਼ ਕਰ ਦਿੰਦੇ ਹਨ :

ਨਰ ਅਤਿ ਗੰਭੀਰ ਮਾਇਆ ਲੋਭ ਲਹਰਤਿ ਰੰਗ।
ਲਿਏ ਜਾਤ ਅਗਾਧ ਜਲ ਮੇਂ ਗਹੇ ਗ੍ਰਾਹ ਅਨੰਗ ॥
× × × ×
ਕਾਮ ਕਰੋਧ ਸਮੇਤ ਤ੍ਰਿਸ਼ਣਾ ਪਵਨ ਅਤਿ ਝਕਝੋਰ।
ਨਾਹਿ ਚਿਤਵਤ ਦੇਤ ਤਿਅ ਸੁਤ ਨਾਮ ਨੌਕਾ ਓਰ ॥

ਘਰ-ਗ੍ਰਹਿਸਥੀ ਅਤੇ ਪਰਿਵਾਰ ਦੇ ਵਾਧੇ ਤੇ ਵਿਕਾਸ ਲਈ ਸੰਤੁਲਿਤ ਕਾਮ ਆਦਿ ਭਾਵ ਤਾਂ ਉਚਿਤ ਹਨ, ਪਰ ਆਪਣੇ ਸੁੱਖ ਤੇ ਸੁਆਰਥ ਅਧੀਨ ਮਨੁੱਖ ਜਦ ਇਨ੍ਹਾਂ ਵਿਚ ਲੀਨ ਹੋ ਜਾਂਦਾ ਹੈ ਤਾਂ ਨਾ ਕੇਵਲ ਘਰ-ਪਰਿਵਾਰ ਵਿਚ ਨਿੱਤ-ਪ੍ਰਤੀ ਕਲੇਸ਼ ਹੁੰਦਾ ਹੈ ਸਗੋਂ ਇਹ ਸਰੀਰ ਅਤੇ ਜੀਵਨ ਵੀ ਨਸ਼ਟ ਹੋ ਜਾਂਦਾ ਹੈ। ਸੂਰਦਾਸ ਲਿਖਦਾ ਹੈ ਕਿ :

ਆਛੌ ਗਾਤ ਅਕਾਰਥ ਗਾਰਿਉ।
ਨਿਸਿ ਦਿਨ ਵਿਸ਼ੈ ਵਿਲਾਸਨ ਵਿਲਸਤ,
ਫੂਟਿ ਗਈ ਤਬ ਚਾਰਿਉ।।
ਅਬ ਲਾਗਿਉ ਪਛਿਤਾਨ ਪਾਇ ਦੁਖ,
ਦੀਨ ਦਈ ਕੌ ਮਾਰਿਉ ॥

ਕਾਮ, ਕਰੋਧ, ਲੋਭ, ਮੋਹ ਅਤੇ ਅਹੰਕਾਰ ਮਨੁੱਖ ਦੇ ਸਭ ਤੋਂ ਵੱਡੇ ਦੁਸ਼ਮਣ ਹਨ। ਮਨੁੱਖ ਨੂੰ ਇਨ੍ਹਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ। ਜਿਹੜਾ ਇਨਸਾਨ ਇਨ੍ਹਾਂ ਦੇ ਜਾਲ ਵਿਚ ਉਲਝ ਜਾਂਦਾ ਹੈ ਉਹ ਕਦੇ ਵੀ ਇਸ ਭਵਸਾਗਰ ਤੋਂ ਪਾਰ ਨਹੀਂ ਹੋ ਸਕਦਾ। ਆਪਣੀ ਨਿਜੀ ਅਨੁਭੂਤੀ ਦੇ ਆਧਾਰ ਤੇ ਸੂਰਦਾਸ ਕਹਿੰਦਾ ਹੈ ਕਿ :

ਕਾਮ ਕਰੋਧ ਕੌ ਪਹਿਰਿ ਚੋਲਨਾ ਕੰਠ ਵਿਸ਼ੈ ਕੀ ਮਾਲ ॥

ਮਹਾ ਮੋਹ ਕੋ ਨੂਪੁਰ ਬਾਜਤ ਨਿੰਦਾ ਸਬਦ ਰਸਾਲ ।
ਭਰਮ ਭਏ ਮਨ ਭਇਉ ਪਖਾਵਜ ਚਲਤ ਕੁਸੰਗਤਿ ਚਾਲ ।
ਤ੍ਰਿਸਣਾ ਨਾਦ ਕਰਤ ਘਟ ਭੀਤਰ ਨਾਨਾ ਵਿਧਿ ਦੈ ਤਾਲ ॥
ਮਾਇਆ ਕੋ ਕਟਿ ਫੈਂਟਾ ਬਾਂਧਿਉ ਲੋਭ ਤਿਲਕ ਦਿਉ ਭਾਲ ।

ਕਾਮ, ਕਰੋਧ, ਮੋਹ, ਨਿੰਦਾ, ਭਰਮ, ਕੁਸੰਗਤਿ, ਤ੍ਰਿਸ਼ਨਾ ਅਤੇ ਲੋਭ ਆਦਿ ਅਸਦ ਪ੍ਰਵਿਰਤੀਆਂ ਹਨ । ਇਹ ਮਨੁੱਖ ਦੇ ਚਰਿੱਤਰ ਅਤੇ ਵਿਅਕਤਿਤਵ ਦਾ ਨਾਸ਼ ਕਰ ਦਿੰਦੀਆਂ ਹਨ । ਮਨੁੱਖ ਨੂੰ ਅਜਿਹੇ ਵਿਕਾਰਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ । ਕਦੇ ਵੀ ਆਪਣੇ ਸੁਆਰਥਾਂ ਦੀ ਪੂਰਤੀ ਲਈ ਲੋਭ-ਲਾਲਚ ਨਹੀਂ ਕਰਨਾ ਚਾਹੀਦਾ, ਦੂਜੀਆਂ ਦੀ ਨਿੰਦਾ ਨਹੀਂ ਕਰਨੀ ਚਾਹੀਦੀ । ਸੂਰਦਾਸ ਨੇ ਪਰ-ਨਿੰਦਾ ਨੂੰ ਪਾਪ ਆਖਿਆ ਹੈ :

ਪਰ ਨਿੰਦਾ ਰਸਨਾ ਕੇ ਰਸ ਮੇਂ
ਅਪਨੋਂ ਪਰਤਰ ਬੋਏ ॥

ਕਹਿਣ ਦਾ ਭਾਵ ਇਹ ਹੈ ਕਿ ਸਮਾਜਕ ਨੈਤਿਕ ਮੁੱਲਾਂ ਦੀ ਪ੍ਰਤਿਸ਼ਠਾ ਲਈ ਸੂਰਦਾਸ ਨੇ ਅਸਦ ਪ੍ਰਵਿਰਤੀਆਂ ਤੋਂ ਸੁਚੇਤ ਰਹਿਣ ਦਾ ਉਪਦੇਸ਼ ਦਿੱਤਾ ਹੈ । ਮਨੁੱਖ ਦੇ ਚਰਿੱਤਰ ਤੇ ਵਿਅਕਤਿਤਵ ਦੇ ਵਿਕਾਸ ਲਈ ਸੱਚ, ਅਹਿੰਸਾ, ਸੰਤੋਖ, ਦਇਆ ਅਤੇ ਪਰਉਪਕਾਰ ਆਦਿ ਸਦ-ਪ੍ਰਵਿਰਤੀਆਂ ਅਤਿ ਜ਼ਰੂਰੀ ਹਨ । ਆਤਮਿਕ ਸ਼ਕਤੀ ਲਈ ਸਦ ਗੁਣਾਂ ਦਾ ਹੋਣਾ ਜ਼ਰੂਰੀ ਹੈ । ਆਤਮਿਕ ਸ਼ਕਤੀ ਤੋਂ ਬਿਨਾ ਦੇਸ਼ ਦੇ ਦੁਸਮਨਾਂ ਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਦੇਸ਼ ਦੀ ਸੁਤੰਤਰਤਾ ਕਾਇਮ ਰਖੀ ਜਾ ਸਕਦੀ ਹੈ । ਦੇਸ਼ ਦੀ ਏਕਤਾ, ਅਖੰਡਤਾ ਤੇ ਭਾਵਾਤਮਕ ਏਕਤਾ ਦੀ ਸਥਾਪਨਾ ਬੜੀ ਜ਼ਰੂਰੀ ਹੈ । ਸੂਰਦਾਸ ਨੇ ਆਪਣੇ ਯੁਗ ਦੀ ਇਸ ਮੁੱਖ ਮੰਗ ਨੂੰ ਸਾਹਮਣੇ ਰਖਦੇ ਹੋਏ ਭਾਰਤੀ ਸਮਾਜ ਵਿਚ ਪ੍ਰਚਲਿਤ ਨੈਤਿਕ ਮੁੱਲਾਂ ਦੀ ਪੁਨਰ ਸਥਾਪਨਾ ਕੀਤੀ ਸੀ ।

**ਰਾਜਨੀਤਿਕ ਆਦਰਸ਼ :**

ਸੂਰਦਾਸ ਕੋਈ ਰਾਜਨੀਤਿਕ ਆਗੂ ਨਹੀਂ ਸੀ, ਪਰ ਇਕ ਸੰਵੇਦਨਸ਼ੀਲ ਅਤੇ ਭਾਵੁਕ ਕਵੀ-ਮਹਾਤਮਾ ਹੋਣ ਕਾਰਨ ਉਹ ਉਸ ਯੁਗ ਦੀਆਂ ਰਾਜਨੀਤਿਕ ਘਟਨਾਵਾਂ ਤੋਂ ਅਵੱਸ਼ ਪ੍ਰਭਾਵਿਤ ਸੀ । ਉਸ ਦੇ ਜੀਵਨ-ਕਾਲ ਵਿਚ ਲੋਧੀ-ਵੰਸ਼ ਦਾ ਅੰਤ ਅਤੇ ਮੁਗਲ-ਵੰਸ਼ ਦੀ ਸਥਾਪਨਾ ਹੋਈ ਸੀ । ਲੋਧੀ ਬਾਦਸ਼ਾਹ ਭਾਰਤੀਆਂ ਪ੍ਰਤੀ ਬੜੇ ਜ਼ਾਲਿਮ ਅਤੇ ਅਤਿਆਚਾਰੀ ਹੁੰਦੇ ਸਨ । ਇਨ੍ਹਾਂ ਮੁਸਲਮਾਨ ਬਾਦਸ਼ਾਹਾਂ ਨੇ ਭਾਰਤੀਆਂ ਦੇ ਧਾਰਮਿਕ ਸਥਾਨ ਢਾਹ ਕੇ ਉਨ੍ਹਾਂ ਤੇ ਮਸਜਿਦਾਂ ਉਸਾਰ ਦਿੱਤੀਆਂ, ਤੀਰਥ-ਯਾਤਰਾ ਤੇ ਪਾਬੰਦੀ ਲਗਾ ਦਿੱਤੀ ਅਤੇ ਪੂਜਾ-ਪਾਠ ਦੀ ਸਖਤ ਮਨਾਹੀ ਕਰ ਦਿੱਤੀ । ਇਨ੍ਹਾ ਦੇ ਜ਼ੁਲਮਾਂ ਅਤੇ ਅਤਿਆਚਾਰਾਂ ਤੋਂ ਤੰਗ ਆ ਕੇ ਕਈ ਭਾਰਤੀ ਮੁਸਲਮਾਨ ਬਣ ਗਏ । ਜਿਨ੍ਹਾਂ ਭਾਰਤੀਆਂ ਨੇ ਈਨ ਨਹੀਂ ਮੰਨੀ ਉਨ੍ਹਾਂ ਨੂੰ ਬੜੇ ਕਠੋਰ ਦੰਡ ਦਿੱਤੇ ਗਏ । ਪਰ ਦੇਸ਼-ਪ੍ਰੇਮੀਆਂ ਨੇ ਅਜਿਹੇ ਅਤਿਆਚਾਰਾਂ ਦਾ ਡਟ ਕੇ ਮੁਕਾਬਲਾ ਵੀ ਕੀਤਾ । ਉਨ੍ਹਾਂ ਨੇ ਆਪਣੇ ਦੇਸ਼ ਦੀ ਸੁਤੰਤਰਤਾ ਅਤੇ ਦੇਵ-ਸਥਾਨਾਂ ਦੀ ਰੱਖਿਆ ਲਈ ਜਾਨਾਂ ਵਾਰ ਦਿੱਤੀਆਂ । ਸੂਰਦਾਸ ਦੇ

ਚਾਰ ਵੱਡੇ ਭਰਾ ਮਥੁਰਾ ਦੇ ਮੰਦਰਾਂ ਦੀ ਰੱਖਿਆ ਕਰਦੇ ਹੋਏ ਸ਼ਹੀਦ ਹੋ ਗਏ। ਇਸ ਘਟਨਾ ਦਾ ਸੂਰਦਾਸ ਦੇ ਭਾਵੁਕ ਮਨ ਤੇ ਬੜਾ ਗੰਭੀਰ ਅਸਰ ਪਿਆ, ਪਰ ਉਸ ਨੂੰ ਇਸ ਗੱਲ ਦਾ ਬੜਾ ਮਾਣ ਸੀ ਕਿ ਉਸ ਦੇ ਸੂਰਵੀਰ ਭਰਾ ਦੇਸ਼ ਅਤੇ ਧਰਮ ਦੀ ਰੱਖਿਆ ਲਈ ਸ਼ਹੀਦ ਹੋਏ ਸਨ :

ਸੋ ਸਮਰ ਕਰਿ ਸਾਹਿ ਸਿਉਂ
ਸਭ ਗਏ ਵਿਧਿ ਕੇ ਲੋਕ ॥

ਮੁਸਲਮਾਨ ਜਾਂ ਪਠਾਨ ਬਾਦਸ਼ਾਹ ਹੋਣ ਜਾਂ ਮੁਗਲ ਸ਼ਾਸਕ, ਸਾਰਿਆਂ ਦੇ ਸ਼ਾਸਨ ਦਾ ਇਕੋ ਹੀ ਉਦੇਸ਼ ਸੀ--ਭਾਰਤੀ ਪਰਜਾ ਦਾ ਸ਼ੋਸਣ ਕਰਦੇ ਹੋਏ ਉਸ ਨੂੰ ਮੁਸਲਮਾਨ ਬਣਾਉਣਾ ਜਾਂ ਫਿਰ ਉਸਤੇ ਇਤਨੇ ਅਤਿਆਚਾਰ ਕਰਨੇ ਕਿ ਉਸ ਦਾ ਜੀਉਣਾ ਮੁਸ਼ਕਿਲ ਹੋ ਜਾਵੇ। ਰਾਜੇ ਅਤੇ ਰਾਜ ਵਰਗ ਦੇ ਹੋਰ ਰਾਜ ਕਰਮਚਾਰੀ ਪਰਜਾ ਦੇ ਸੁੱਖ ਆਰਾਮ ਦਾ ਕੋਈ ਜਤਨ ਨਹੀਂ ਕਰਦੇ ਸਨ ਸਗੋਂ ਉਹ ਗਰੀਬ ਜਨਤਾ ਨੂੰ ਆਪਣੇ ਸੁੱਖ-ਵਿਲਾਸ ਦਾ ਸਾਧਨ ਸਮਝਦੇ ਸਨ। ਉਸ ਸਮੇਂ ਦੇਸ਼ ਦੀ ਰਾਜਨੀਤਿਕ ਦਸ਼ਾ ਬੜੀ ਗੰਭੀਰ ਸੀ। ਮੁਸਲਮਾਨ ਅਤੇ ਮੁਗਲ ਬਾਦਸ਼ਾਹ ਨੂੰ ਦੇਸ਼ ਦੀ ਏਕਤਾ ਅਤੇ ਅਖੰਡਤਾ ਤੋਂ ਕੁਝ ਲੈਣਾ-ਦੇਣਾ ਨਹੀਂ ਸੀ ਤੇ ਇਸੇ ਲਈ ਉਹ ਵਿਦੇਸ਼ੀ ਹਮਲਾਵਰਾਂ ਦਾ ਮੁਕਾਬਲਾ ਕਰਨ ਨਾਲੋਂ ਕੁਝ ਲੈ-ਦੇ ਕੇ ਛੁਟਕਾਰਾ ਪਾਉਣ ਦੀ ਕੋਸ਼ਿਸ਼ ਕਰਦੇ ਸਨ। ਤੈਮੂਰ ਲੰਗ ਅਤੇ ਚੰਗੇਜ਼ ਖਾਂ ਦੇ ਹਮਲੇ ਵੇਲੇ ਉਨ੍ਹਾਂ ਨੇ ਰਣਖੇਤਰ ਵਿਚ ਆਪਣੀ ਵੀਰਤਾ ਦਿਖਾਉਣ ਦੀ ਥਾਂ ਧਨ-ਦੌਲਤ ਦਾ ਲਾਲਚ ਦੇ ਕੇ ਉਨ੍ਹਾਂ ਦੀ ਮਾਰ ਤੋਂ ਬਚਣ ਦਾ ਜਤਨ ਕੀਤਾ ਸੀ। ਇਬਰਾਹੀਮ ਲੋਧੀ ਨੇ ਆਪਣੇ ਅਹੰਕਾਰ ਕਾਰਨ ਨਾਲ ਦੇ ਸਾਰੇ ਪਠਾਨ ਸਰਦਾਰਾਂ ਨੂੰ ਆਪਣਾ ਵਿਰੋਧੀ ਬਣਾ ਲਿਆ ਤੇ ਬਾਬਰ ਦੇ ਹਮਲੇ ਵੇਲੇ ਪੰਜਾਬ ਦਾ ਸੂਬੇਦਾਰ ਦੌਲਤ ਖਾਂ ਲੋਧੀ ਬਾਬਰ ਨਾਲ ਮਿਲ ਗਿਆ। ਇਸੇ ਕਾਰਨ ਪਾਨੀਪਤ ਦੀ ਪਹਿਲੀ ਲੜਾਈ ਵਿਚ ਮੁਗਲਾਂ ਹਥੋਂ ਪਠਾਨਾਂ ਨੂੰ ਭਾਰੀ ਹਾਰ ਹੋਈ। ਮੁਗਲਾਂ ਦੇ ਰੂਪ ਵਿਚ ਨਵੇਂ ਵਿਦੇਸ਼ੀ ਹਮਲਾਵਰਾਂ ਨੇ ਭਾਰਤ ਵਿਚ ਰਹਿੰਦੇ ਹਿੰਦੂ ਅਤੇ ਮੁਸਲਮਾਨਾਂ ਦਾ ਭੇਦ ਹੀ ਮਿਟਾ ਦਿੱਤਾ। ਬਾਬਰ ਨੇ ਭਾਵੇਂ ਚੰਗੇਜ਼ ਜਾਂ ਤੈਮੂਰ ਵਾਂਗ ਕਤਲੇਆਮ ਤਾਂ ਨਹੀਂ ਕੀਤਾ, ਪਰ ਉਸ ਨੇ ਭਾਰਤੀ ਹਿੰਦੂ ਅਤੇ ਮੁਸਲਮਾਨਾਂ ਨੂੰ ਆਪਣੀ ਤਲਵਾਰ ਦਾ ਸ਼ਿਕਾਰ ਬਣਾਉਣ ਵਿਚ ਕੋਈ ਕਸਰ ਵੀ ਨਹੀਂ ਛੱਡੀ।

ਆਪਣੀ ਸੂਰਵੀਰਤਾ ਕਾਰਨ ਜਗਤ ਪ੍ਰਸਿੱਧ ਰਾਜਪੂਤ ਰਾਜਿਆਂ ਨੇ ਸਮੇਂ-ਸਮੇਂ ਵਿਦੇਸ਼ੀ ਹਮਲਾਵਰਾਂ ਦਾ ਡੱਟ ਕੇ ਮੁਕਾਬਲਾ ਕੀਤਾ ਸੀ। ਗੁਜਰਾਤ ਦੇ ਰਾਜਾ ਭੀਮ ਸੈਨ ਨੇ ਸੋਮਨਾਥ ਦੇ ਮੰਦਰ ਤੇ ਹਮਲੇ ਵੇਲੇ ਮਹਿਮੂਦ ਗਜ਼ਨਵੀ ਨੂੰ ਅਤੇ ਪ੍ਰਿਥਵੀ ਰਾਜ ਚੌਹਾਨ ਨੇ ਮੁਹੰਮਦ ਗੌਰੀ ਨੂੰ ਚੰਗੀ ਠਿਲ੍ਹ ਪਾਈ ਸੀ। ਇਸੇ ਤਰ੍ਹਾਂ ਕਾਨਵਾਹ ਦੀ ਲੜਾਈ ਸਮੇਂ ਰਾਣਾ ਸਾਂਗਾ ਨੇ ਇਕ ਵਾਰ ਤਾਂ ਬਾਬਰ ਦੀ ਹੋਸ਼ ਭੁਲਾ ਦਿੱਤੀ ਸੀ ਤੇ ਮਹਾਰਾਣਾ ਪ੍ਰਤਾਪ ਅੰਤ ਤੀਕ ਅਕਬਰ ਨਾਲ ਲੋਹਾ ਲੈਂਦਾ ਰਿਹਾ। ਰਾਜਪੂਤ ਭਾਵੇਂ ਕਿਤਨੇ ਵੀ ਵੀਰ ਕਿਉਂ ਨਹੀਂ ਸਨ ਪਰ ਉਨ੍ਹਾਂ ਦੀ ਆਪਸੀ ਫੁੱਟ ਤੇ ਥੋਥੇ ਅਭਿਮਾਨ ਨੇ ਉਨ੍ਹਾਂ ਦੀ ਸ਼ਕਤੀ ਨੂੰ ਛੀਣ (ਕਮਜ਼ੋਰ) ਕਰ ਦਿੱਤਾ। ਦੂਜੀ ਗੱਲ ਇਹ ਹੈ ਕਿ ਰਾਜਪੂਤ ਰਾਜੇ ਬੜੇ ਵੀਰ-ਯੋਧਾ, ਨਿਰਭੈ

ਅਤੇ ਅਤੇ ਮੌਤ ਤੋਂ ਵੀ ਨਹੀਂ ਡਰਨ ਵਾਲੇ ਬਹਾਦਰ ਸਨ। ਪਰ ਉਨ੍ਹਾਂ ਵਿਚ ਰਾਜਨੀਤਿਕ ਸੂਝ-ਬੂਝ, ਦੂਰ-ਅੰਦੇਸ਼ੀ ਅਤੇ ਯੁੱਧ-ਨੀਤੀ ਦੀ ਘਾਟ ਸੀ। ਉਹ ਆਪਣੇ ਪੁਰਾਣੇ ਆਦਰਸ਼ਾਂ ਅਨੁਸਾਰ ਯੁੱਧ ਕਰਨ ਨੂੰ ਮਹੱਤਾ ਦਿੰਦੇ ਸਨ ਜਿਵੇਂ ਕਿ :

(ੳ) ਨਿਹੱਥੇ, ਬਾਲ ਅਤੇ ਬੁੱਢੇ ਤੇ ਵਾਰ ਨਹੀਂ ਕਰਨਾ।

(ਅ) ਸ਼ਰਨੀ ਆਏ ਦੁਸ਼ਮਨ ਨੂੰ ਵੀ ਮੁਆਫ ਕਰ ਦੇਣਾ।

(ੲ) ਲਲਕਾਰ ਕੇ ਦੁਸ਼ਮਨ ਦਾ ਮੁਕਾਬਲਾ ਕਰਨਾ ਅਤੇ ਧੋਖੇ ਨਾਲ ਉਸ ਨੂੰ ਨਾ ਮਾਰਨਾ।

(ਸ) ਪਿੱਠ ਦਿਖਾ ਕੇ ਰਣਭੂਮੀ ਤੋਂ ਨੱਸ ਜਾਣ ਵਾਲੇ ਵੈਰੀ ਦਾ ਪਿੱਛਾ ਨਾ ਕਰਨਾ।

(ਹ) ਯੁੱਧ ਵਿਚ ਦੁਸ਼ਮਨਾਂ ਦਾ ਭਾਰੀ ਦਬਾਅ ਪੈਣ ਤੇ ਵੀ ਪਿੱਛੇ ਹੱਟਣ ਦੀ ਬਜਾਇ ਵਿਅਰਥ ਜਾਨ ਦੇ ਦੇਣੀ।

(ਕ) ਸੂਰਜ ਦੇ ਡੁੱਬਣ ਮਗਰੋਂ ਲੜਾਈ ਨਾ ਕਰਨੀ।

(ਖ) ਕਿਸੇ ਦੇ ਅਧੀਨ ਨਾ ਰਹਿਣਾ ਤੇ ਅਧੀਨ ਰਹਿਣ ਵਿਚ ਆਪਣੀ ਹੇਠੀ ਸਮਝਣੀ।

ਇਸੇ ਤਰ੍ਹਾਂ ਕੁਝ ਹੋਰ ਵੀ ਆਦਰਸ਼ ਸਨ, ਜਿਨ੍ਹਾਂ ਦਾ ਰਾਜਪੂਤ ਰਾਜੇ ਬੜੀ ਦ੍ਰਿੜਤਾ ਨਾਲ ਪਾਲਨ ਕਰਦੇ ਸਨ। ਭਾਰਤੀ ਸਭਿਅਤਾ, ਸੰਸਕ੍ਰਿਤੀ ਅਤੇ ਧਰਮ ਅਨੁਰੂਪ ਤਾਂ ਅਜਿਹੇ ਆਦਰਸ਼ ਬੜੇ ਪ੍ਰਸੰਸਾ ਯੋਗ ਮੰਨੇ ਜਾ ਸਕਦੇ ਹਨ, ਯੁੱਧ ਦੇ ਯਥਾਰਥਕ ਫਲਸਫ ਲਈ ਅਜਿਹੇ ਆਦਰਸ਼ ਤੇ ਮੁੱਲ ਅਨ-ਉਪਯੋਗੀ ਤੇ ਅਣਯਥਾਰਥਕ ਮੰਨੇ ਜਾਂਦੇ ਹਨ। ਮੁਸਲਮਾਨਾਂ ਤੋਂ ਬਾਰ-ਬਾਰ ਹਾਰ ਤੇ ਮਾਰ ਖਾਣ ਮਗਰੋਂ ਵੀ ਰਾਜਪੂਤ ਯੋਧਿਆਂ ਨੇ ਆਪਣੀ ਯੁੱਧ ਨੀਤੀ ਵਿਚ ਕੋਈ ਪਰਿਵਰਤਨ ਨਹੀਂ ਕੀਤਾ ਤੇ ਇਸ ਤਰ੍ਹਾਂ ਭਾਰਤ ਸਦਾ-ਸਦਾ ਲਈ ਵਿਦੇਸ਼ੀਆਂ ਦਾ ਗੁਲਾਮ ਬਣ ਗਿਆ।

ਸੂਰਦਾਸ਼ ਭਾਰਤੀਆਂ ਅਤੇ ਰਾਜਪੂਤਾਂ ਦੀ ਅਜਿਹੀ ਅਣਯਥਾਰਥਕ ਅਤੇ ਕਲਪਿਤ ਆਦਰਸ਼ਾਂ ਤੇ ਟਿਕੀ ਯੁੱਧ ਨੀਤੀ ਵਿਚ ਕੋਈ ਵਿਸ਼ਵਾਸ ਨਹੀਂ ਰਖਦਾ ਸੀ। ਉਹ ਤਾਂ ਕੇਵਲ ਇਤਨਾ ਸੱਚ ਜਾਣਦਾ ਸੀ ਕਿ ਸੱਪ ਨੂੰ ਦੁੱਧ ਪਿਲਾਉਣਾ ਜ਼ਹਿਰ ਵਧਾਉਣਾ ਹੈ। ਜੇ ਕੋਈ ਹਮਲਾਵਰ ਭਾਰਤ ਜਿਹੇ ਮਹਾਨ ਦੇਸ਼ ਤੇ ਇਕ ਵਾਰ ਨਹੀਂ, ਬਲਕਿ ਕਈ ਵਾਰ ਹਮਲਾ ਕਰਦਾ ਹੈ ਤੇ ਜੇ ਉਹ ਕਾਬੂ ਆ ਜਾਂਦਾ ਹ ਤਾਂ ਉਸ ਨੂੰ ਕਦੇ ਵੀ ਮੁਆਫ ਨਹੀਂ ਕਰਨਾ ਚਾਹੀਦਾ। ਇਸੇ ਤਰ੍ਹਾਂ ਜੇ ਦੁਸ਼ਮਨ ਰਣਖੇਤਰ ਤੋਂ ਪਿੱਠ ਦਿਖਾ ਕੇ ਨੱਸ ਰਿਹਾ ਹੈ ਤਾਂ ਉਸ ਨੂੰ ਛੱਡਣ ਦੀ ਥਾਂ ਉਸਦਾ ਬਿਲਕੁਲ ਹੀ ਸਫਾਇਆ ਕਰ ਦੇਣਾ ਚਾਹੀਦਾ ਹੈ। ਸੂਰਦਾਸ ਸਿਰਫ ਇਤਨਾ ਜਾਣਦਾ ਸੀ ਕਿ ਭਾਰਤ ਤੇ ਹਮਲਾ ਕਰਨ ਵਾਲਾ, ਸਾਰੇ ਭਾਰਤੀਆਂ ਦਾ ਵੈਰੀ ਤੇ ਦੁਸ਼ਮਨ ਹੈ ਤੇ ਦੁਸ਼ਮਨ ਨੂੰ ਹਰ ਹੀਲੇ ਖਤਮ ਕਰ ਦੇਣ ਵਿਚ ਕੋਈ ਪਾਪ ਨਹੀਂ। ਰਾਸ਼ਟਰ ਨਾਇਕ ਸ੍ਰੀ ਕ੍ਰਿਸ਼ਨ ਦੇ ਜੀਵਨ-ਚਰਿਤ ਰਾਹੀਂ ਸੂਰਦਾਸ

ਨੇ ਇਸੇ ਰਾਜਨੀਤਿਕ ਆਦਰਸ਼ ਦੀ ਸਥਾਪਨਾ ਕੀਤੀ ਹੈ। ਕ੍ਰਿਸ਼ਨ ਯੁੱਧ ਵਿਚ ਦੁਸ਼ਮਨਾਂ ਦੇ ਨਾਸ਼ ਲਈ ਕਿਸੇ ਪ੍ਰਕਾਰ ਦੇ ਵੀ ਪਰੰਪਰਕ ਜਾਂ ਤਥਾਕਥਿਤ ਯੁੱਧ-ਆਦਰਸ਼ਾਂ ਤੇ ਵਿਸ਼ਵਾਸ ਨਹੀਂ ਕਰਦਾ ਸੀ। ਰਣ-ਖੇਤਰ ਵਿਚ ਯੁੱਧ ਦੇ ਦੋ ਹੀ ਮੰਤਵ ਹਨ—(1) ਆਪਣੀ ਜੀਤ ਤੇ (2) ਦੁਸ਼ਮਣਾਂ ਦਾ ਨਾਸ਼ ਜਾਂ ਹਾਰ। ਇਸ ਮੰਤਵ ਦੀ ਪੂਰਤੀ ਲਈ ਖੋਖਲੇ ਆਦਰਸ਼-ਵਾਦ ਦੀ ਕੋਈ ਜ਼ਰੂਰਤ ਨਹੀਂ। ਦੁਸ਼ਮਨ ਤਾਂ ਦੁਸ਼ਮਨ ਹੀ ਹੈ, ਭਾਵੇਂ ਉਸ ਕੋਲ ਹਥਿਆਰ ਹੈ ਜਾਂ ਉਹ ਨਿਹੱਥਾ ਹੈ, ਭਾਵੇਂ ਉਹ ਸੀਨਾ ਤਾਨ ਕੇ ਸਾਹਮਣਾ ਕਰ ਰਿਹਾ ਹੈ ਜਾਂ ਭੂਮੀ ਤੇ ਡਿੱਗਿਆ ਹੋਇਆ ਹੈ, ਪਰ ਉਸ ਦਾ ਨਾਸ਼ ਜ਼ਰੂਰ ਹੋਣਾ ਚਾਹੀਦਾ ਹੈ। ਜੇ ਉਹ ਪਿੱਠ ਦਿਖਾ ਕੇ ਰਣਭੂਮੀ ਤੋਂ ਨਸ ਜਾਂਦਾ ਹੈ ਤਾਂ ਵੀ ਉਸਨੂੰ ਜ਼ਰੂਰ ਮਾਰ ਦੇਣਾ ਚਾਹੀਦਾ ਹੈ ਨਹੀਂ ਤਾਂ ਉਹ ਸ਼ਕਤੀਸ਼ਾਲੀ ਹੋ ਕੇ ਫਿਰ ਮੁਸੀਬਤਾਂ ਪੈਦਾ ਕਰ ਸਕਦਾ ਹੈ। ਮਹਾਭਾਰਤ ਦੇ ਸਮੇਂ ਕੁਰੁਖੇਤਰ ਵਿਚ ਕੌਰਵਾਂ ਤੇ ਪਾਂਡਵਾਂ ਦੇ ਯੁੱਧ ਵਿਚ ਕ੍ਰਿਸ਼ਨ ਨੇ ਇਸੇ ਯਥਾਰਥ ਨੀਤੀ ਦਾ ਪਾਲਨ ਕੀਤਾ ਸੀ।

ਉਦਾਹਰਣ ਲਈ, ਮਹਾਭਾਰਤ ਦਾ ਯੁੱਧ ਆਰੰਭ ਹੋਣ ਤੋਂ ਪਹਿਲਾਂ ਦੁਰਜੋਧਨ ਦੇ ਸੈਨਾਪਤੀ ਕਰਣ ਨੇ ਇਹ ਕਸਮ ਖਾਈ ਸੀ ਕਿ ਉਹ ਲੜਾਈ ਵਿਚ ਅਰਜੁਨ ਨੂੰ ਜਿੰਦਾ ਨਹੀਂ ਛੱਡੇਗਾ। ਇਸ ਯੁੱਧ ਵਿਚ ਜਾਂ ਤਾਂ ਅਰਜੁਨ ਰਹੇਗਾ ਜਾਂ ਕਰਣ। ਕ੍ਰਿਸ਼ਨ ਨੂੰ ਕਰਣ ਦੀ ਇਸ ਪ੍ਰਤਿੱਗਿਆ ਦਾ ਪਤਾ ਸੀ ਤੇ ਉਹ ਆਪਣੇ ਮਿੱਤਰ ਅਰਜੁਨ ਦੀ ਰੱਖਿਆ ਕਰਨਾ ਚਾਹੁੰਦਾ ਸੀ। ਅਰਜੁਨ ਅਤੇ ਕਰਣ ਦੇ ਯੁੱਧ ਵਿਚ ਕਰਣ ਦਾ ਧਨੁੱਖ ਟੁੱਟ ਗਿਆ ਤੇ ਉਸਨੇ ਅਰਜੁਨ ਨੂੰ ਆਖਿਆ ਕਿ ਮੈਨੂੰ ਹਥਿਆਰ ਲੈ ਲੈਣ ਦੇ ਕਿਉਂਕਿ ਇਹ ਸੂਰਬੀਰਾਂ ਦਾ ਆਦਰਸ਼ ਹੈ ਕਿ ਉਹ ਨਿਹੱਥੇ ਤੇ ਵਾਰ ਨਹੀਂ ਕਰਦੇ। ਅਰਜੁਨ ਨੇ ਇਸੇ ਆਦਰਸ਼ ਦਾ ਦਾ ਪਾਲਨ ਕਰਦੇ ਹੋਏ ਕਿਹਾ ਕਿ—ਠੀਕ ਹੈ। ਤੂੰ ਆਪਣੇ ਹਥਿਆਰ ਚੁੱਕ ਲੈ। ਪਰ ਕ੍ਰਿਸ਼ਨ ਨੇ ਉਸ ਨੂੰ ਕਿਹਾ ਕਿ, "ਆਪਣੇ ਸਭ ਤੋਂ ਵੱਡੇ ਦੁਸ਼ਮਨ ਨੂੰ ਮਾਰ ਮੁਕਾਉਣ ਦਾ ਇਹੋ ਸਮਾਂ ਹੈ। ਇਸ ਵੇਲੇ ਤੇਰਾ ਪਰਮ ਵੈਰੀ ਕਰਣ ਨਿਹੱਥਾ ਹੈ ਤੇ ਤੂੰ ਉਸਨੂੰ ਬੜੀ ਆਸਾਨੀ ਨਾਲ ਖਤਮ ਕਰ ਸਕਦਾ ਹੈਂ।" ਕ੍ਰਿਸ਼ਨ ਦੇ ਕਹੇ ਤੇ ਜਦ ਅਰਜੁਨ ਨੇ ਨਿਹੱਥੇ ਕਰਣ ਦੇ ਸੀਨੇ ਵਿਚ ਤੀਰ ਮਾਰਿਆ ਤਾਂ ਮਹਾਬਲੀ ਕਰਣ ਨੇ ਆਖਿਆ, "ਅਰਜੁਨ! ਸੁਣਿਆ ਸੀ ਕਿ ਤੂੰ ਬੜਾ ਵੀਰ-ਯੋਧਾ ਹੈਂ ਤੇ ਵੀਰ ਕਿਸੇ ਵੀ ਨਿਹੱਥੇ ਤੇ ਵਾਰ ਨਹੀਂ ਕਰਦਾ। ਪਰ ਅੱਜ ਤੂੰ ਮੇਰੇ ਵਰਗੇ ਨਿਹੱਥੇ ਤੇ ਵਾਰ ਕਰਕੇ ਸੂਰਵੀਰਾਂ ਦੀ ਵੀਰਤਾ ਨੂੰ ਕਲੰਕਿਤ ਕਰ ਦਿਤਾ ਹੈ।" ਇਸ ਤੇ ਕ੍ਰਿਸ਼ਨ ਨੇ ਜੁਆਬ ਦਿਤਾ, "ਕਰਣ! ਯੁੱਧ ਵਿਚ ਦੁਸ਼ਮਨ ਦਾ ਨਾਸ਼ ਕਰਨਾ ਹੀ ਵੀਰਤਾ ਹੈ ਤੇ ਜੇ ਇਸ ਵਾਰ ਤੈਨੂੰ ਨਿਹੱਥਾ ਸਮਝ ਕੇ ਛੱਡ ਦਿਤਾ ਜਾਂਦਾ ਤਾਂ ਫਿਰ ਤੂੰ ਕਦੇ ਵੀ ਨਹੀਂ ਮਰਨਾ ਸੀ। ਇਸ ਤੋਂ ਇਲਾਵਾ ਜਦ ਅਭਿਮੰਨੂ ਚੱਕਰਵਿਯੂ ਵਿਚ ਫਸਿਆ ਨਿਹੱਥਾ ਸੀ ਉਸ ਵੇਲੇ ਵੀ ਤੂੰ ਉਸਨੂੰ ਮਾਰਿਆ ਸੀ। ਜਦ ਤੇਰੀ ਸੂਰਵੀਰਤਾ ਕਿਥੇ ਗਈ ਸੀ?" ਇਸੇ ਤਰ੍ਹਾਂ ਕ੍ਰਿਸ਼ਨ ਨੇ ਜੈਦਰਥ ਨੂੰ ਵੀ ਧੋਖੇ ਨਾਲ ਮਰਵਾਇਆ ਸੀ।

ਕਹਿਣ ਦਾ ਭਾਵ ਇਹ ਹੈ ਕਿ ਰਾਜਨੀਤਿਕ ਖੇਤਰ ਵਿਚ ਸ੍ਰੀ ਕ੍ਰਿਸ਼ਨ ਨੇ ਕਿਸੇ

ਪ੍ਰਕਾਰ ਦੇ ਆਦਰਸ਼ ਅਤੇ ਪਰੰਪਰਾਗਤ ਮਰਿਆਦਾ ਨੂੰ ਸਵੀਕਾਰ ਨਹੀਂ ਕੀਤਾ। ਇਸ ਸਬੰਧ ਵਿਚ ਡਾ. ਚੰਦਰਭਾਨ ਰਾਵਤ ਲਿਖਦਾ ਹੈ ਕਿ, "ਕ੍ਰਿਸ਼ਨ ਨੇ ਮਰਿਆਦਾਵਾਂ ਨੂੰ ਲਲਕਾਰਨਾ ਹੀ ਜੀਵਨ ਦੀ ਸਹਿਜ ਗਤੀ ਦੀ ਰੱਖਿਆ ਲਈ ਜ਼ਰੂਰੀ ਸਮਝਿਆ। ਮਰਿਆਦਾ ਭੰਗ ਕਰਕੇ ਕ੍ਰਿਸ਼ਨ ਨੇ ਅਮਰਿਆਦਾ ਦੀ ਸਥਿਤੀ ਨੂੰ ਨਹੀਂ ਆਉਣ ਦਿੱਤਾ। ਉਸਨੇ ਮਰਿਆਦਾ ਕਥਿਤ ਸਥਿਤੀ ਨੂੰ ਸਵੀਕਾਰ ਕਰਨ ਦੀ ਥਾਂ ਤੇ ਸਹਿਜ ਗਤੀ ਨੂੰ ਸਵੀਕਾਰ ਕਰਨਾ ਵਧੇਰੇ ਉਚਿਤ ਸਮਝਿਆ।......ਇਨ੍ਹਾਂ ਮੁੱਲਾਂ ਦੇ ਸਹਾਰੇ ਕ੍ਰਿਸ਼ਨ ਦਾ ਵਿਅਕਤਿਤਵ ਸਾਡੀ ਬ੍ਰਹਮੰਡੀ ਚੇਤਨਾ ਦੇ ਇਤਨੇ ਨੇੜੇ ਹੋ ਜਾਂਦਾ ਹੈ।[1] ਸ੍ਰੀ ਕ੍ਰਿਸ਼ਨ ਦੇ ਅਜਿਹੇ ਰਾਜਨੀਤਿਕ ਮੁੱਲਾਂ ਨੂੰ ਆਧਾਰ ਬਣਾ ਕੇ ਸੂਰਦਾਸ ਨੇ ਆਪਣੇ ਰਾਜਨੀਤਿਕ ਆਦਰਸ਼ਾਂ ਦੀ ਪੁਨਰ ਸਥਾਪਨਾ ਕੀਤੀ ਸੀ। ਉਸ ਦਾ ਯੁਗ ਅਜਿਹੇ ਨਵੇਂ ਰਾਜਨੀਤਿਕ ਮੁੱਲਾਂ ਅਤੇ ਆਦਰਸ਼ਾਂ ਦਾ ਲੋੜਵੰਦ ਸੀ। ਮੁਸਲਮਾਨ ਜਾਂ ਮੁਗ਼ਲ ਭਾਵਨਾ-ਮਈ ਮੁੱਲਾਂ ਅਤੇ ਆਦਰਸ਼ਾਂ ਨੂੰ ਭਾਰਤੀਆਂ ਦੀ ਨੈਤਿਕ ਅਤੇ ਰਾਜਨੈਤਿਕ ਕਮਜ਼ੋਰੀ ਸਮਝਦੇ ਸਨ। ਉਨ੍ਹਾਂ ਲਈ ਇਸਲਾਮ ਨੂੰ ਨਾ ਮੰਨਣ ਵਾਲੇ ਬੁੱਤ ਪਰਸਤ ਭਾਰਤੀ ਸਭ ਤੋਂ ਵੱਡੇ ਦੁਸ਼ਮਨ ਸਨ ਤੇ ਆਪਣੇ ਦੁਸ਼ਮਨਾਂ ਤੇ ਰਹਿਮ ਕਰਨਾ ਮੁਸਲਮਾਨਾਂ ਨੂੰ ਨਹੀਂ ਆਉਂਦਾ ਸੀ। ਅਜਿਹੇ ਬੇਰਹਿਮ ਅਤੇ ਅਤਿਆਚਾਰੀ ਮੁਸਲਮਾਨਾਂ ਦਾ ਮੂੰਹ ਤੋੜ ਜਵਾਬ ਦੇਣ ਲਈ ਸ੍ਰੀ ਕ੍ਰਿਸ਼ਨ ਦੇ ਰਾਜ-ਨੀਤਿਕ ਆਦਰਸ਼ਾਂ ਦੀ ਹੀ ਲੋੜ ਸੀ।

ਕੁਝ ਵਿਦਵਾਨ ਸੂਰਦਾਸ ਦੇ ਕਾਵਿ ਵਿਚ ਭਗਤੀ ਤੱਤ ਦੀ ਪ੍ਰਮੁਖਤਾ ਵੇਖ ਕੇ ਉਸ ਨੂੰ ਸਮਾਜ-ਬੋਧ ਤੋਂ ਰਹਿਤ ਮੰਨਦੇ ਹਨ। ਉਨ੍ਹਾਂ ਦਾ ਵਿਚਾਰ ਹੈ ਕਿ ਸੂਰਦਾਸ ਅਤੇ ਹੋਰ ਕ੍ਰਿਸ਼ਨ-ਭਗਤ ਕਵੀਆਂ ਨੂੰ ਇਹ ਪਤਾ ਨਹੀਂ ਸੀ ਕਿ ਸਮਾਜ ਕਿਸ ਪਾਸੇ ਜਾ ਰਿਹਾ ਹੈ, ਦੇਸ਼ ਦੀ ਦਸ਼ਾ ਕੀ ਹੈ ਅਤੇ ਲੋਕਾਂ ਦਾ ਜੀਵਨ ਕਿਸ ਤਰ੍ਹਾਂ ਗੁਜ਼ਰ ਰਿਹਾ ਹੈ? ਡਾ. ਦੇਵਰਾਜ ਨੇ ਤਾਂ ਸਾਰ ਸ਼ਬਦਾਂ ਵਿਚ ਕਹਿ ਦਿਤਾ ਹੈ ਕਿ, "ਸਮਾਜ ਸ਼ਾਸਤਰੀ ਆਲੋਚਨਾ ਸੂਰ ਦੇ ਸਾਹਿਤਿਕ ਮਹੱਤਵ ਦਾ ਉਦਘਾਟਨ ਨਹੀਂ ਕਰ ਸਕਦੇ।" ਪਰ ਸੂਰਦਾਸ ਦੇ ਅਜਿਹੇ ਆਲੋਚਕਾਂ ਦੇ ਵਿਚਾਰਾਂ ਨਾਲ ਸਹਿਮਤ ਹੋਣਾ ਅਤਿ ਕਠਨ ਹੈ। ਭਾਵੇਂ ਸੂਰਦਾਸ ਇਕ ਸੰਵੇਦਨਸ਼ੀਲ ਤੇ ਭਾਵੁਕ ਕਵੀ ਸੀ, ਪਰ ਇਹ ਕਹਿਣਾ ਉਚਿਤ ਨਹੀਂ ਕਿ ਉਸ ਨੂੰ ਸਮਾਜ ਅਤੇ ਦੇਸ਼ ਵਿਚ ਵਾਪਰ ਰਹੀਆਂ ਘਟਨਾਵਾਂ ਬਾਰੇ ਕੁਝ ਵੀ ਪਤਾ ਨਹੀਂ ਸੀ ਅਤੇ ਨਾ ਹੀ ਉਸ ਯੁਗ ਦੀਆਂ ਧਾਰਮਿਕ, ਅਧਿਆਤਮਕ, ਦਾਰਸ਼ਨਿਕ, ਸਮਾਜਕ ਜਾਂ ਰਾਜਨੀਤਿਕ ਪਰਿਸਥਿਤੀਆਂ ਦਾ ਸੂਰ-ਕਾਵਿ ਤੇ ਕੋਈ ਪ੍ਰਭਾਵ ਪਿਆ। ਸੂਰਦਾਸ ਨੇ ਆਪਣੇ ਯੁਗ ਦੇ ਧਾਰਮਿਕ ਆਗੂ, ਰਾਜਨੀਤਿਕ ਨੇਤਾ, ਦਾਰਸ਼ਨਿਕ, ਚਿੰਤਕ ਅਤੇ ਸਾਹਿਤਕਾਰ ਦਾ ਧਿਆਨ ਜਿਸ ਗੰਭੀਰ ਸਮੱਸਿਆ ਵੱਲ ਖਿੱਚਿਆ—ਉਹ ਸੀ ਨੈਤਿਕ ਮੁੱਲਾਂ ਦੀ ਪੁਨਰ ਸਥਾਪਨਾ। ਤੁਲਸੀ ਦਾਸ ਨੇ ਮਰਿਆਦਾ ਅਤੇ ਆਦਰਸ਼ ਨੂੰ ਆਧਾਰ ਬਣਾ ਕੇ ਨੈਤਿਕ ਮੁੱਲਾਂ ਦੀ ਸਥਾਪਨਾ ਕੀਤੀ ਜਦਕਿ ਸੂਰਦਾਸ ਨੇ ਮਨੋਵਿਗਿਆਨ ਅਤੇ ਜੀਵਨ ਦੀ ਸਹਿਜ ਗਤੀ ਨੂੰ

[1]ਡਾ. ਰਾਵਤ, 'ਸੂਰ ਸਾਹਿਤ : ਨਵ ਮੂਲਾਂਕਣ', ਪੰਨੇ 133-135

ਆਧਾਰ ਬਣਾ ਕੇ ਯੁਗ-ਅਨੁਰੂਪ ਨੈਤਿਕ ਮੁੱਲਾਂ ਦੀ ਪੁਨਰ-ਸਥਾਪਨਾ ਕੀਤੀ। ਆਪਣੇ ਇਸ ਪ੍ਰਯਾਸ ਵਿਚ ਸੂਰਦਾਸ ਨੇ ਭਾਰਤ ਦੀ ਭਾਵਾਤਮਕ ਏਕਤਾ ਅਤੇ ਅਖੰਡਤਾ ਦਾ ਜ਼ਰੂਰ ਧਿਆਨ ਰਖਿਆ ਸੀ।

ਛੇਵਾਂ ਅਧਿਆਇ

# ਸੂਰਦਾਸ ਦੀ ਸਸਕ੍ਰਿਤਕ ਚੇਤਨਾ

ਸੂਰਦਾਸ ਆਪਣੇ ਯੁਗ ਦਾ ਮਹਾਨ ਕਵੀ ਅਤੇ ਭਾਰਤੀ ਸੰਸਕ੍ਰਿਤੀ ਦਾ ਪ੍ਰਸਿੱਧ ਆਖਿਆਤਾ ਸੀ। ਉਸਨੂੰ ਭਾਰਤੀ ਸੰਸਕ੍ਰਿਤੀ ਦੀ ਬੜੀ ਡੂੰਘੀ ਸੂਝ ਸੀ ਤੇ ਇਸ ਦੇ ਗੌਰਵਪੂਰਨ ਪਿਛੋਕੜ ਤੋਂ ਭਲੀ-ਭਾਂਤ ਜਾਣੂ ਸੀ। ਭਾਰਤੀ ਸੰਸਕ੍ਰਿਤੀ ਪ੍ਰਤੀ ਸੂਰਦਾਸ ਦੇ ਅਗਾਧ ਪ੍ਰੇਮ ਨੂੰ ਉਜਾਗਰ ਕਰਦੇ ਹੋਏ ਵੇਦ ਪ੍ਰਕਾਸ਼ ਸ਼ਾਸਤਰੀ ਲਿਖਦਾ ਹੈ ਕਿ, "ਸੂਰ ਨੇ ਮਨੁੱਖ ਸਮਾਜ ਦੀ ਆਤਮਾ ਦਾ ਉਦਘਾਟਨ ਸੰਸਕ੍ਰਿਤੀ ਦੇ ਮਾਧਿਅਮ ਨਾਲ ਕੀਤਾ ਹੈ। ਸੂਰ ਚੰਗੀ ਤਰ੍ਹਾਂ ਜਾਣਦਾ ਸੀ ਕਿ ਮਨੁੱਖ ਸਮਾਜ ਦੀ ਇਕਾਈ ਹੈ। ਸਮਾਜਕ ਵਿਵਹਾਰ ਵਿਚ ਮਨੁੱਖ ਦਾ ਲੋਕ-ਪੱਖ ਨਿਖਰਦਾ ਹੈ ਜਿਸ ਵਿਚ ਕਰਮ-ਤੰਤੂਆਂ ਦਾ ਜਾਲ ਜਿਤਨਾ ਵਧੇਰੇ ਹੋਵੇਗਾ ਉਸ ਦਾ ਲੋਕ-ਪੱਖ ਵੀ ਉਤਨਾ ਹੀ ਵਿਸਤਰਿਤ ਹੋਵੇਗਾ। ਇਹੋ ਲੋਕ-ਪੱਖ ਹੀ ਕਰਮ-ਤੰਤੂ ਦੇ ਵਿਸਥਾਰ ਦਾ ਖੇਤਰ ਹੈ। ਸੰਸਕ੍ਰਿਤੀ ਦੇ ਸਰੂਪ ਦੀ ਅਭਿਵਿਅਕਤੀ ਅਜਿਹੇ ਕਰਮ-ਤੰਤੂਆਂ ਦੇ ਮਾਧਿਅਮ ਨਾਲ ਲੋਕ-ਪੱਖ ਵਿਚ ਹੁੰਦੀ ਹੈ। ਸੂਰ ਨੇ ਇਸ ਰੂਪ ਦਾ ਦਰਸ਼ਨ ਸਪਸ਼ਟ ਰੂਪ ਵਿਚ ਕਰਵਾਉਣ ਦਾ ਸਫ਼ਲ ਜਤਨ ਕੀਤਾ ਹੈ।"[1] ਭਾਰਤੀ ਸੰਸਕ੍ਰਿਤੀ ਬਹੁ ਰੰਗੀ ਹੈ ਅਤੇ ਇਸ ਦਾ ਵਿਸਥਾਰ ਜੀਵਨ ਦੇ ਹਰੇਕ ਖੇਤਰ ਵਿਚ ਹੈ। ਲੋਕ-ਜੀਵਨ ਦਾ ਆਧਾਰ ਲੋਕ-ਸੰਸਕ੍ਰਿਤੀ ਹੁੰਦੀ ਹੈ ਤੇ ਇਹ ਆਪਣੇ ਮੂਲ ਰੂਪ ਵਿਚ ਭਾਰਤ ਦੀ ਵਿਆਪਕ ਸੰਸਕ੍ਰਿਤੀ ਨਾਲ ਜੁੜੀ ਹੁੰਦੀ ਹੈ। ਸੂਰਦਾਸ ਦੀ ਸੰਸਕ੍ਰਿਤਕ ਚੇਤਨਾ ਦਾ ਮੂਲ ਆਧਾਰ ਬਿਰਜ ਭੂਮੀ ਦੀ ਬਿਰਜ-ਸੰਸਕ੍ਰਿਤੀ ਹੀ ਹੈ, ਪਰ ਸੂਰਦਾਸ ਨੇ ਇਸ ਨੂੰ ਇਤਨਾ ਵਿਆਪਕ ਰੂਪ ਦੇ ਦਿੱਤਾ ਕਿ ਉਹ ਸਮੁਚੀ ਭਾਰਤੀ ਸੰਸਕ੍ਰਿਤੀ ਦੀ ਪ੍ਰਤਿਨਿਧਤਾ ਕਰਨ ਲਗ ਪਈ।

ਸੂਰਦਾਸ ਦੇ ਯੁਗ ਵਿਚ ਭਾਰਤੀ ਸੰਸਕ੍ਰਿਤੀ ਨੂੰ ਇਕ ਗੰਭੀਰ ਸੰਕਟ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਮੱਧਕਾਲ ਵਿਚ ਇਸਲਾਮ ਦੇ ਨਾਂ ਤੇ ਮੁਸਲਮਾਨ ਨਾ ਕੇਵਲ ਆਪਣੇ ਧਰਮ ਦਾ ਹੀ ਪ੍ਰਚਾਰ ਕਰ ਰਹੇ ਸਨ ਬਲਕਿ ਬਲਪੂਰਵਕ ਆਪਣੀ ਸਭਿਅਤਾ ਤੇ ਸੰਸਕ੍ਰਿਤੀ ਦਾ ਵੀ ਪ੍ਰਚਾਰ ਕਰ ਰਹੇ ਸਨ। ਮੁਸਲਮਾਨਾਂ ਤੋਂ ਪਹਿਲਾਂ ਜਿਤਨੇ ਵੀ ਵਿਦੇਸ਼ੀ ਭਾਰਤ ਵਿਚ ਆਏ ਸਮਾਂ ਪਾ ਕੇ ਉਨ੍ਹਾਂ ਨੇ ਭਾਰਤੀ ਸਭਿਅਤਾ, ਸੰਸਕ੍ਰਿਤੀ ਤੇ ਧਰਮ ਨੂੰ ਅਪਨਾ ਲਿਆ ਪਰ ਮੁਸਲਮਾਨਾਂ ਨੇ ਤਲਵਾਰ ਦੇ ਜ਼ੋਰ ਨਾਲ ਨਾ ਕੇਵਲ ਇਥੇ ਆਪਣਾ ਰਾਜ ਹੀ ਸਥਾਪਿਤ ਨਹੀਂ ਕੀਤਾ ਸਗੋਂ ਆਪਣੀ ਸੰਸਕ੍ਰਿਤੀ ਦਾ ਵੀ ਪ੍ਰਚਾਰ ਆਰੰਭ ਕਰ ਦਿੱਤਾ। ਇਹ

---

[1] ਵੇਦ ਪ੍ਰਕਾਸ਼ ਸ਼ਾਸਤਰੀ, 'ਸੂਰ ਕੀ ਮੌਲਿਕਤਾ', ਪੰਨਾ 177

ਭਾਰਤੀ ਦਾਰਸ਼ਨਿਕਾਂ ਅਤੇ ਚਿੰਤਕਾਂ ਲਈ ਇਕ ਭਾਰੀ ਚੈਲੰਜ ਸੀ। ਮੱਧਕਾਲ ਤੋਂ ਕਾਫੀ ਸਮਾਂ ਪਹਿਲਾਂ ਹਿੰਦੂ-ਧਰਮ ਵਿਚ ਸ਼ੁੱਧੀਕਰਨ ਦਾ ਇਕ ਉੱਦਾਤ ਨਿਯਮ ਸੀ ਤੇ ਇਸ ਨਿਯਮ ਅਨੁਸਾਰ ਭਾਰਤੀ ਕਿਸੇ ਵੀ ਮਲੇਛ ਤੇ ਯਵਨ ਨੂੰ ਭਾਰਤੀ ਸੰਸਕ੍ਰਿਤੀ ਤੇ ਧਰਮ ਵਿਚ ਸ਼ਾਮਿਲ ਕਰ ਲੈਂਦੇ ਸਨ। ਮੁਸਲਮਾਨਾਂ ਦੀਆਂ ਉਲਟੀਆਂ ਰੀਤਾਂ ਤੇ ਪਰੰਪਰਾਵਾਂ ਨੂੰ ਵੇਖਦੇ ਹੋਏ ਮੱਧਕਾਲ ਦੇ ਅਤਿ ਉਦਾਰਵਾਦੀ ਦਾਰਸ਼ਨਿਕਾਂ ਅਤੇ ਚਿੰਤਕਾਂ ਨੇ ਸ਼ੁੱਧੀਕਰਨ ਦੇ ਇਸ ਨਿਯਮ ਨੂੰ ਤਿਲਾਂਜਲੀ ਦੇ ਦਿੱਤੀ ਅਤੇ ਕੱਛਪ-ਨੀਤੀ ਅਪਨਾ ਕੇ ਆਪਣੇ ਧਰਮ ਅਤੇ ਸੰਸਕ੍ਰਿਤੀ ਦੇ ਨਿਯਮ ਪਹਿਲਾਂ ਨਾਲੋਂ ਵੀ ਕਠੋਰ ਬਣਾ ਲਏ। ਇਸ ਲਈ ਮੱਧਕਾਲ ਵਿਚ ਕੇਵਲ ਦੋ ਸੰਸਕ੍ਰਿਤੀਆਂ ਹੀ ਆਪਸੀ ਟੱਕਰ ਦੀਆਂ ਰਹਿ ਗਈਆਂ—(1) ਭਾਰਤੀ ਸੰਸਕ੍ਰਿਤੀ ਅਤੇ (2) ਮੁਸਲਿਮ ਸੰਸਕ੍ਰਿਤੀ। ਭਾਰਤੀ ਸੰਸਕ੍ਰਿਤੀ ਅਤਿ ਪ੍ਰਾਚੀਨ ਸੰਸਕ੍ਰਿਤੀ ਸੀ ਜਦਕਿ ਮੁਸਲਮ ਸੰਸਕ੍ਰਿਤੀ ਅਜੇ ਵਿਕਾਸ ਦੀ ਅਵਸਥਾ ਵਿਚ ਹੀ ਸੀ।

ਮੁਸਲਿਮ ਸੰਸਕ੍ਰਿਤੀ ਦੇ ਜਨਮ-ਦਾਤਾ ਹਜ਼ਰਤ ਮੁਹੰਮਦ ਸਾਹਿਬ ਬੜੇ ਸੂਝਵਾਨ, ਦੂਰਦਰਸ਼ੀ, ਮਨੁੱਖੀ ਮਨ ਦੇ ਪਾਰਖੀ, ਵਾਸਤਵਿਕ ਪਰਸਥਿਤੀਆਂ ਦੇ ਯਥਾਰਥ ਨਿਰੀਖਿਅਕ ਅਤੇ ਸਮਾਜ-ਸ਼ਾਸਤਰ ਦੇ ਡੂੰਘੇ ਗਿਆਨਵਾਨ ਮਹਾਪੁਰਸ਼ ਹੋਏ ਹਨ। ਆਪਣੀ ਅਦੁੱਤੀ ਪ੍ਰਤਿਭਾ ਅਤੇ ਸੂਝ-ਬੂਝ ਨਾਲ ਮੁਸਲਿਮ ਸਮਾਜ ਨੂੰ ਇਕ ਸੁਦ੍ਰਿੜ੍ਹ ਵਿਵਸਥਾ ਦਿੱਤੀ ਅਤੇ ਵਿਸ਼ਵ ਵਿਚ ਇਕ ਨਵੀਂ ਸੰਸਕ੍ਰਿਤੀ ਦਾ ਆਰੰਭ ਕੀਤਾ। ਜਿਨ੍ਹਾਂ ਅਰਬ ਲੋਕਾਂ ਨੂੰ ਉਨ੍ਹਾਂ ਨੇ ਆਪਣੇ ਉਪਦੇਸ਼ ਦਿੱਤੇ ਉਹ ਬਿਲਕੁਲ ਹੀ ਅਸਭਿਅ ਅਤੇ ਅਸੰਸਕ੍ਰਿਤ ਸਨ, ਪਰ ਮੁਹੰਮਦ ਸਾਹਿਬ ਨੇ ਉਨ੍ਹਾਂ ਦੇ ਯਥਾਰਥ ਜੀਵਨ ਦੀ ਡੂੰਘਿਆਈ ਵਿਚ ਜਾ ਕੇ ਉਨ੍ਹਾਂ ਦੇ ਜੀਵਨ ਦੀਆ ਨਿੱਤ ਪ੍ਰਤੀ ਦੀਆਂ ਜ਼ਰੂਰਤਾਂ ਨੂੰ ਧਿਆਨ ਵਿਚ ਰਖਦੇ ਹੋਏ ਆਪਣੇ ਨਵੇਂ ਧਰਮ ਦੇ ਅਸੂਲ ਦਸੇ। ਸਮਾਜਕ ਦ੍ਰਿਸ਼ਟੀ ਤੋਂ ਇਹ ਇਸਲਾਮ ਧਰਮ ਸਮਾਜ ਵਿਚ ਸਾਰੇ ਮਣੁੱਖਾਂ ਦੇ ਆਪਸੀ ਭਾਈਚਾਰੇ ਤੇ ਸਾਂਝੀਵਾਲਤਾਂ ਅਤੇ ਸਮਾਨਤਾ ਦਾ ਪੱਖਪਾਤੀ ਸੀ। ਇਸਲਾਮੀ ਸਮਾਜ ਵਿਚ ਨਾ ਤਾਂ ਕੋਈ ਵੱਡਾ ਹੈ ਤੇ ਨਾ ਹੀ ਕੋਈ ਨੀਵਾਂ—ਸਾਰੇ ਮਨੁੱਖ ਬਰਾਬਰ ਹਨ। ਦੂਜੀ ਗੱਲ ਇਹ ਕਿ ਇਸਲਾਮ ਵਿਚ ਜ਼ਾਤ-ਪਾਤ, ਊਚ-ਨੀਚ ਅਤੇ ਇਸੇ ਪ੍ਰਕਾਰ ਕਿਸੇ ਹੋਰ ਸਮਾਜਕ ਭੇਦ-ਨੀਤੀ ਲਈ ਕੋਈ ਥਾਂ ਨਹੀਂ ਸੀ। ਸਮਾਜਕ ਸਮਾਨਤਾ ਕਾਰਨ ਇਹ ਧਰਮ ਸੰਸਾਰ ਵਿਚ ਬੜੀ ਜਲਦੀ ਫੈਲ ਗਿਆ। ਭਾਰਤ ਵਿਚ ਜਿਹੜੇ ਨਿਮਨ ਸ਼੍ਰੇਣੀ ਦੇ ਗਰੀਬ ਲੋਕ ਸਨ ਅਤੇ ਬ੍ਰਾਹਮਣਵਾਦ ਕਾਰਨ ਉੱਚ ਸ਼੍ਰੇਣੀ ਦੇ ਲੋਕਾਂ ਦੇ ਅਤਿਆਚਾਰ ਤੇ ਤਿਰਸਕਾਰ ਤੋਂ ਸਤਾਏ ਹੋਏ ਸਨ, ਉਹ ਇਸ ਨਵੇਂ ਧਰਮ ਵਿਚ ਦੀਖਿਅਤ ਹੋਣ ਲਗੇ। ਇਸ ਪ੍ਰਕਾਰ ਭਾਰਤ ਵਿਚ ਇਕ ਅਜਿਹਾ ਵਰਗ ਤਿਆਰ ਹੋ ਗਿਆ ਜਿਸ ਦੇ ਸੰਸਕਾਰ ਤਾਂ ਭਾਰਤੀ ਸਨ ਪਰ ਉਹ ਸਮਾਜਕ ਦ੍ਰਿਸ਼ਟੀ ਤੋਂ ਮੁਸਲਿਮ ਸੰਸਕ੍ਰਿਤੀ ਵਿਚ ਸ਼ਾਮਿਲ ਹੋ ਗਿਆ। ਭਾਰਤੀ ਹੁੰਦੇ ਹੋਏ ਵੀ ਉਨ੍ਹਾਂ ਦਾ ਪਹਿਰਾਵਾ, ਰੀਤੀ ਰਿਵਾਜ, ਜੀਵਨ-ਦ੍ਰਿਸ਼ਟੀ ਅਤੇ ਬੋਲੀ ਆਦਿ ਸਭ ਬਦਲ ਗਏ। ਉਹ ਆਪਣੇ ਆਪ ਨੂੰ ਮੁਸਲਮਾਨ ਕਹਿਣ ਵਿਚ ਫ਼ਖ਼ਰ ਮਹਿਸੂਸ ਕਰਦੇ ਸਨ।

ਮੁਸਲਿਮ ਸੰਸਕ੍ਰਿਤੀ ਦੀ ਸਮਾਜਕ ਸਮਾਨਤਾ ਨੇ ਭਾਰਤੀ ਸੰਸਕ੍ਰਿਤੀ ਤੇ ਭਾਰੀ ਸੱਟ

ਮਾਰੀ। ਭਾਰਤੀ ਸਮਾਜਕ ਢਾਂਚਾ ਚਾਰ ਵਰਣ, ਚਾਰ-ਆਸ਼ਰਮ ਅਤੇ ਜ਼ਾਤ-ਪਾਤ ਆਦਿ ਭੇਦਾਂ ਵਿਚ ਵੰਡਿਆ ਹੋਇਆ ਸੀ ਅਤੇ ਜੇ ਇਸ ਭੇਦ ਨੀਤੀ ਦਾ ਕੱਟੜਤਾ ਨਾਲ ਪਾਲਨ ਕੀਤਾ ਜਾਂਦਾ ਤਾਂ ਇਹ ਇਤਿਹਾਸਕ ਵਿਕਾਸ ਦੀ ਪ੍ਰਕਿਰਿਆ ਦੇ ਬਿਲਕੁਲ ਉਲਟ ਸਿੱਧ ਹੁੰਦਾ। ਇਸ ਤੋਂ ਇਲਾਵਾ ਅਜਿਹੀ ਭੇਦ-ਨੀਤੀ ਅਤੇ ਕੱਛਪ-ਨੀਤੀ ਉਸ ਯੁਗ ਦੀ ਪ੍ਰਮੁੱਖ ਅਵੱਸ਼ਕਤਾ ਦੇ ਅਨੁਕੂਲ ਵੀ ਨਹੀਂ ਸੀ। ਇਸ ਲਈ ਸੁਆਮੀ ਰਾਮਾਨੰਦ ਅਤੇ ਮਹਾਤਮਾ ਸੂਰਦਾਸ ਨੇ ਜ਼ਾਤ-ਪਾਤ ਅਤੇ ਵਰਣ ਆਸ਼ਰਮ ਤੇ ਆਧਾਰਿਤ ਅਜਿਹੀ ਅਸਾਮਜਕ ਭੇਦ-ਨੀਤੀ ਦਾ ਕਰੜਾ ਵਿਰੋਧ ਕੀਤਾ। ਮੁਸਲਿਮ ਸੰਸਕ੍ਰਿਤੀ ਦੇ ਸਮਾਜਕ ਸਮਾਨਤਾ ਦੇ ਨਿਯਮ ਦੇ ਮੁਕਾਬਲੇ ਉਨ੍ਹਾਂ ਨੇ ਵੀ ਭਾਰਤੀ ਸਮਾਜ ਵਿਚ ਮਨੁੱਖੀ ਸਮਾਨਤਾ ਨੂੰ ਪ੍ਰਮੁੱਖਤਾ ਦਿੱਤੀ। ਸੁਆਮੀ ਰਾਮਾਨੰਦ ਦੇ ਚੇਲਿਆਂ ਵਿਚ ਕਬੀਰ ਤੇ ਸੈਨ ਆਦਿ ਨਿਮਨ ਜ਼ਾਤ ਨਾਲ ਸਬੰਧਤ ਸਨ। ਉਹ ਕਿਸੇ ਪ੍ਰਕਾਰ ਦੇ ਵੀ ਜ਼ਾਤ-ਪਾਤ ਦੇ ਬੰਧਨ ਨੂੰ ਸਵੀਕਾਰ ਨਹੀਂ ਕਰਦੇ ਸਨ। ਸੂਰਦਾਸ ਵੀ ਇਸ ਤਥਾਕਥਿਤ ਸਮਾਜਕ ਬੰਧਨ ਨੂੰ ਨਹੀਂ ਮੰਨਦਾ ਸੀ। ਉਸ ਨੇ ਸਪਸ਼ਟ ਸ਼ਬਦਾਂ ਵਿਚ ਇਹ ਘੋਸ਼ਣਾ ਕਰ ਦਿੱਤੀ ਕਿ :

(1) ਜਾਤਿ ਨਾ ਕਾਹੂ ਕੀ ਪ੍ਰਭੂ ਜਾਨਤ।
ਭਗਤੀ ਭਾਵ ਹਰਿ ਯੁਗ ਯੁਗ ਮਾਨਤ ॥

(2) ਜਾਤਿ-ਪਾਂਤਿ ਕੋਊ ਪੂਛਤ ਨਾਹੀਂ
ਸ੍ਰੀ ਪਤਿ ਕੇ ਦਰਬਾਰ ॥

ਸੂਰਦਾਸ ਦੀ ਇਸ ਸੰਸਕ੍ਰਿਤਕ ਚੇਤਨਾ ਨੇ ਭਾਰਤੀ ਸਮਾਜ ਅਤੇ ਸੰਸਕ੍ਰਿਤੀ ਨੂੰ ਇਕ ਨਵੀਂ ਸੇਧ ਦਿੱਤੀ। ਉਸ ਦੇ ਇਸ ਸਮਾਜਕ ਸਮਾਨਤਾ ਵਾਲੇ ਵਿਚਾਰਾਂ ਨੇ ਸਮਾਜ ਦੇ ਨਿਮਨ ਸ਼੍ਰੇਣੀ ਦੇ ਲੋਕਾਂ ਤੇ ਅਜਿਹਾ ਗੰਭੀਰ ਪ੍ਰਭਾਵ ਪਾਇਆ ਕਿ ਉਹ ਮੁਸਲਿਮ ਸੰਸਕ੍ਰਿਤੀ ਨੂੰ ਅਪਣਾਉਣ ਦੀ ਅਪੇਖਿਆ ਆਪਣੀ ਸੰਸਕ੍ਰਿਤੀ ਨੂੰ ਪਿਆਰ ਕਰਨ ਲਗ ਪਏ।

ਭਾਰਤੀ ਸੰਸਕ੍ਰਿਤੀ ਆਚਾਰ-ਵਿਵਹਾਰ ਪ੍ਰਧਾਨ ਹੈ। ਇਸ ਦੇ ਵਿਕਾਸ ਵਿਚ ਸਾਧਾਰਨ ਜਨਤਾ ਦੀਆਂ ਪ੍ਰਥਾਵਾਂ, ਰੂੜ੍ਹੀਆਂ ਅਤੇ ਵਿਸ਼ਵਾਸਾਂ ਨੂੰ ਵਡਮੁੱਲਾ ਯੋਗਦਾਨ ਦਿੱਤਾ ਹੈ। ਲੋਕ-ਵਿਸ਼ਵਾਸ ਭਾਰਤੀ ਸੰਸਕ੍ਰਿਤੀ ਦੇ ਮੂਲ ਆਧਾਰ ਰਹੇ ਹਨ। ਸੂਰਦਾਸ ਵੀ ਇਕ ਮਹਾਨ ਲੋਕ ਕਵੀ ਸੀ। ਉਸਨੇ ਆਪਣੇ ਕਾਵਿ ਵਿਚ ਲੋਕ ਪ੍ਰਚਲਿਤ ਵਿਸ਼ਵਾਸਾਂ ਦੀ ਸਫਲ ਅਭਿਵਿਅਕਤੀ ਕੀਤੀ ਹੈ। ਸੁਵਿਧਾ ਲਈ ਅਜਿਹੇ ਲੋਕ-ਵਿਸ਼ਵਾਸਾਂ ਨੂੰ ਤਿੰਨ ਮੁੱਖ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

(ੳ) ਧਰਮ ਨਾਲ ਸਬੰਧਤ।

(ਅ) ਸਮਾਜ ਨਾਲ ਸਬੰਧਤ।

(ੲ) ਵਿਅਕਤੀ ਨਾਲ ਸਬੰਧਤ।

ਪਹਿਲੇ ਭਾਗ ਵਿਚ ਪੌਰਾਣਿਕ ਵਿਸ਼ਵਾਸ, ਅਵਤਾਰਵਾਦ ਅਤੇ ਕਰਮਵਾਦ ਆਦਿ ਵਿਸ਼ਵਾਸ ਆਉਂਦੇ ਹਨ, ਦੂਜੇ ਭਾਗ ਵਿਚ ਨਜ਼ਰ ਲਗਣਾ, ਸ਼ਗਨ-ਅਪਸ਼ਗਨ, ਜੋਤਸ਼, ਸੁਪਨੇ, ਜਾਦੂ-ਟੂਣਾ, ਭੂਤ-ਪ੍ਰੇਤ ਅਤੇ ਜੰਤਰ-ਮੰਤਰ ਆਦਿ ਵਿਸ਼ਵਾਸ ਆਉਂਦੇ ਹਨ ਅਤੇ

ਤੀਜੇ ਭਾਗ ਵਿਚ ਵਿਅਕਤੀ ਨਾਲ ਸਬੰਧਤ ਲੋਕ-ਵਿਸ਼ਵਾਸ ਲਏ ਜਾ ਸਕਦੇ ਹਨ। ਲੋਕ-ਵਿਸ਼ਵਾਸਾਂ ਦੀ ਇਹ ਵੰਡ ਕੇਵਲ ਸੁਵਿਧਾ ਲਈ ਹੀ ਕੀਤੀ ਗਈ ਹੈ, ਅਜਿਹੀ ਵੰਡ ਦਾ ਕੋਈ ਇਤਿਹਾਸਕ, ਤਰਕ ਸੰਗਤ ਅਤੇ ਵਿਗਿਆਨਕ ਆਧਾਰ ਨਹੀਂ ਹੈ ਕਿਉਂਕਿ ਮੱਧਕਾਲ ਵਿਚ ਧਰਮ ਹੀ ਸਮਾਜ ਅਤੇ ਵਿਅਕਤੀ ਦੇ ਜੀਵਨ ਨੂੰ ਚਲਾਂਦਾ ਸੀ।

ਧਰਮ ਨਾਲ ਸਬੰਧਤ ਲੋਕ-ਵਿਸ਼ਵਾਸਾਂ ਵਿਚੋਂ ਅਵਤਾਰਵਾਦ ਦੀ ਭਾਵਨਾ ਨਾ ਕੇਵਲ ਪੌਰਾਣਿਕ ਵਿਸ਼ਵਾਸ ਦਾ ਸਗੋਂ ਭਾਰਤੀ ਸੰਸਕ੍ਰਿਤੀ ਦੇ ਵਿਕਾਸ ਦਾ ਵੀ ਮੂਲ ਆਧਾਰ ਰਹੀ ਹੈ। ਆਪਣੇ ਸਮੇਂ ਦੀ ਸਾਧਾਰਨ ਜਨਤਾ ਦੀ ਅਵਤਾਰਵਾਦੀ ਭਾਵਨਾ ਦੀ ਪ੍ਰਤੀ-ਨਿੱਧਤਾ ਕਰਦੇ ਹੋਏ ਸੂਰਦਾਸ ਨੇ ਇਕ ਥਾਂ ਤੇ ਲਿਖਿਆ ਹੈ ਕਿ, "ਪ੍ਰਿਥਵੀ ਨੇ ਗਾਂ ਦਾ ਰੂਪ ਧਾਰਨ ਕਰਕੇ ਸ਼ਿਵ ਅਤੇ ਬ੍ਰਹਮਾ ਨੂੰ ਅਗੇ ਕਰਕੇ ਜਦ ਵਿਸ਼ਨੂੰ ਭਗਵਾਨ ਪਾਸ ਦੀਨ ਬਚਨ ਕਹੇ ਤਾਂ ਵਿਸ਼ਨੂੰ ਨੇ ਆਖਿਆ ਕਿ ਮੈਂ ਮਨੁੱਖ ਦੇ ਰੂਪ ਵਿਚ ਅਵਤਾਰ ਲੈ ਕੇ ਅਸੁਰਾਂ ਦਾ ਨਾਸ਼ ਕਰਾਂਗਾ। ਇਸ ਲਈ ਜਿਹੜਾ ਵੀ ਪ੍ਰਾਣੀ ਸੁੱਖ ਚਾਹੁੰਦਾ ਹੈ ਉਹ ਮੇਰੇ ਨਾਲ ਹੀ ਜਨਮ ਲਵੇ :

ਧੰਨੁ ਰੂਪ ਧਰਿ ਪੁਹਮਿ ਪੁਕਾਰੀ ਸਿਵ ਵਿਰੰਚਿ ਕੈ ਦੁਆਰਾ।
× × × ×
ਛੀਰ ਸਮੁੰਦਰ ਮੱਧ ਤੈਂ ਯੌਂ ਹਰਿ ਦੀਰਘ ਬਚਨ ਉਚਾਰਾ॥
ਉਧਰੌਂ ਧਰਨਿ ਅਸੁਰ ਕੁਲ ਮਾਰੌਂ ਧਰਿ ਨਰ ਤਨ ਅਵਤਾਰਾ॥
ਸੁਰ ਨਰ ਨਾਗ ਤਥਾ ਪਸੁ ਪੰਛੀ ਸਭ ਕੌਂ ਆਇਸੁ ਦੀਨਹੌ।
ਗੋਕੁਲ ਜਨਮ ਲੇਹੁ ਸੰਗ ਮੇਰੇ ਜੋ ਚਾਹਤ ਸੁਖ ਲੀਨਹੌ॥

ਵਿਸ਼ਨੂੰ ਭਗਵਾਨ ਕ੍ਰਿਸ਼ਨ ਦੇ ਰੂਪ ਵਿਚ ਜਦ ਜਨਮ ਲੈਂਦਾ ਹੈ ਤਾਂ ਗਰਗ ਮੁਨੀ ਨੰਦ ਨੂੰ ਇਹੋ ਕਹਿੰਦਾ ਹੈ ਕਿ ਤੇਰੇ ਘਰ ਤਾਂ ਖੀਰ-ਸਮੁੰਦਰ ਦੇ ਵਾਸੀ ਨੇ ਜਨਮ ਲਿਆ ਹੈ :

ਸੁਨੌ ਨੰਦ ਉਪਨੰਦ ਕਥਾ ਇਹ
ਆਇਉ ਛੀਰ ਸਮੁੰਦਰ ਕੋ ਵਾਸੀ॥
× × × ×
ਆਦਿ ਸਨਾਤਨ ਪਰਬ੍ਰਹਮ ਪ੍ਰਭੂ,
ਘਟ ਘਟ ਅੰਤਰਜਾਮੀ॥

ਸ਼ਿਵ, ਸਨਕ, ਸੁਕ ਆਦਿ ਸਾਰੇ ਉਸਨੂੰ ਅਵਤਾਰ ਮੰਨਦੇ ਹਨ :

ਸਿਵ ਸਨਕਾਦਿ ਸੁਕਾਦਿ ਅਗੋਚਰ
ਤੇ ਅਵਤਰੇ ਹਾਰੀ॥

ਜਨਤਾ ਦੀ ਸੁਰ ਵਿਚ ਸੁਰ ਮਿਲਾ ਕੇ ਸੂਰਦਾਸ ਨੇ ਅਵਤਾਰੀ ਕ੍ਰਿਸ਼ਨ ਨੂੰ ਆਦਿ, ਅਨੰਤ, ਅਵਿਗਤ, ਅਨੁਪਮ, ਅਲਖ, ਪੂਰਨ ਬ੍ਰਹਮ, ਅਵਿਨਾਸ਼ੀ ਅਤੇ ਪੁਰਸ਼ੋਤਮ ਆਦਿ ਵਿਸ਼ੇਸ਼ਣਾਂ ਨਾਲ ਸੰਬੋਧਤ ਕੀਤਾ ਹੈ। ਉਹ ਲਿਖਦਾ ਹੈ ਕਿ :

ਅਵਿਗਤ ਆਦਿ ਅਨੰਤ ਅਨੂਪਮ ਅਲਖ ਪੁਰੁਸ਼ ਅਵਿਨਾਸ਼ੀ।
ਪੂਰਨ ਬ੍ਰਹਮ ਪ੍ਰਕਟ ਪੁਰਸ਼ੋਤਮ ਨਿਤ ਨਿਜ ਲੋਕ ਵਿਲਾਸੀ॥

ਜਨਤਾ ਦੀ ਭਾਵਨਾ ਅਨੁਸਾਰ ਉਸ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਸ੍ਰੀ ਕ੍ਰਿਸ਼ਨ ਨੇ ਪ੍ਰਿਥਵੀ ਦਾ ਭਾਰ ਦੂਰ ਕਰਨ ਲਈ ਆਪ ਅਵਤਾਰ ਧਾਰਨ ਕੀਤਾ ਹੈ :

ਇਹ ਭੂ ਭਾਰ ਉਤਾਰਨ ਕਾਰਨ
ਪ੍ਰਕਟੇ ਸਿਆਮ ਸਰੀਰ॥

ਸੂਰਦਾਸ ਦੇ ਯੁਗ ਵਿਚ ਅਵਤਾਰਵਾਦੀ ਸੰਕਲਪ ਪ੍ਰਤੀ ਪੌਰਾਣਿਕ ਵਿਸ਼ਵਾਸ ਜਨ ਸਾਧਾਰਣ ਵਿਚ ਇਤਨਾ ਦ੍ਰਿੜ੍ਹ ਹੋ ਚੁਕਾ ਸੀ ਕਿ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਜਿਹੇ ਅਵਤਾਰ ਸ੍ਰਿਸ਼ਟੀ ਦੇ ਕਰਤਾ, ਪਾਲਕ ਅਤੇ ਸੰਹਾਰਕ ਰੂਪ ਵਿਚ ਸਵੀਕ੍ਰਿਤ ਹੋ ਚੁਕੇ ਸਨ। ਭਾਰਤੀ ਸਮਾਜ ਵਿਚ ਇਹ ਤਿੰਨ ਆਦਿ ਅਵਤਾਰ ਮੰਨੇ ਗਏ ਹਨ, ਪਰ ਸੂਰਦਾਸ ਨੇ ਪੌਰਾਣਿਕ ਵਿਸ਼ਵਾਸ ਅਨੁਸਾਰ ਮੱਛ, ਕੱਛ, ਵਰਾਹ, ਨਰਸਿੰਘ, ਵਾਮਨ, ਪਰਸੂਰਾਮ, ਰਾਮ, ਵਾਸੁਦੇਵ, ਬੁੱਧ, ਕਲਕੀ ਅਤੇ ਨਾਰਾਇਣ ਆਦਿ ਹੋਰ ਅਵਤਾਰਾ ਦਾ ਵੀ ਵਰਣਨ ਕੀਤਾ ਹੈ। ਪਰ ਉਸ ਯੁਗ ਵਿਚ ਜਨਤਾ ਰਾਮ ਅਤੇ ਕ੍ਰਿਸ਼ਨ ਦੀ ਏਕਤਾ ਵਿਚ ਵਧੇਰੇ ਵਿਸ਼ਵਾਸ ਰਖਦੀ ਸੀ। ਜਨਤਾ ਦੇ ਇਸੇ ਵਿਸ਼ਵਾਸ ਨੂੰ ਆਧਾਰ ਬਣਾ ਕੇ ਸੂਰਦਾਸ ਨੇ ਲਿਖਿਆ ਹੈ ਕਿ :

ਗੋਕੁਲ ਮਤੀ ਗਿਰਿਧਰ ਗੁਨ ਸਾਗਰ।
ਗੋਪੀ ਰਮਨ ਰਾਮ ਰਤਿ ਨਾਗਰ॥
ਕਰੁਨਾਮਯ ਕਪਿ ਕੁਲ ਹਿਤਕਾਰੀ।
ਬਾਲੀ ਵਿਰੋਧ ਕਪਟਮ੍ਰਿਗ ਹਾਰੀ॥

ਮੱਧਕਾਲ ਵਿਚ ਜਨ ਸਾਧਾਰਣ ਦੀ ਇਹ ਧਾਰਨਾ ਸੀ ਕਿ ਰਾਮ ਅਤੇ ਕ੍ਰਿਸ਼ਨ ਦੀਆਂ ਲੀਲਾਵਾਂ ਨੂੰ ਵੇਖਣ ਲਈ ਦੇਵਤਾ ਆਪ ਆਉਂਦੇ ਹਨ ਤੇ ਇਸੇ ਲਈ ਸੂਰਦਾਸ ਨੇ ਰਾਮ ਅਤੇ ਕ੍ਰਿਸ਼ਨ ਦੇ ਜੀਵਨ ਨਾਲ ਸਬੰਧਤ ਅਨੇਕ ਪ੍ਰਸੰਗਾਂ ਨੂੰ, ਜਿਵੇਂ ਕਿ ਰਾਮ ਲਛਮਣ ਦਾ ਵਿਆਹ, ਕਾਲੀ ਕਾਗ ਨੂੰ ਨੱਥਣਾ, ਗੋਵਰਧਨ-ਪੂਜਾ ਅਤੇ ਰਾਮ-ਲੀਲਾ, ਲੀਲਾਵਾਂ ਦੇ ਰੂਪ ਵਿਚ ਪੇਸ਼ ਕੀਤਾ ਹੈ :

ਦੇਖਿ ਥਕਿਤ ਗਨ ਗੰਧਰਵ ਸੁਰ ਮੁਨੀ।
ਧੰਨ ਨੰਦ ਕੋ ਸੁਕ੍ਰਿਤ ਪੁਰਾਤਨ,
ਧੰਨ ਕਹੀ ਕਰੀ ਜੈ ਜੈ ਜੁ ਧੁਨੀ॥

ਕਹਿਣ ਦਾ ਭਾਵ ਇਹ ਹੈ ਕਿ ਸੂਰਦਾਸ ਨੇ ਅਵਤਾਰਵਾਦੀ ਸੰਕਲਪ ਦੁਆਰਾ ਜਨਤਾ ਦੇ ਪੌਰਾਣਿਕ ਵਿਸ਼ਵਾਸ ਦੀ ਪੁਨਰ ਸਥਾਪਨਾ ਕੀਤੀ ਹੈ। ਪੌਰਾਣਿਕ ਵਿਸ਼ਵਾਸ ਤੇ ਅਵਤਾਰਵਾਦੀ ਸੰਕਲਪ ਭਾਰਤੀ ਸੰਸਕ੍ਰਿਤੀ ਦਾ ਇਕ ਬੇਮਿਸਾਲ ਉਦਾਹਰਣ ਹੈ। ਇਸ ਸਬੰਧ ਵਿਚ ਡਾ. ਰਾਮੇਸ਼ਵਰ ਦਿਆਲ ਲਿਖਦਾ ਹੈ ਕਿ, "ਲੋਕ ਵਿਚ ਪ੍ਰਚਲਿਤ ਵਿਸ਼ਵਾਸ਼ ਇਕ ਤਰ੍ਹਾਂ ਨਾਲ ਸਮਾਜ ਦੇ ਆਧਾਰ ਦੀ ਸਿਲਾ ਹੁੰਦੇ ਹਨ। ਇਨ੍ਹਾਂ ਤੇ ਸਮਾਜ ਦੀ ਨੈਤਿਕਤਾ, ਮੰਗਲ-ਆਸ਼ਾ, ਭਵਿੱਖ ਪ੍ਰਤੀ ਆਸਥਾ ਅਤੇ ਜੀਵਨ ਨੂੰ ਸੁਖੀ ਬਣਾਉਣ

ਵਾਲੀਆਂ ਆਸ਼ਾਵਾਂ ਨਿਰਭਰ ਕਰਦੀਆਂ ਹਨ। ਸੱਚ ਤਾਂ ਇਹ ਹੈ ਕਿ ਸਮਾਜ ਦੇ ਵਿਅਕਤੀ ਦੀ ਔਕੜਾਂ ਭਰਪੂਰ ਜੀਵਨ-ਕਿਸ਼ਤੀ ਇਨ੍ਹਾਂ ਵਿਸ਼ਵਾਸਾਂ ਤੇ ਹਿਲ-ਹਿਲ ਕੇ ਭਵਸਾਗਰ ਤੋਂ ਪਾਰ ਉਤਰਦੀ ਹੈ।"[1]

ਅਵਤਾਰਵਾਦੀ ਸੰਕਲਪ ਵਿਚ ਅਵਤਾਰੀ ਪੁਰਸ਼ ਦੇ ਜੀਵਨ ਅਤੇ ਵਿਅਕਤਿਤਵ ਵਿਚ ਚਮਤਕਾਰਪੂਰਨ ਅਪ੍ਰਾਕ੍ਰਿਤਕ ਸ਼ਕਤੀਆਂ ਦੀ ਕਲਪਨਾ ਕੀਤੀ ਜਾਂਦੀ ਹੈ। ਨਿਜੀ ਜੀਵਨ ਅਨੁਭਵ ਵਿਚ ਸਾਧਾਰਨ ਮਨੁੱਖ ਅਜਿਹੀਆਂ ਸ਼ਕਤੀਆਂ ਤੋਂ ਵਾਂਝਾ ਹੁੰਦਾ ਹੈ ਪਰ ਕਿਸੇ ਅਵਤਾਰ ਵਿਚ ਅਜਿਹੀਆਂ ਸ਼ਕਤੀਆਂ ਦੀ ਕਲਪਨਾ ਉਸ ਦੀ ਕਾਮਨਾ ਦਾ ਪ੍ਰਤੀਕ ਬਣ ਜਾਂਦੀ ਹੈ। ਉਦਾਹਰਣ ਲਈ ਸ੍ਰੀ ਕ੍ਰਿਸ਼ਨ ਦਾ ਆਪਣੀ ਉਂਗਲ ਤੇ ਗੋਵਰਧਨ-ਪਰਬਤ ਨੂੰ ਚੁਕਣ ਵਾਲੀ ਘਟਨਾ ਨੂੰ ਲਿਆ ਜਾ ਸਕਦਾ ਹੈ। ਗੋਕੁਲ ਜਾਂ ਬਿਰਜ ਭੂਮੀ ਵਿਚ ਭਾਰੀ ਵਰਖਾ ਹੁੰਦੀ ਸੀ ਤੇ ਹੜ੍ਹ ਨਾਲ ਜਾਨ-ਮਾਲ ਦਾ ਬੜਾ ਨੁਕਸਾਨ ਹੋ ਜਾਂਦਾ ਸੀ। ਇਸੇ ਲਈ ਬਿਰਜ ਦੇ ਗੋਪ-ਗਵਾਲੇ ਇੰਦਰ ਦੇਵਤਾ ਦੀ ਪੂਜਾ ਕਰਦੇ ਹਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਪੂਜਾ ਨਾਲ ਇੰਦਰ ਦੇਵਤਾ ਪ੍ਰਸੰਨ ਹੋ ਜਾਵੇਗਾ ਅਤੇ ਹੜ੍ਹਾਂ ਕਾਰਨ ਜਿਹੜਾ ਉਨ੍ਹਾਂ ਦਾ ਨੁਕਸਾਨ ਹੁੰਦਾ ਹੈ ਉਹ ਉਸ ਦੀ ਪ੍ਰਸੰਨਤਾ ਕਾਰਨ ਨਹੀਂ ਹੋਵੇਗਾ। ਸ੍ਰੀ ਕ੍ਰਿਸ਼ਨ ਨੇ ਇੰਦਰ ਦੀ ਇਸ ਤਥਾਕਥਿਤ ਪੂਜਾ ਨੂੰ ਬੰਦ ਕਰਵਾ ਦਿਤਾ। ਇੰਦਰ ਨੇ ਕਰੋਧ ਵਿਚ ਆ ਕੇ ਭਾਰੀ ਮੀਂਹ ਵਰਸਾਇਆ। ਇਸ ਭਾਰੀ ਮੀਂਹ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਸੈਨ ਸਾਜਿ ਬਿਰਜ ਪਰ ਚੜਿ ਧਾਵਹਿ।
ਪ੍ਰਥਮ ਬਹਾਇ ਦੇਹਿ ਗੋਵਰਧਨ
ਤਾ ਪੀਛੇ ਬਿਰਜ ਖੋਦਿ ਰਹਾਵਹਿ॥

× × × ×

ਇੰਦਰਹਿ ਪੇਲਿ ਕਰੀ ਗਿਰਿ ਪੂਜਾ
ਸਲਿਲ ਬਰਸਿ ਬਿਰਜ ਨਾਉ ਮਿਟਾਵਹਿ।
ਬਲ ਸਮੇਤ ਨਿਸਬਾਸਰ ਬਰਸਹਿ
ਗੋਕੁਲ ਬੋਰਿ ਪਤਾਲ ਪਠਾਵਹਿ॥

ਇਸ ਭਾਰੀ ਵਰਖਾ ਕਾਰਨ ਸ੍ਰੀ ਕ੍ਰਿਸ਼ਨ ਨੇ ਜਦ ਬਿਰਜ ਵਾਸੀਆਂ ਦਾ ਬਹੁਤ ਹੀ ਬੁਰਾ ਹਾਲ ਵੇਖਿਆ ਤਾਂ ਇੰਦਰ ਦੇ ਕਰੋਧ ਤੋਂ ਉਨ੍ਹਾਂ ਨੂੰ ਬਚਾਉਣ ਲਈ ਸਾਰਾ ਗੋਵਰਧਨ ਪਰਬਤ ਹੀ ਆਪਣੀ ਉਂਗਲੀ ਤੇ ਚੁੱਕ ਲਿਆ। ਗੋਵਰਧਨ-ਲੀਲਾ ਸ੍ਰੀ ਕ੍ਰਿਸ਼ਨ ਦਾ ਇਕ ਚਮਤਕਾਰ ਤੇ ਉਸ ਦੇ ਅਲੌਕਿਕ ਤੇ ਲੋਕ ਤੋਂ ਹਟਵੀਂ ਸ਼ਕਤੀ ਦਾ ਪ੍ਰਤੀਕ ਸੀ। ਕ੍ਰਿਸ਼ਨ ਜਿਹਾ ਅਵਤਾਰੀ ਪੁਰਸ਼ ਹੀ ਅਜਿਹੀ ਸ਼ਕਤੀ ਦਾ ਸੁਆਮੀ ਹੋ ਸਕਦਾ ਹੈ।

ਮਨੋਵਿਗਿਆਨਕ ਦ੍ਰਿਸ਼ਟੀ ਤੋਂ ਵੇਖਿਆ ਜਾਵੇ ਤਾਂ ਮਨੁੱਖ ਉਨ੍ਹਾਂ ਵਸਤਾਂ ਦੀ

---

[1]'ਮੱਧ ਯੁਗੀਨ ਕ੍ਰਿਸ਼ਨ ਭਕਤਿ ਪਰੰਪਰਾ ਔਰ ਲੋਕ ਸੰਸਕ੍ਰਿਤੀ', ਪੰਨਾ 118

ਕਲਪਨਾ ਕਰਦਾ ਹੈ ਜਿਹੜੀਆਂ ਉਸਨੂੰ ਯਥਾਰਥ ਜੀਵਨ ਵਿਚ ਅਸੰਭਵ ਜਾਪਦੀਆਂ ਹਨ। ਇਹ ਕਾਲਪਨਿਕ ਵਸਤਾਂ ਉਸ ਦੀਆਂ ਸਾਰੀਆਂ ਕਾਮਨਾਵਾਂ ਦੀ ਪੂਰਤੀ ਕਰ ਸਕਦੀਆਂ ਹਨ। ਭਾਵੇਂ ਅਜਿਹੀਆਂ ਵਸਤਾਂ ਦਾ ਅਸਤਿਤਵ ਹੋਵੇ ਜਾਂ ਨਾ ਹੋਵੇ, ਪਰ ਉਨ੍ਹਾਂ ਦੇ ਹੋਣ ਦਾ ਵਿਸ਼ਵਾਸ ਜ਼ਰੂਰ ਹੁੰਦਾ ਹੈ। ਉਦਾਹਰਣ ਲਈ ਕਲਪ-ਬਿਰਛ, ਉੱਚੈਸਰਵਾ, ਕਾਮਧੇਨ ਅਤੇ ਏਰਾਵਤ ਹਾਥੀ ਆਦਿ ਨੂੰ ਲਿਆ ਜਾ ਸਕਦਾ ਹੈ। ਕਲਪ-ਬਿਰਛ ਬਾਰੇ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਹ ਮਨੁੱਖ ਦੀ ਕੋਈ ਵੀ ਇੱਛਾ ਪੂਰੀ ਕਰ ਸਕਦਾ ਹੈ। ਇਸੇ ਤਰ੍ਹਾਂ ਕਾਮਧੇਨ ਜਾਂ ਕਪਿਲਾ ਗਾਂ ਵੀ ਮਨੁੱਖ ਦੀਆਂ ਸਾਰੀਆਂ ਇਛਾਵਾਂ ਪੂਰੀ ਕਰ ਸਕਦੀ ਹੈ। ਸ੍ਰੀ ਕ੍ਰਿਸ਼ਨ ਹੱਥੋਂ ਮਾਤ ਖਾਣ ਮਗਰੋਂ ਗੋਵਰਧਨ-ਪੂਜਾ ਵੇਲੇ ਇੰਦਰ ਦੇਵਤਾ ਕ੍ਰਿਸ਼ਨ ਨੂੰ ਏਰਾਵਤ, ਪਾਰਜਾਤ, ਉੱਚੈਸ਼ਰਵਾ ਅਤੇ ਕਾਮਧੇਨ ਆਦਿ ਵਸਤਾਂ ਭੇਂਟ ਕਰਦਾ ਹੈ। ਇਸੇ ਤਰ੍ਹਾਂ ਜਦ ਸੁਦਾਮਾ ਦੁਆਰਕਾ ਕੇ ਰਾਜਾ ਅਤੇ ਆਪਣੇ ਬਾਲ-ਸਖਾ ਸ੍ਰੀ ਕ੍ਰਿਸ਼ਨ ਨੂੰ ਮਿਲਣ ਜਾਂਦਾ ਹੈ ਤਾਂ ਕ੍ਰਿਸ਼ਨ ਮਿਤਰਤਾ ਦੀ ਲਾਜ ਰਖਦੇ ਹੋਏ ਸੁਦਾਮਾ ਨੂੰ ਬੜੀਆਂ ਦੁਰਲੱਭ ਵਸਤਾਂ ਭੇਂਟ ਕਰਦਾ ਹੈ। ਸੂਰਦਾਸ ਲਿਖਦਾ ਹੈ ਕਿ :

ਰੰਕ ਸੁਦਾਮਾ ਕਿਵੇਂ ਆਇਆਚੀ ਦਿਉ ਅਭੇਪਦ ਠਾਉ।
ਕਾਮਧੇਨੁ ਚਿੰਤਾਮਨਿ ਦੀਨਹੀਂ ਕਲਪ ਬਿਰਛ ਤਰਛਾਉ।

ਇਸੇ ਤਰ੍ਹਾਂ ਭਾਰਤੀ ਸੰਸਕ੍ਰਿਤੀ ਦਾ ਆਧਾਰ ਮੰਨੇ ਜਾਣ ਵਾਲੇ ਹੋਰ ਕਈ ਪੌਰਾਣਿਕ ਵਿਸ਼ਵਾਸ ਵੀ ਸੂਰਦਾਸ ਨੇ ਆਪਣੇ ਕਾਵਿ ਵਿਚ ਪੇਸ਼ ਕੀਤੇ ਹਨ। ਅਜਿਹੇ ਪੌਰਾਣਿਕ ਤੇ ਲੋਕ ਵਿਸ਼ਵਾਸ ਸਾਰੇ ਭਾਰਤ ਵਿਚ ਕਈ ਸਦੀਆਂ ਤੋਂ ਪ੍ਰਚਲਿਤ ਰਹੇ ਹਨ ਅਤੇ ਇਨ੍ਹਾਂ ਕਰਕੇ ਹੀ ਭਾਰਤੀ ਸੰਸਕ੍ਰਿਤੀ ਦਾ ਸਰੂਪ ਅਨੇਕਤਾ ਵਿਚ ਵੀ ਏਕਤਾ ਵਾਲਾ ਰਿਹਾ ਹੈ। ਮੁਸਲਿਮ ਸੰਸਕ੍ਰਿਤੀ ਨੇ ਅਜਿਹੇ ਵਿਸ਼ਵਾਸਾਂ ਨੂੰ ਸਮਾਪਤ ਕਰਨ ਦਾ ਬੜਾ ਜਤਨ ਕੀਤਾ, ਪਰ ਸੂਰਦਾਸ ਜਿਹੇ ਸਚੇਤਨ ਕਵੀ ਨੇ ਉਨ੍ਹਾਂ ਦੀ ਪੁਨਰ ਸਥਾਪਨਾ ਕਰ ਦਿਤੀ।

ਭਾਰਤੀ ਸੰਸਕ੍ਰਿਤੀ ਦੇ ਨਿਰਮਾਣ ਵਿਚ ਕੁਝ ਅਜਿਹੇ ਤੱਤਾਂ ਨੇ ਵੀ ਯੋਗਦਾਨ ਦਿਤਾ ਹੈ ਜਿਸ ਦਾ ਕੋਈ ਵੀ ਵਿਗਿਆਨਿਕ ਆਧਾਰ ਨਹੀਂ ਹੈ। ਉਦਾਹਰਣ ਲਈ ਬੁਰੀ ਨਜ਼ਰ ਲਗਣੀ, ਮਰਦ ਦੇ ਖੱਬੇ ਤੇ ਔਰਤ ਦੇ ਸੱਜੇ ਅੰਗ ਫੜਕਨੇ, ਜਾਣ ਵੇਲੇ ਬਿੱਲੀ ਦਾ ਰਸਤਾ ਕੱਟ ਜਾਣਾ ਜਾਂ ਨਿੱਛ ਆ ਜਾਣੀ ਅਤੇ ਚੰਗੇ-ਭੈੜੇ ਸੁਪਨੇ ਆਉਣੇ। ਅਜਿਹੇ ਵਿਸ਼ਵਾਸ ਸਦੀਆਂ ਤੋਂ ਹੀ ਭਾਰਤੀ ਸਮਾਜ ਵਿਚ ਪ੍ਰਚਲਿਤ ਸਨ ਤੇ ਮੱਧਕਾਲ ਵਿਚ ਇਨ੍ਹਾਂ ਦਾ ਕਾਫੀ ਬੋਲਬਾਲਾ ਸੀ। ਸੂਰਦਾਸ ਨੇ ਭਾਰਤੀ ਸੰਸਕ੍ਰਿਤੀ ਦੇ ਆਖਿਆਤਾ ਹੋਣ ਕਾਰਨ ਅਜਿਹੇ ਪ੍ਰਚਲਿਤ ਵਿਸ਼ਵਾਸਾਂ ਨੂੰ ਵੀ ਆਪਣੇ ਕਾਵਿ ਵਿਚ ਪੂਰੀ-ਪੂਰੀ ਥਾਂ ਦਿਤੀ ਹੈ।

ਆਮ ਤੌਰ ਤੇ ਅਜਿਹਾ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜਿਹੜਾ ਬੱਚਾ ਖੂਬਸੂਰਤ ਤੇ ਤੰਦਰੁਸਤ ਹੁੰਦਾ ਹੈ ਉਸਨੂੰ ਕਿਸੇ ਦੀ ਬੁਰੀ ਨਜ਼ਰ ਲਗ ਸਕਦੀ ਹੈ। ਬੁਰੀ ਨਜ਼ਰ ਲਗ ਜਾਣ ਉਪਰੰਤ ਉਹ ਬੱਚਾ ਜਾਂ ਤਾਂ ਬੀਮਾਰ ਪੈ ਕੇ ਬਿਲਕੁਲ ਹੀ ਕੁਮਲ੍ਹਾ ਜਾਂਦਾ ਹੈ ਜਾਂ ਫਿਰ ਉਸ ਦੀ ਮੌਤ ਹੋ ਜਾਂਦੀ ਹੈ। ਇਹ ਵਿਸ਼ਵਾਸ ਔਰਤ ਵਿਚ, ਖਾਸਕਰ ਮਾਂਵਾਂ ਵਿਚ ਵਧੇਰੇ ਮਿਲਦਾ ਹੈ। ਸ੍ਰੀ ਕ੍ਰਿਸ਼ਨ ਸਾਰੇ ਗੋਕੁਲ ਦਾ ਪਰਮ ਪਿਆਰਾ ਹੈ। ਹਰ ਕੋਈ ਉਸਨੂੰ ਚਾਹੁੰਦਾ

ਤੇ ਪਿਆਰ ਕਰਦਾ ਹੈ, ਪਰ ਮਾਂ ਜਸੋਧਾ ਨੂੰ ਇਹੋ ਡਰ ਰਹਿੰਦਾ ਹੈ ਕਿ ਕਿਤੇ ਉਸਨੂੰ ਕਿਸੇ ਦੀ ਬੁਰੀ ਨਜ਼ਰ ਨਾ ਲਗ ਜਾਵੇ। ਇਸ ਲਈ ਕ੍ਰਿਸ਼ਨ ਦੇ ਬਾਹਰ ਖੇਲਣ, ਬਾਹਰ ਜਾਣ, ਗਹਿਣੇ ਆਭੂਸ਼ਨ ਪਹਿਨਾਣ ਅਤੇ ਸਿਆਣੇ ਹੋਣ ਵਿਚ ਉਸਨੂੰ ਹਰ ਵੇਲੇ ਨਜ਼ਰ ਲਗ ਜਾਣ ਦੀ ਡਰ ਰਹਿੰਦਾ ਹੈ। ਮਾਂ ਹੋਣ ਨਾਤੇ ਉਸ ਦੀ ਇਸ ਸੰਕਾ ਬਾਰੇ ਸੂਰਦਾਸ ਨੇ ਕਈ ਥਾਵਾਂ ਤੇ ਲਿਖਿਆ ਹੈ :

(1) ਖੇਲਤ ਮੇਂ ਕੋਉ ਦੀਠਿ ਲਗਾਈ
ਲੈ ਲੈ ਗਈ ਲੋਨ ਉਤਾਰਹਿ ॥
(2) ਬਾਰਿ ਜਨਿ ਕਬਹੂੰ ਕਛੁ ਖਏ ਡੀਠਿ ਲਗੇ ਗੀ ਕਾਹੂ ॥
(3) ਕਬਹੂੰ ਅੰਗ ਭੂਸਣ ਬਨਾਵਤਿ ਰਾਈ ਲੋਨ ਉਤਾਰੀ।
(4) ਸੂਰਦਾਸ ਅਬ ਹੋਹੁ ਸਿਆਨੇ ਬੈਰਨਿ ਕੇ ਮੁਖ ਖੇਹ ॥

ਬੁਰੀ ਨਜ਼ਰ ਤੋਂ ਬਚਣ ਦੇ ਕਈ ਉਪਾ ਕੀਤੇ ਜਾਂਦੇ ਹਨ। ਕਈ ਵਾਰ ਰਾਈ ਤੇ ਲੂਣ ਬੱਚੇ ਤੋਂ ਵਾਰਿਆ ਜਾਂਦਾ ਹੈ ਅਤੇ ਕਈ ਵਾਬ ਸ਼ੇਰ ਦਾ ਨਹੁੰ ਲੈ ਕੇ ਕਾਲੇ ਧਾਗੇ ਨਾਲ ਉਸ ਦੇ ਗਲੇ ਵਿਚ ਪਾ ਦਿਤਾ ਜਾਂਦਾ ਹੈ। ਇਹ ਇਕ ਲੋਕ ਪ੍ਰਚਲਿਤ ਵਿਸ਼ਵਾਸ ਸੀ ਜਿਸਦਾ ਸੂਰਦਾਸ ਨੇ ਆਪਣੇ ਕਾਵਿ ਵਿਚ ਉੱਲੇਖ ਕੀਤਾ ਹੈ।

ਭਾਰਤੀ ਸਮਾਜ ਸ਼ਗਨ ਤੇ ਅਪਸ਼ਗਨ ਵਿਚ ਬੜਾ ਵਿਸ਼ਵਾਸ ਰਖਦਾ ਆਇਆ ਹੈ। ਸ਼ਗਨ ਤੇ ਅਪਸ਼ਗਨ ਦਾ ਸਬੰਧ ਜੋਤਸ਼ ਨਾਲ ਵਧੇਰੇ ਹੈ ਪਰ ਫਿਰ ਵੀ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜਦ ਕੋਈ ਅਨਰਥ ਹੋਣ ਵਾਲਾ ਹੋਵੇ ਜਾਂ ਕੋਈ ਅਣਹੋਣੀ ਹੋਣ ਵਾਲੀ ਹੋਵੇ ਤਾਂ ਕੁਦਰਤ ਵਲੋਂ ਇਸ ਦੇ ਕੁਝ ਸੰਕੇਤ ਅਵੱਸ਼ ਮਿਲਦੇ ਹਨ। ਸਫਰ ਕਰਨ ਤੋਂ ਪਹਿਲਾਂ ਕਿਸੇ ਦਾ ਨਿੱਛ ਮਾਰਨਾ, ਬਿੱਲੀ ਦਾ ਰਸਤਾ ਕਟ ਜਾਣਾ, ਖੱਬੇ ਪਾਸੇ ਹੋ ਕੇ ਕਾਂ ਦਾ ਬੋਲਣਾ, ਸੱਜੇ ਪਾਸਿਉਂ ਗਧੇ ਦਾ ਬੋਲਣਾ ਜਾਂ ਔਰਤ ਦੇ ਸੱਜੇ ਅੰਗਾਂ ਦਾ ਫੜਕਣਾ ਕਿਸੇ ਆਉਣ ਵਾਲੀ ਮੁਸੀਬਤ ਦਾ ਸੂਚਕ ਹੈ। ਮੱਧਕਾਲ ਵਿਚ ਭਾਰਤੀ ਜਨਤਾ ਅਜਿਹੇ ਸ਼ਗਨ-ਅਪਸ਼ਗਨਾਂ ਵਿਚ ਬਹੁਤਾ ਵਿਸ਼ਵਾਸ਼ ਰਖਦੀ ਸੀ। ਸੂਰਦਾਸ ਨੇ ਇਸੇ ਵਿਸ਼ਵਾਸ ਦੇ ਆਧਾਰ ਤੇ ਕ੍ਰਿਸ਼ਨ ਦੇ ਜੀਵਨ ਨਾਲ ਸਬੰਧਤ ਕਈ ਘਟਨਾਵਾਂ ਦਾ ਵਰਣਨ ਕੀਤਾ ਹੈ। ਉਦਾਹਰਣ ਲਈ ਕਾਲੀ ਨਾਗ ਦੀ ਘਟਨਾ ਨੂੰ ਲਿਆ ਜਾ ਸਕਦਾ ਹੈ। ਖੇਡ-ਖੇਡ ਵਿਚ ਕ੍ਰਿਸ਼ਨ ਦੇ ਹਥੋਂ ਸ੍ਰੀ ਦਾਮਾ ਦੀ ਗੇਂਦ ਜਮਨਾ ਵਿਚ ਡਿਗ ਜਾਂਦੀ ਹੈ ਤੇ ਉਹ ਇਹੀ ਜਿੱਦ ਕਰਦਾ ਹੈ ਕਿ ਮੈਂ ਕੇਵਲ ਆਪਣੀ ਉਹੀ ਗੇਂਦ ਲਵਾਂਗਾ ਜਿਹੜੀ ਜਮਨਾ ਵਿਚ ਡਿਗ ਪਈ ਹੈ। ਉਸ ਦੀ ਜਿੱਦ ਤੇ ਕਰੋਧ ਵਿਚ ਆ ਕੇ ਕ੍ਰਿਸ਼ਨ ਜਮਨਾ ਵਿਚ ਛਾਲ ਮਾਰ ਦਿੰਦਾ ਹੈ ਤੇ ਉਸ ਵੇਲੇ ਕਾਲੀ ਨਾਗ ਆਪਣੇ ਕਈ ਫਣ ਕੱਢ ਕੇ ਉਸ ਨੂੰ ਮਾਰਨ ਲਈ ਫੁੰਕਾਰ ਮਾਰਦਾ ਹੈ। ਕ੍ਰਿਸ਼ਨ ਦੇ ਜਮਨਾ ਵਿਚ ਕੁੱਦਣ ਨਾਲ ਹੀ ਜਸੋਧਾ ਨੂੰ ਕਈ ਪ੍ਰਕਾਰ ਦੇ ਅਪਸ਼ਗਨਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਹ ਰਸੋਈ ਵਿਚ ਜਾਣ ਹੀ ਲਗਦੀ ਹੈ ਕਿ ਇਕ ਗਵਾਲਨ ਨਿੱਛ ਮਾਰ ਦਿੰਦੀ ਹੈ, ਅਗੋਂ ਬਿੱਲੀ ਰਸਤਾ ਕਟ ਜਾਂਦੀ ਹੈ, ਖਬੇ ਪਾਸਿਉ ਕਾਂ ਰੌਲਾ ਪਾਉਂਦਾ ਹੈ ਅਤੇ ਸੱਜੇ ਪਾਸਿਉ ਖੋਤਾ ਬੋਲਣ ਲਗਦਾ ਹੈ। ਇਨ੍ਹਾਂ ਅਪਸ਼ਗਨਾਂ ਕਾਰਨ ਜਸੋਧਾ ਦੀ ਸੁਭਾਵਿਕ ਚਿੰਤਾ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਜਸੁਮਤਿ ਚਲੀ ਰਸੋਈ ਭੀਤਰ ਤਬਹਿ ਗਵਾਲਿ ਇਕ ਛੀਕੀ ।
ਠਠਕਿ ਰਹੀ ਦੁਆਰੇ ਪਰ ਠਾਢੀ ਬਾਤ ਨਹੀਂ ਕਛੁ ਠੀਕੀ ॥
ਆਇ ਅਜਿਰ ਨਿਕਸੀ ਨੰਦਰਾਨੀ ਖਹੁਰੀ ਦੋਸ਼ ਮਿਟਾਇ ।
ਮੰਜਾਰੀ ਆਗੇ ਹਵੈ ਆਈ ਪੁਨਿ ਫਿਰ ਆਂਗਨ ਆਇ ।
ਵਿਆਕੁਲ ਭਈ ਨਿਕਸਿ ਗਈ ਬ਼ਾਹਰਿ ਕਹ ਧੌ ਗਏ ਕਨਹਾਈ ॥

ਸੂਰਦਾਸ ਨੇ ਲੋਕ ਵਿਸ਼ਵਾਸ ਅਨੁਸਾਰ ਸਰੀਰ ਦੇ ਕੁਝ ਅੰਗਾਂ ਦਾ ਫੜਕਣਾ ਬੜਾ ਸੁਭ ਮੰਨਿਆ ਹੈ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਪੁਰਸ਼ ਦੇ ਸੱਜੇ ਅੰਗਾਂ ਅਤੇ ਇਸਤਰੀ ਦੇ ਖੱਬੇ ਅੰਗਾਂ ਦਾਂ ਫੜਕਣਾ ਬੜਾ ਹੀ ਸ਼ੁਭ ਹੈ, ਔਰਤ ਦੀ ਖੱਬੀ ਬਾਂਹ, ਖੱਬੀ ਜੰਘਾ ਦਾ ਫੜਕਣਾ ਆਪਣੇ ਪ੍ਰੀਤਮ ਦੇ ਮਿਲਾਪ ਦਾ ਸੂਚਕ ਹੈ। ਸੂਰਦਾਸ ਲਿਖਦਾ ਹੈ ਕਿ ਕ੍ਰਿਸ਼ਨ ਦੇ ਪ੍ਰੇਮ ਵਿਚ ਲੀਨ ਇਕ ਸਖੀ ਦੂਜੀ ਸਖੀ ਨੂੰ ਕਹਿੰਦੀ ਹੈ ਕਿ ਅਜ਼ ਸਵੇਰ ਤੋਂ ਮੇਰੀ ਖੱਬੀ ਅੱਖ ਬੜੀ ਫੜਕ ਰਹੀ ਹੈ। ਇਸ ਤੇ ਦੂਜੀ ਸਖੀ ਕਹਿੰਦੀ ਹੈ ਕਿ ਜਦ ਤੇਰੀ ਖੱਬੀ ਅੱਖ ਫੜਕ ਰਹੀ ਹੈ ਤਾਂ ਤੂੰ ਕ੍ਰਿਸ਼ਨ ਨੂੰ ਮਿਲਣ ਲਈ ਕਿਉਂ ਨਹੀਂ ਜਾਂਦੀ ;

ਤਉ ਨ ਚਲਿਤ ਬਾਂਮ ਅੰਖਿਆ ਫੜਕਿ ਰਹੀ ॥

ਸੁਪਨਿਆਂ ਦਾ ਮਨੁੱਖੀ ਮਨ ਨਾਲ ਬੜਾ ਡੂੰਘਾ ਸਬੰਧ ਹੈ। ਭਾਰਤੀ ਸਮਾਜ ਵਿਚ ਚੰਗੇ ਜਾਂ ਭੈੜੇ ਸੁਪਨਿਆਂ ਨੂੰ ਭਵਿੱਖ ਵਿਚ ਹੋਣ ਵਾਲੀਆਂ ਚੰਗੀਆਂ ਜਾ ਮਾੜੀਆਂ ਘਟਨਾਵਾਂ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਅਜਿਹਾ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਬ੍ਰਹਮ ਮਹੂਰਤ ਵਿਚ ਵੇਖਿਆ ਸੁਪਨਾ ਸੱਚਾ ਹੁੰਦਾ ਹੈ। ਸੂਰਦਾਸ ਨੇ ਪ੍ਰਸੰਗਵਸ ਜਿਹੜੇ ਸੁਪਨਿਆਂ ਦਾ ਵਰਣਨ ਕੀਤਾ ਹੈ ਉਹ ਭਵਿੱਖ ਵਿਚ ਹੋਣ ਵਾਲੀਆਂ ਘਟਨਾਵਾਂ ਦੇ ਵਧੇਰੇ ਪ੍ਰਤੀਕ ਹਨ। ਕਾਲੀ-ਦਹਨ ਦੀ ਘਟਨਾ ਤੋਂ ਪਹਿਲਾਂ ਕ੍ਰਿਸ਼ਨ ਨੂੰ ਜਮਨਾ ਵਿਚ ਛਾਲ ਮਾਰਨ ਦਾ ਸੁਪਨਾ ਆਉਂਦਾ ਹੈ :

ਸੋਵਤ ਝਝਕਿ ਠਠੇ ਕਾਹੇ ਤੈਂ ਦੀਪਕ ਕਿਉ ਪ੍ਰਕਾਸ ।
ਸਪਨੈਂ ਕੂਦਿ ਪਰਿਉ ਜਮੁਨਾ ਦਹ ਕਾਹੂੰ ਦਿਉ ਗਿਰਾਇ ॥

ਦੂਜੇ ਦਿਨ ਹੀ ਇਹ ਸੁਪਨਾ ਸੱਚ ਹੋ ਜਾਂਦਾ ਹੈ। ਇਸੇ ਤਰ੍ਹਾਂ ਜਦ ਇੰਦਰ ਕਰੋਧ ਵਿਚ ਆ ਤੇ ਸਮੁਚੇ ਗੋਕੁਲ ਨੂੰ ਨਸ਼ਟ ਕਰਨਾ ਚਾਹੁੰਦਾ ਹੈ। ਤਾਂ ਵੀ ਉਸ ਦੇ ਬਚਾਅ ਲਈ ਕ੍ਰਿਸ਼ਨ ਨੂੰ ਕੋਈ ਅਵਤਾਰੀ ਪੁਰਸ਼ ਗੋਵਰਧਨ ਦੀ ਪੂਜਾ ਦਾ ਸੰਕੇਤ ਸੁਪਨੇ ਵਿਚ ਕਰਦਾ ਹੈ।

ਸਪਨੇ ਆਜੁ ਮਿਲਿਉ ਮੋਕੋ ਇਕ ਬੜੌ ਪੁਰਸ਼ ਅਵਤਾਰ ਜਨਾਈ ।

× × × ×

ਗਿਰਿ ਗੋਰਵਧਨ ਦੇਵਨਿ ਕੋ ਮਨਿ ਸੇਵਹੁ ਤਾਕੌ ਭੋਗ ਚੜ੍ਹਾਈ ॥

ਸੁਪਨੇ ਭਾਰਤੀ ਜਨ ਮਾਨਸ ਵਿਚ ਵਿਸ਼ੇਸ਼ ਤੇ ਮਹੱਤਵਪੂਰਨ ਥਾਂ ਰਖਦੇ ਹਨ। ਮਹਾਤਮਾ ਬੁਧ ਦੇ ਅਵਤਾਰ ਧਾਰਨ ਤੋਂ ਪਹਿਲਾਂ ਉਨ੍ਹਾਂ ਦੀ ਮਾਂ ਨੂੰ ਇਕ ਬਹੁਤ ਉਤਮ ਸੁਪਨਾ ਆਉਂਦਾ ਹੈ। ਸਵੇਰ ਹੋਣ ਤੋਂ ਪਹਿਲਾਂ ਦਾ ਸੁਪਨਾ ਸੱਚ ਮੰਨਿਆ ਜਾਂਦਾ ਹੈ।

ਕ੍ਰਿਸ਼ਨ ਨੂੰ ਸਵੇਰ ਤੋਂ ਪਹਿਲਾਂ ਹੀ ਜਮਨਾ ਵਿਚ ਕੁੱਦਣ ਦਾ ਸੁਪਨਾ ਆਉਂਦਾ ਹੈ ਤੇ ਸਵੇਰ ਤੋਂ ਥੋੜੀ ਦੇਰ ਬਾਅਦ ਹੀ ਇਹ ਸੱਚ ਹੋ ਜਾਂਦਾ ਹੈ। ਸੁਪਨਿਆਂ ਪ੍ਰਤੀ ਲੋਕਾਂ ਦੇ ਵਿਸ਼ਵਾਸ ਨੂੰ ਆਧਾਰ ਬਣਾ ਕੇ ਹੀ ਸੂਰਦਾਸ ਨੇ ਇਨ੍ਹਾਂ ਦਾ ਵਰਣਨ ਕੀਤਾ ਹੈ।

ਗਿਆਨ ਅਤੇ ਅੰਧ ਵਿਸ਼ਵਾਸ ਨੂੰ ਆਧਾਰ ਬਣਾ ਕੇ ਭਾਰਤੀ ਸਮਾਜ ਸਦੀਆਂ ਤੋਂ ਹੀ ਦੋ ਸ਼੍ਰੇਣੀਆਂ ਵਿਚ ਵੰਡਿਆ ਰਿਹਾ ਹੈ। ਗਿਆਨਵਾਨ ਭੂਤ ,ਪ੍ਰੇਤ, ਚੁੜੈਲ, ਜਾਦੂ, ਟੂਨਾ ਜੰਤਰ-ਮੰਤਰ ਅਤੇ ਅਜਿਹੇ ਹੋਰ ਅੰਧਵਿਸ਼ਵਾਸ ਨੂੰ ਨਹੀਂ ਮੰਨਦੇ ਜਦਕਿ ਜਨ ਸਾਧਾਰਨ ਵਿਚ ਅਜਿਹੇ ਵਿਸ਼ਵਾਸ ਬੜੇ ਪ੍ਰਚਲਿਤ ਰਹੇ ਹਨ। ਮੱਧਕਾਲ ਹੀ ਨਹੀਂ ਸਗੋਂ ਵਰਤਮਾਨ ਕਾਲ ਵਿਚ ਵੀ ਇਹ ਧਾਰਨਾ ਆਮ ਜਨਤਾਂ ਵਿਚ ਮਿਲਦੀ ਹੈ ਕਿ ਜੇਕਰ ਕਿਸੇ ਮਿਰਤਕ ਦਾ ਕਿਰਿਆ-ਕਰਮ ਜਲਦੀ ਨਾ ਕੀਤਾ ਜਾਵੇ ਜਾਂ ਉਸ ਵਿਚ ਕੋਈ ਕਸਰ ਰਹਿ ਜਾਵੇ ਅਤੇ ਇਸੇ ਤਰ੍ਹਾਂ ਕੋਈ ਵਿਅਕਤੀ ਆਪਣੀ ਪੂਰੀ ਉਮਰ ਭੋਗੇ ਬਿਨ ਅਣਚਾਹੀ ਮੌਤ ਮਰ ਜਾਵੇ ਤਾਂ ਉਹ ਭੂਤ-ਪ੍ਰੇਤ, ਚੂੜੈਲ ਜਾਂ ਪਿਸ਼ਾਚ ਆਦਿ ਬਣ ਜਾਂਦਾ ਹੈ। ਮੱਧਕਾਲ ਵਿਚ ਇਹ ਵਿਸ਼ਵਾਸ ਲੋਕਾਂ ਵਿਚ ਬੜਾ ਡੂੰਘਾ ਸੀ। ਜਿਸਨੂੰ ਵੀ ਕੋਈ ਭੂਤ ਪ੍ਰੇਤ ਜਾਂ ਚੁੜੈਲ ਆਦਿ ਚਿੰਬੜ ਜਾਂਦੀ ਹੈ ਤਾਂ ਉਸਨੂੰ ਮਾਰੇ ਬਿਨਾਂ ਨਹੀਂ ਰਹਿੰਦੀ। ਇਸ ਲਈ ਇਨ੍ਹਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ। ਸੂਰਦਾਸ ਨੇ ਇਸੇ ਅੰਧਵਿਸ਼ਵਾਸ ਨੂੰ ਆਧਾਰ ਬਣਾ ਕੇ ਲਿਖਿਆ ਹੈ ਕਿ ਗੋਕੁਲ ਵਿਚ ਕਿਸੇ ਦੀ ਮੌਤ ਹੋ ਗਈ ਤਾਂ ਘਰ ਦੇ ਸਾਰੇ ਕਹਿਣ ਲਗੇ ਕਿ ਇਸ ਮਿਰਤਕ ਦਾ ਜਲਦੀ ਹੀ ਸੰਸਕਾਰ ਕਰ ਦੇਵੋ ਨਹੀਂ ਤਾਂ ਇਹ ਭੂਤ ਬਣ ਕੇ ਸਾਰੇ ਘਰ ਨੂੰ ਖਾ ਜਾਵੇਗਾ ;

ਘਰ ਕੇ ਕਹਤ ਸਬਾਰੈ ਕਾਢੋ ਭੂਤ ਹੋਇ ਘਰਿ ਖੈਹੈ ॥

ਜੰਤਰ-ਮੰਤਰ, ਜਾਦੂ-ਟੂਨਾ ਜਾਂ ਸੱਪ ਦੇ ਡਸ ਜਾਣ ਤੇ ਝਾੜ-ਫੂਕ ਕਰਨ ਵਾਲੇ ਪ੍ਰਤੀ ਵੀ ਲੋਕਾਂ ਦਾ ਬੜਾ ਵਿਸ਼ਵਾਸ ਰਿਹਾ ਹੈ। ਜਦ ਰਾਧਾ ਨੂੰ ਸੱਪ ਡੱਸ ਜਾਂਦਾ ਹੈ ਤਾਂ ਕ੍ਰਿਸ਼ਨ ਗਾਰੁੜੀ ਦਾ ਰੋਲ ਅਦਾ ਕਰਦੇ ਹੋਏ ਮੰਤਰ ਪੜ੍ਹ ਕੇ ਸੱਪ ਦਾ ਵਿਸ਼ ਝਾੜਦਾ ਹੈ। ਜੰਤਰ-ਮੰਤਰ ਕਿਸੇ ਨੂੰ ਮਾਰਨ, ਮੋਹਿਤ ਕਰਨ ਜਾਂ ਉਸ ਦਾ ਮਨ ਉਚਾਟ ਕਰਨ ਲਈ ਵਰਤੇ ਜਾਂਦੇ ਸਨ। ਗੋਪੀਆਂ ਕ੍ਰਿਸ਼ਨ ਦੇ ਪ੍ਰੇਮ ਵਿਚ ਇਤਨੀਆਂ ਲੀਨ ਹਨ ਕਿ ਉਹ ਕ੍ਰਿਸਨ ਤੇ ਮੋਹਨ, ਜੋਹਨ, ਜੰਤਰ–ਮੰਤਰ ਅਤੇ ਟੂਣਾ ਆਦਿ ਵਾਰ ਦਿੰਦੀਆਂ ਹਨ :

ਮੋਹਨ ਜੋਹਨ ਮੰਤਰ ਜੰਤਰ ਟੋਨਾ ਸਭ ਤੁਮ ਪਰ ਵਾਰਤ ॥

ਸਮਾਜ ਦੀ ਗਿਆਨਵਾਨ ਸ਼੍ਰੇਣੀ ਭਾਵੇ ਅਜਿਹੇ ਅੰਧ-ਵਿਸ਼ਵਾਸਾਂ ਵਿਚ ਕੋਈ ਯਕੀਨ ਨਹੀਂ ਰਖਦੀ ਸੀ ਪਰ ਫਿਰ ਵੀ ਉਸ ਦਾ ਜੋਤਸ਼ ਵਿਚ ਬੜਾ ਵਿਸ਼ਵਾਸ ਸੀ। ਭਾਰਤੀ ਸਮਾਜ ਵਿਚ ਕਿਸੇ ਵੀ ਕੰਮ ਨੂੰ ਕਰਨ ਲਈ ਲਗਨ-ਮਹੂਰਤ ਦਾ ਬੜਾ ਮਹੱਤਵ ਹੈ। ਜਦ ਕਿਸੇ ਦੇ ਘਰ ਕੋਈ ਬੱਚਾ ਜਨਮ ਲੈਂਦਾ ਹੈ ਤਾਂ ਮਾਂ-ਪਿਉ ਕਿਸੇ ਵਿਦਵਾਨ ਪੰਡਿਤ ਤੋਂ ਉਸ ਦੀ ਜਨਮ-ਕੁੰਡਲੀ ਬਣਵਾ ਕੇ ਉਸ ਦਾ ਭਵਿੱਖ ਜਾਣਨਾ ਚਾਹੁੰਦੇ ਹਨ। ਜੇ ਜਨਮ-ਕੁੰਡਲੀ ਵਿਚ ਪਾਪ-ਗ੍ਰਹ ਹੋਣ ਤਾਂ ਉਸ ਦਾ ਉਪਾ ਪੁਛਦੇ ਹਨ। ਕ੍ਰਿਸ਼ਨ ਦੇ ਜਨਮ ਦਾ ਸਮਾਚਾਰ ਸੁਣ ਕੇ ਗਰਗ ਮੁਨੀ ਨੰਦ ਪਾਸ ਆ ਕੇ ਉਸਨੂੰ ਪਹਿਲੇ ਵਧਾਈ ਦਿੰਦਾ ਹੈ ਤੇ ਫਿਰ ਕ੍ਰਿਸ਼ਨ ਦੀ ਜਨਮ-ਪੱਤਰੀ ਬਣਾ ਕੇ ਉਸ ਦੇ ਭਵਿੱਖ ਬਾਰੇ ਘੋਸ਼ਣਾ ਕਰਦਾ ਹੈ ਕਿ :

ਨੰਦ ਜੂ ਆਦਿ ਜੋਤਿਸ਼ੀ ਤੁਮਹਾਰੇ ਘਰ ਕੌ
ਪੁਤਰ ਜਨਮ ਸੁਨਿ ਆਇਉ
ਲਗਨ ਸੋਧਿ ਸਬ ਜੋਤਿਸ਼ ਗਨਿ ਕੈ
ਚਾਹਤ ਤੁਮਹਿ ਸੁਨਾਇਉ ॥
ਸੰਬਤ ਸਰਸ ਵਿਭਾਵਨ ਭਾਦੌਂ
ਆਠੈਂ ਤਿਥਿ ਬੁੱਧਵਾਰ ।
ਕ੍ਰਿਸ਼ਨ ਪੱਛ ਰੋਹਿਨੀ ਅਰਧ ਨਿਸਾ
ਹਰਸ਼ਤ ਲੋਗ ਉਦਾਰ ॥
ਵਿਰਸ ਹੈ ਲਗਨ ਉੱਚ ਕੇ ਨਿਸਪਤਿ
ਤਨਹਿੰ ਬਹੁਤ ਸੁਖ ਪੈ ਹੈਂ ।
ਚੌਥੇ ਸਿਰ ਰਾਸਿ ਕੈ ਦਿਨਕਰ
ਜੋਤਿ ਸ਼ਕਲ ਮਹਿ ਲੈ ਹੈਂ ॥
ਪਚੰਏਂ ਬੁੱਧ ਕੰਨਿਆ ਕੋ ਜੋ ਹੈ
ਪੁਤਰਨਿ ਬਹੁਤ ਬਢੈ ਹੈ ।
ਛਠੇ ਸੁਕਰ ਤੁਲਾ ਕੇ ਸਨਿ ਜੁਤ
ਸਤਰੂ ਰਹਨ ਨਹਿੰ ਪੈ ਹੈਂ ॥

× × × ×

ਕਰਮ ਭਵਨ ਕੇ ਈਸ ਸਨੀਚਰ
ਸਿਆਮ ਬਰਨ ਤਨ ਹਵੈ ਹੈਂ ॥

ਜਨਮ-ਪੱਤਰੀ ਦੇ ਆਧਾਰ ਤੇ ਕ੍ਰਿਸ਼ਨ ਦੀ ਇਹ ਭਵਿੱਖਬਾਣੀ ਸੁਣ ਕੇ ਸਾਰੇ ਬ੍ਰਜ-ਵਾਸੀਆਂ ਨੂੰ ਬੜੀ ਖੁਸ਼ੀ ਹੁੰਦੀ ਹੈ । ਜਨਮ ਤੋਂ ਦਸਵੇਂ ਦਿਨ ਬਾਅਦ ਬੱਚੇ ਦੇ ਨਾਮਕਰਨ ਦਾ ਰਿਵਾਜ ਹੈ । ਜੋਤਸ਼ੀ ਨੂੰ ਬੁਲਾ ਕੇ ਕਿਸੇ ਭਲੇ ਮਹੂਰਤ ਵਿਚ ਬੱਚੇ ਦਾ ਨਾਮ ਕਢਵਾਇਆ ਜਾਂਦਾ ਹੈ । ਨੰਦ ਤੇ ਜਸੋਧਾ ਵੀ ਜੋਤਸ਼ੀ ਨੂੰ ਬੁਲਾ ਕੇ ਕ੍ਰਿਸ਼ਨ ਦੇ ਨਾਮਕਰਨ ਲਈ ਆਖਦੇ ਹਨ :

ਵਿਪ੍ਰ ਬੁਲਾਇ ਨਾਮ ਲੈ ਬੂਝਿਉ
ਰਾਸਿ ਸੋਧਿ ਇਕ ਸੁਦਿਨ ਧਰਿਉ ।
ਆਠੋ ਦਿਨ ਸੁਨਿ ਮਹਰਿ ਜਸੋਧਾ
ਸਖਿਨਿ ਬੋਲਿ ਸੁਭ ਗਾਨ ਕਰਿਉ ॥

ਲੋਕਾਚਾਰ ਦਾ ਸਬੰਧ ਸੰਸਕਾਰਾਂ ਨਾਲ ਹੈ, ਪਰ ਇਨ੍ਹਾਂ ਸੰਸਕਾਰਾਂ ਨੂੰ ਕਰਨ-ਕਰਵਾਉਣ ਸਮੇਂ ਵੀ ਜੋਤਿਸ਼ ਦਾ ਸਹਾਰਾ ਲਿਆ ਜਾਂਦਾ ਹੈ । ਅੰਨ ਪ੍ਰਾਸਨ ਜਾਂ ਪਾਸਨੀ ਸੰਸਕਾਰ ਦਾ ਬੜਾ ਹੀ ਮਹੱਤਵ ਹੈ । ਇਹ ਸਮਾਜਕ ਸੰਘਠਨ ਅਤੇ ਆਪਸੀ ਏਕਤਾ ਦਾ ਆਧਾਰ ਵੀ ਹੈ ਕਿਉਂਕਿ ਬੱਚੇ ਦੇ ਜਨਮ ਦੀ ਖੁਸ਼ੀ ਵਿਚ ਇਸ ਸੰਸਕਾਰ ਦੇ ਸਮੇਂ ਸਾਰੀ

ਜ਼ਾਤ-ਬਿਰਾਦਰੀ ਨੂੰ ਭੋਜ ਦਿੱਤਾ ਜਾਂਦਾ ਹੈ। ਪਰ ਇਸ ਦਾ ਦਿਨ ਨੀਅਤ ਕਰਨ ਵੇਲੇ ਵੀ ਜੋਤਸ਼ੀ ਤੋਂ ਲਗਨ-ਮਹੂਰਤ ਪੁੱਛਿਆ ਜਾਂਦਾ ਹੈ। ਕ੍ਰਿਸ਼ਨ ਲਗਪਗ ਛੇ ਮਹੀਨੇ ਦਾ ਹੋ ਗਿਆ ਹੈ। ਨੰਦ ਅੰਨ ਪ੍ਰਾਸਨ ਕਰਨਾ ਚਾਹੁੰਦਾ ਹੈ। ਦੂਜੇ ਪਾਸੇ ਜਸੋਧਾ ਦੇ ਮਨ ਵਿਚ ਵੀ ਅਜਿਹਾ ਵਿਚਾਰ ਆ ਜਾਂਦਾ ਹੈ। ਉਹ ਨੰਦ ਨੂੰ ਕਹਿੰਦੀ ਹੈ :

ਕਾਨਹ ਕੁਅਰ ਕੀ ਕਰਹੁ ਪਾਸਨੀ ਕਛੁ ਦਿਨ ਘਟਿ ਖਟ ਮਾਸ ਗਏ ॥
ਨੰਦ ਮਹਰ ਇਹ ਸੁਨਿ ਪੁਲਕਤਿ ਹਿਅ ਹਰਿ ਅੰਨਪ੍ਰਾਸਨ ਜੋਗ ਭਏ ॥
ਵਿਪ੍ਰ ਬੁਲਾਇ ਨਾਮ ਲੈ ਬੂਝਿਉ ਰਾਸਿ ਸੋਧਿ ਇਕ ਸੁਦਿਨ ਧਰਿਉ ॥

ਇਸ ਅਵਸਰ ਤੇ ਸਾਰੀ ਜ਼ਾਤ-ਬਿਰਾਦਰੀ ਇਕੱਠੀ ਹੁੰਦੀ ਹੈ ਤੇ ਇਕ ਮਹਾਭੋਜ਼ ਕੀਤਾ ਜਾਂਦਾ ਹੈ। ਇਸ ਤਰ੍ਹਾਂ ਜੋਤਸ਼ ਪ੍ਰਤੀ ਵਿਸ਼ਵਾਸ ਭਾਰਤੀ ਸਮਾਜ ਵਿਚ ਆਦਿ-ਕਾਲ ਤੋਂ ਹੀ ਚਲਿਆ ਆ ਰਿਹਾ ਹੈ। ਮੱਧਕਾਲ ਵਿਚ ਤਾਂ ਇਸ ਪ੍ਰਤੀ ਬੜੀ ਡੂੰਘੀ ਆਸਥਾ ਸੀ ਤੇ ਸੂਰਦਾਸ ਨੇ ਜਨਤਾ ਦੀ ਇਸੇ ਆਸਥਾ ਨੂੰ ਅਭਿਵਿਅਕਤੀ ਦਿੱਤੀ ਹੈ।

ਭਾਰਤੀ ਸੰਸਕ੍ਰਿਤੀ ਵਿਚ ਸੰਸਕਾਰਾਂ ਦਾ ਅਤਿ ਮਹੱਤਵਧੂਰਨ ਸਥਾਨ ਹੈ। ਮਨੁੱਖ ਦੇ ਜਨਮ ਤੋਂ ਲੈ ਕੇ ਮੌਤ ਤਕ ਅਨੇਕ ਸੰਸਕਾਰ ਉਸ ਦੇ ਜੀਵਨ ਵਿਚ ਕੀਤੇ ਜਾਂਦੇ ਹਨ। ਕੁਝ ਸੰਸਕਾਰਾਂ ਦਾ ਸਬੰਧ, ਕੇਵਲ ਵਿਅਕਤੀ ਜਾਂ ਪਰਿਵਾਰ ਨਾਲ ਹੈ ਤੇ ਕੁਝ ਸੰਸਕਾਰ ਸਮੁਚੇ ਸਮਾਜ ਨਾਲ ਸਬੰਧ ਰਖਦੇ ਹਨ। ਉਦਾਹਰਣ ਲਈ ਜਨੇਊ ਨੂੰ ਲਿਆ ਜਾ ਸਕਦਾ ਹੈ। ਧਰਮ ਤੇ ਆਧਾਰਤ ਇਸ ਦਾ ਸੰਬੰਧ ਕੇਵਲ ਵਿਅਕਤੀ ਨਾਲ ਹੀ ਹੈ ਪਰ ਦੂਜੇ ਪਾਸੇ ਮੰਗਨੀ, ਸਗਾਈ ਜਾਂ ਵਿਆਹ ਆਦਿ ਸਮਾਜ ਨਾਲ ਸਬੰਧਤ ਸੰਸਕਾਰ ਹਨ। ਸੂਰਦਾਸ ਨੇ ਕਿਤੇ ਸੰਖੇਪ ਵਿਚ ਅਤੇ ਕਿਤੇ ਵਿਸਥਾਰ ਨਾਲ ਇਨ੍ਹਾਂ ਸੰਸਕਾਰਾਂ ਦਾ ਵਰਣਨ ਕੀਤਾ ਹੈ।

ਜਨੇਊ ਜਾਂ ਉਪਨਯਨ ਭਾਰਤੀ ਸੰਸਕ੍ਰਿਤੀ ਦਾ ਮਹੱਤਵਪੂਰਨ ਸੰਸਕਾਰ ਹੈ। ਜਨੇਊ ਬ੍ਰਾਹਮਣਤਵ ਦਾ ਪ੍ਰਤੀਕ ਹੈ ਤੇ ਬੱਚਾ ਜਦ ਜਨੇਊ ਧਾਰਨ ਕਰਦਾ ਹੈ ਤਾਂ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਸ ਦਾ ਦੂਸਰਾ ਜਨਮ ਹੋਇਆ ਹੈ। ਇਸ ਦਾ ਮੁੱਖ ਕਾਰਨ ਇਹ ਹੈ ਕਿ ਜਨੇਊ ਧਾਰਨ ਕਰਨ ਤੋਂ ਬਾਅਦ ਪੁੱਤਰ ਆਪਣੇ ਪਿਤਾ ਦਾ ਘਰ ਛੱਡ ਕੇ ਬ੍ਰਹਮਚਾਰੀ ਜੀਵਨ ਅਪਨਾ ਲੈਂਦਾ ਹੈ ਤੇ ਪਿਤਾ ਦੀ ਥਾਂ ਉਸ ਦਾ ਗੁਰੂ ਲੈ ਲੈਂਦਾ ਹੈ। ਜਨੇਊ ਧਾਰਨ ਕਰਨ ਉਪਰੰਤ ਬੱਚਾ ਆਪਣੇ ਗੁਰੂ ਦੇ ਆਸ਼ਰਮ ਵਿਚ ਬ੍ਰਹਮਚਰਜ ਦਾ ਪਾਲਣ ਕਰਦੇ ਹੋਏ ਵਿਦਿਆ ਗ੍ਰਹਿਣ ਕਰਦਾ ਹੈ। ਇਸੇ ਲਈ ਸ਼ਾਸਤਰਾਂ ਵਿਚ ਇਸ ਨੂੰ ਬੱਚੇ ਦਾ ਦੂਜਾ ਜਣਮ ਹੋਣਾ ਕਿਹਾ ਗਿਆ ਹੈ। ਸੂਰਦਾਸ ਨੇ ਵੀ ਕ੍ਰਿਸ਼ਨ ਦੇ ਜਨੇਊ ਸੰਸਕਾਰ ਦਾ ਵਰਣਨ ਕੀਤਾ ਹੈ। ਪਰ ਇਹ ਪ੍ਰਸੰਗ ਸੂਰ-ਸਾਗਰ ਵਿਚ ਕੰਸ-ਸੰਹਾਰ ਦੇ ਬਾਅਦ ਆਇਆ ਹੈ। ਉਸ ਤੋਂ ਪਹਿਲਾਂ ਕ੍ਰਿਸ਼ਨ ਅਤੇ ਬਲਰਾਮ ਦਾ ਜਨੇਊ ਸੰਸਕਾਰ ਨਹੀਂ ਹੁੰਦਾ। ਵਸੁਦੇਵ ਦੀ ਇਹ ਵੰਸ਼ ਪਰੰਪਰਾ ਰਹੀ ਹੈ ਕਿ ਉਸ ਵੰਸ਼ ਵਿਚ ਪੁੱਤਰ ਨੂੰ ਜਨੇਊ ਜ਼ਰੂਰ ਧਾਰਨ ਕਰਨਾ ਚਾਹੀਦਾ ਹੈ। ਕੰਸ ਨੂੰ ਮਾਰਨ ਬਾਅਦ ਜਦ ਕ੍ਰਿਸ਼ਨ ਆਪਣੇ ਮਾਤਾ-ਪਿਤਾ ਨੂੰ ਉਸ ਦੀ ਕੈਦ ਤੋਂ ਮੁਕਤ ਕਰਵਾਉਂਦਾ ਹੈ ਤਾਂ ਉਸ ਸਮੇਂ ਵਸੁਦੇਵ ਨੂੰ ਇਹ ਵਿਚਾਰ

ਆਉਂਦਾ ਹੈ ਕਿ :

ਵਸੁਦੇਵ ਕੁਲ ਵਿਵਹਾਰ ਵਿਚਾਰਿ ।
ਹਰਿ ਹਲਧਰ ਕੋ ਕਿਉ ਜਨੇਊ,
ਕਰਿ ਸਟਰਸ ਜਿਉਨਾਰਿ ॥

ਇਸ ਅਵਸਰ ਤੇ ਕੁਲ ਦੇ ਪੁਰੋਹਿਤ ਗਰਗ ਮੁਨੀ ਨੂੰ ਆਦਰ ਨਾਲ ਬੁਲਾਇਆ ਜਾਂਦਾ ਹੈ । ਉਹ ਇਸ ਸੰਸਕਾਰ ਵੇਲੇ ਗਾਇਤਰੀ ਮੰਤਰ ਦਾ ਜਾਪ ਕਰਦਾ ਹੈ । ਵਸੁਦੇਵ ਆਦਿ ਕੁਲ ਦੇ ਵਡੇਰੇ ਆਪਣੀ ਸਮਰਥਾ ਅਨੁਸਾਰ ਬ੍ਰਾਹਮਣਾਂ ਨੂੰ ਦਾਨ ਦਿੰਦੇ ਹਨ, ਔਰਤਾਂ ਮਿਲ ਕੇ ਮੰਗਲ-ਗਾਨ ਗਾਉਂਦੀਆਂ ਹਨ, ਕਈ ਪ੍ਰਕਾਰ ਦੇ ਵਾਜੇ ਵਜਾਏ ਜਾਂਦੇ ਹਨ ਅਤੇ 'ਨਿਛਾਵਰ' ਦਿੱਤੀ ਜਾਂਦੀ ਹੈ ।

ਅਸਲ ਵਿਚ ਜਨੇਊ ਭਾਰਤੀ ਧਰਮ ਅਤੇ ਸੰਸਕ੍ਰਿਤੀ ਦਾ ਇਕ ਮਹੱਤਵਪੂਰਨ ਚਿੰਨ੍ਹ ਹੈ । ਮੱਧਕਾਲ ਵਿਚ ਸੂਦਰਾਂ ਨੂੰ ਛੱਡ ਕੇ ਹੋਰ ਉੱਚ ਵਰਣਾਂ ਵਾਲੇ ਜ਼ਰੂਰ ਜਨੇਊ ਧਾਰਨ ਕਰਦੇ ਸਨ । ਇਹ ਇਕ ਤਰ੍ਹਾਂ ਨਾਲ ਭਾਰਤੀ ਧਰਮ, ਸਮਾਜ ਅਤੇ ਸੰਸਕ੍ਰਿਤੀ ਨਾਲ ਬਚਨ-ਬੱਧਤਾ ਦਾ ਪ੍ਰਤੀਕ ਸੀ । ਜਿਹੜਾ ਵਿਅਕਤੀ ਜਨੇਊ ਧਾਰਨ ਨਹੀਂ ਕਰਦਾ ਸੀ ਉਸ ਨੂੰ ਜਾਂ ਤਾਂ ਧਰਮ ਤੋਂ ਪਤਿਤ ਸਮਝਿਆ ਜਾਂਦਾ ਸੀ ਜਾਂ ਫਿਰ ਉਹ ਧਰਮ-ਸਮਾਜ ਤੇ ਸੰਸਕ੍ਰਿਤੀ ਦਾ ਵਿਦਰੋਹੀ ਸਮਝਿਆ ਜਾਂਦਾ ਸੀ । ਇਸ ਲਈ ਇਸ ਸੰਸਕਾਰ ਦਾ ਜੀਵਨ ਵਿਚ ਬੜਾ ਹੀ ਮਹੱਤਵ ਸੀ । ਇਸ ਸੰਸਕਾਰ ਦੇ ਮਹੱਤਵ ਨੂੰ ਵੇਖਦੇ ਹੋਏ ਹੀ ਮੁਸਲਮਾਨਾਂ ਨੇ ਭਾਰਤੀਆਂ ਨੂੰ ਜਨੇਊ ਧਾਰਨ ਕਰਨ ਤੋਂ ਵਰਜਿਆ ਸੀ ਕਿਉਂਕਿ ਉਹ ਸੋਚਦੇ ਸਨ ਕਿ ਜਨੇਊ ਭਾਰਤੀ ਧਰਮ ਅਤੇ ਸੰਸਕ੍ਰਿਤੀ ਦਾ ਅਨਿੱਖੜਵਾਂ ਅੰਗ ਹੈ । ਪਰ ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦੁਆਰਾ ਜਨੇਊ ਧਾਰਨ ਕਰਵਾ ਕੇ ਭਾਰਤੀਆਂ ਨੂੰ ਆਪਣੀ ਸਭਿਅਤਾ, ਸੰਸਕ੍ਰਿਤੀ ਅਤੇ ਧਰਮ ਪ੍ਰਤੀ ਸੁਚੇਤ ਹੋਣ ਦਾ ਆਗ੍ਰਹ ਕੀਤਾ ਹੈ ।

ਜਨੇਊ ਸੰਸਕਾਰ ਦਾ ਸਬੰਧ ਕੇਵਲ ਵਿਅਕਤੀ ਨਾਲ ਹੀ ਹੈ ਪਰ ਵਿਆਹ ਇਕ ਸਮਾਜਕ ਸੰਸਕਾਰ ਹੈ । ਵਿਆਹ ਦੋ ਵਿਅਕਤੀਆਂ ਜਾਂ ਪਰਿਵਾਰਾਂ ਦਾ ਆਪਸੀ ਮੇਲ ਹੀ ਨਹੀਂ ਹੁੰਦਾ ਸਗੋਂ ਇਹ ਸਮਾਜਕ ਢਾਂਚੇ ਨੂੰ ਮਜ਼ਬੂਤ ਬਣਾਉਣ ਵਾਲਾ ਅਤੇ ਉਸਦੇ ਵਿਕਾਸ ਦਾ ਵੀ ਸ਼ਕਤੀਸ਼ਾਲੀ ਮਾਧਿਅਮ ਹੁੰਦਾ ਹੈ । ਭਾਰਤੀ ਸਮਾਜ ਵਿਚ ਵਿਆਹ ਨੂੰ ਬੜਾ ਹੀ ਪਵਿੱਤਰ ਸੰਸਕਾਰ ਮੰਨਿਆ ਗਿਆ ਹੈ ਕਿਉਂਕਿ ਇਸ ਨਾਲ ਦੋ ਮਨ ਤੇ ਦੋ ਆਤਮਾਵਾਂ ਇਕ ਹੋ ਜਾਂਦੀਆਂ ਹਨ । ਭਾਵੇਂ ਸਾਡੇ ਸ਼ਾਸਤਰਾਂ ਵਿਚ ਅੱਠ ਪ੍ਰਕਾਰ ਦੇ ਵਿਆਹ ਮਿਲਦੇ ਹਨ,[1] ਪਰ ਬ੍ਰਹਮ, ਦੇਵ, ਆਰਸ਼ ਅਤੇ ਮਾਨੁਸ਼ ਵਿਆਹਾਂ ਨੂੰ ਸ੍ਰੇਸ਼ਠ ਸਵੀਕਾਰ ਕੀਤਾ ਗਿਆ ਹੈ । ਸੂਰਦਾਸ ਨੇ ਰਾਧਾ ਅਤੇ ਕ੍ਰਿਸ਼ਨ ਅਤੇ ਰੁਕਮਣੀ ਅਤੇ ਕ੍ਰਿਸ਼ਨ ਦੇ ਵਿਆਹਾਂ ਦਾ

---

[1]ਮਨੁ ਸਿਮਰਤੀ ਵਿਚ ਅੱਠ ਵਿਆਹ ਇਸ ਪ੍ਰਕਾਰ ਦਸੇ ਹਨ : (1) ਬ੍ਰਹਮ (2) ਦੇਵ (3) ਆਰਸ਼ (4) ਮਾਨੁਸ਼ (5) ਆਸੁਰ (6) ਗੰਧਰਵ (7) ਰਾਖਸ਼ ਅਤੇ (8) ਪਿਸਾਚ । ਗੰਧਰਵ—ਜਿਵੇਂ ਸਕੁੰਤਲਾ ਤੇ ਦੁਸ਼ਯੰਤ ਦਾ ਵਿਆਹ ਹੋਇਆ ਸੀ । ਰਾਖ਼ਸ਼—ਜਿਵੇਂ ਕ੍ਰਿਸ਼ਨ ਨੇ ਰੁਕਮਣੀ ਨੂੰ ਉਧਾਲ ਕੇ ਕੀਤਾ ਸੀ ਤੇ ਜਿਵੇਂ ਅਰਜੁਨ ਨੇ ਕ੍ਰਿਸ਼ਨ ਦੀ ਭੈਣ ਸੁਭਦਰਾ ਨੂੰ ਨਸਾ ਕੇ ਕੀਤਾ ਸੀ । ਪਿਸ਼ਾਚ—ਜਿਵੇਂ ਕ੍ਰਿਸ਼ਨ ਦੇ ਪੁੱਤਰ ਪਰਦੁਮਨ ਨੇ ਉਸ਼ਾ ਨਾਲ ਕੀਤਾ ਸੀ ।

ਵਰਣਨ ਕੀਤਾ ਹੈ। ਰਾਧਾ ਅਤੇ ਕ੍ਰਿਸ਼ਨ ਦਾ ਵਿਆਹ ਆਪਸੀ ਪ੍ਰੇਮ ਤੇ ਆਧਾਰਿਤ ਸੀ ਤੇ ਸਮਾਜ ਦੀ ਸਵੀਕ੍ਰਿਤੀ ਬਿਨਾ ਇਹ ਵਿਆਹ ਹੋਇਆ ਸੀ। ਅਜਿਹਾ ਵਿਆਹ ਗੰਧਰਵ ਵਿਆਹ ਕਿਹਾ ਜਾਂਦਾ ਹੈ :

ਜਾਕੋਂ ਵਿਆਸ ਬਰਨਤ ਰਾਸ।
ਹੈ ਗੰਧਰਵ ਵਿਆਹ ਚਿੱਤ ਦੈ,
ਸੁਨੌ ਵਿਵਿਧ ਵਿਲਾਸ ॥

ਪਹਿਲੇ ਪਹਿਲ ਤਾਂ ਰਾਧਾ-ਕ੍ਰਿਸ਼ਨ ਦੇ ਵਿਆਹ ਦਾ ਪਤਾ ਗੋਕੁਲ-ਸਮਾਜ ਨੂੰ ਨਹੀਂ ਹੁੰਦਾ. ਪਰ ਜਦ ਲੋਕਾਂ ਨੂੰ ਪਤਾ ਚਲਦਾ ਹੈ ਕਿ ਕ੍ਰਿਸ਼ਨ ਦੇ ਚੋਰੀ-ਚੋਰੀ ਰਾਧਾ ਨਾਲ ਵਿਆਹ ਕਰ ਲਿਆ ਹੈ ਤਾਂ ਉਹ ਬਹਾਨੇ ਸਿਰ ਰਾਧਾ ਨੂੰ ਛੇੜਦੇ ਹਨ। ਰਾਧਾ ਉਨ੍ਹਾਂ ਦੀ ਛੇੜਛਾੜ ਤੋਂ ਤੰਗ ਆ ਕੇ ਕ੍ਰਿਸਨ ਨੂੰ ਕਹਿੰਦੀ ਹੈ ਕਿ :

ਸਿਆਮਹਿ ਬੋਲਿ ਲਿਉਂ ਢਿਗ ਪਿਆਰੀ।
ਐਸੀ ਬਾਤ ਪ੍ਰਗਟ ਕਹੁ ਕਹਿਏ,
ਸਖਿਨਿ ਮਾਂਝ ਕਤ ਲਾਜਨਿ ਮਾਰੀ ॥

× × × ×

ਜਾਤਿ-ਪਾਂਤਿ ਕੇ ਲੋਗ ਹੰਸਹਿੰਗੇ.
ਪ੍ਰਗਟ ਜਾਨਿ ਹੈ ਸਿਆਮ ਮਤਾਰੀ ॥

ਰਾਧਾ ਤੇ ਕ੍ਰਿਸ਼ਨ ਦਾ ਵਿਆਹ ਤਾਂ ਗੰਧਰਵ-ਵਿਆਹ ਸੀ, ਪਰ ਕ੍ਰਿਸ਼ਨ ਦਾ ਰੁਕਮਣੀ ਨਾਲ ਵਿਆਹ ਕੇਵਲ ਰਾਖਸ-ਵਿਆਹ ਕਿਹਾ ਜਾ ਸਕਦਾ ਹੈ। ਜਰਾਸੰਧ ਅਤੇ ਕਾਲ ਯਵਨ ਨਾਲ ਯੁੱਧ ਕਰਨ ਉਪਰੰਤ ਸ੍ਰੀ ਕ੍ਰਿਸ਼ਨ ਦੁਆਰਕਾ ਪੁਰੀ ਵਿਚ ਪ੍ਰਵੇਸ਼ ਕਰਦਾ ਹੈ। ਉਥੇ ਉਸ ਨੂੰ ਰੁਕਮਣੀ ਦਾ ਪੱਤਰ ਮਿਲਦਾ ਹੈ। ਪੱਤਰ ਮਿਲਣ ਬਾਅਦ ਕ੍ਰਿਸ਼ਨ ਰੁਕਮਣੀ ਦਾ ਹਰਣ ਕਰ ਕੇ ਉਸ ਨਾਲ ਵਿਆਹ ਕਰ ਲੈਂਦਾ ਹੈ। ਸ਼ਾਸਤਰਾਂ ਅਨੁਸਾਰ ਭਾਵੇਂ ਇਸ ਵਿਆਹ ਨੂੰ ਰਾਖਸ ਵਿਧੀ ਦਾ ਵਿਆਹ ਕਿਹਾ ਜਾਵੇ, ਪਰ ਖੱਤਰੀਆਂ ਵਿਚ ਇਹ ਇਕ ਧਾਰਨਾ ਸੀ ਕਿ ਜੇ ਕੋਈ ਇਸਤਰੀ ਆਪਣੀ ਮਰਜ਼ੀ ਨਾਲ ਕਿਸੇ ਨਾਲ ਵਿਆਹ ਕਰਨਾ ਚਾਹੁੰਦੀ ਹੋਵੇ ਅਤੇ ਉਸ ਦੇ ਘਰ-ਪਰਿਵਾਰ ਵਾਲੇ ਉਸ ਵਿਚ ਅੜਚਨ ਪਾਉਣ ਤਾਂ ਇਹ ਉਸ ਖੱਤਰੀ-ਯੋਧਾ ਦਾ ਧਰਮ ਬਣਦਾ ਸੀ ਕਿ ਉਹ ਉਸ ਇਸਤਰੀ ਦੀ ਇੱਛਾ ਪੂਰਤੀ ਲਈ ਉਸ ਦਾ ਹਰਣ ਕਰ ਕੇ ਉਸ ਨਾਲ ਵਿਆਹ ਕਰੇ। ਕ੍ਰਿਸ਼ਨ ਨੇ ਇਸੇ ਵੀਰ-ਧਰਮ ਦਾ ਪਾਲਣ ਕਰਨ ਲਈ ਰੁਕਮਣੀ ਨਾਲ ਵਿਆਹ ਕੀਤਾ ਸੀ। ਸੂਰਦਾਸ ਨੇ ਇਸ ਵਿਆਹ ਦਾ ਵਰਣਨ ਸੂਰ ਸਾਗਰ ਦੇ ਦਸਵੇਂ ਸਕੰਧ ਦੇ ਪਿਛਲੇ ਅੱਧ ਵਿਚ ਕੀਤਾ ਹੈ।

ਭਾਰਤੀ ਸ਼ਮਾਜ ਵਿਚ ਵਿਆਹ ਦੇ ਕੰਮ ਲਈ ਮੰਗਲੀਕ ਸਜਾਵਟ, ਸੰਸਕਾਰ ਵਿਸ਼ੇਸ਼ ਅਤੇ ਸਮਾਜਕ ਪ੍ਰਥਾਵਾਂ ਦਾ ਵਿਸ਼ੇਸ਼ ਮਹੱਤਵ ਹੈ। ਸੂਰਦਾਸ ਨੇ ਵਿਆਹ-ਸੰਸਕਾਰ ਦੀ ਪੂਰਨਤਾ ਲਈ ਇਨ੍ਹਾਂ ਦਾ ਵੀ ਪ੍ਰਸੰਗ ਅਨੁਸਾਰ ਵਰਣਨ ਕੀਤਾ ਹੈ। ਵਿਆਹ ਤੋਂ ਪਹਿਲਾਂ ਅਨੇਕ ਪ੍ਰਕਾਰ ਦੀ ਸਜਾਵਟ ਕੀਤੀ ਜਾਂਦੀ ਹੈ. ਬੰਦਨਵਾਰ ਸਜਾਏ ਜਾਂਦੇ ਹਨ ਅਤੇ ਚੌਕਾ

ਪੂਰਿਆ ਜਾਂਦਾ ਹੈ। ਵਿਆਹ ਦਾ ਮੰਡਪ ਕੇਲਿਆਂ ਦੇ ਪੱਤਿਆਂ ਨਾਲ ਸਜਾਇਆ ਜਾਂਦਾ ਹੈ। ਇਸ ਸਜੇ ਹੋਏ ਮੰਡਪ ਹੇਠਾਂ ਲਾੜਾ ਤੇ ਲਾੜੀ ਬੈਠਦੇ ਹਨ। ਉਨ੍ਹਾਂ ਨੂੰ ਵੀ ਫੁੱਲ-ਮਾਲਾਵਾਂ ਨਾਲ ਸਜਾਇਆ ਜਾਂਦਾ ਹੈ। ਸੂਰਦਾਸ ਲਿਖਦਾ ਹੈ ਕਿ ਕ੍ਰਿਸ਼ਨ ਦੇ ਵਿਆਹ ਦੇ ਅਵਸਰ ਤੇ ਲਗਨ-ਵੇਦੀ ਨੂੰ ਬ੍ਰਹਮਾ ਨੇ ਆਪ ਸਜਾਇਆ ਸੀ :

ਰਚੀ ਚੌਰੀ ਆਪੁ ਬ੍ਰਹਮਾ ਜਟਿਤ ਖੰਭ ਲਗਾਇ ਕੈ।

× × × ×

ਚੌਕ ਮੁਕਤਾਹਲ ਪੁਰਾਇਉ ਆਇ ਬੈਠੇ ਰਹਿ ਤਹਾਂ॥

ਵਿਆਹ ਦੇ ਖੁਸ਼ੀ ਭਰਪੂਰ ਵਾਤਾਵਰਨ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਬਾਂਧਹੁ ਬੰਦਨਵਾਰ ਮਨੋਹਰ ਕਨਕ ਕਲਸ ਭਰਿ ਨੀਰ ਧਰਾਵਹੁ।
ਦਧਿ ਅਛਲ ਫਲ ਫੂਲ ਪਰਮ ਰੁਚਿ ਆਂਗਨ ਚੰਦਨ ਚੌਕ ਪੁਰਾਵਹੁ॥
ਕਦਲੀ ਜੂਥ ਅਨੂਪ ਕਿਸਲ ਦਲ ਸੁਰਗ ਸੁਮਨ ਲੈ ਮੰਡਲ ਛਾਵਹੁ।
ਹਰਦ ਦੂਬ ਕੇਸਰ ਮਹਾ ਛਿਰਕਹੁ ਭੇਰੀ ਮਿਰਦੰਗ ਨਿਸਾਨ ਬਜਾਵਹੁ॥

ਕਹਿਣ ਦਾ ਭਾਵ ਇਹ ਹੈ ਕਿ ਸੂਰਦਾਸ ਨੇ ਭਾਰਤੀ ਸੰਸਕ੍ਰਿਤੀ ਨਾਲ ਜੁੜੇ ਅਨੇਕ ਸੰਸਕਾਰਾਂ ਦਾ ਬੜਾ ਸੁੰਦਰ ਵਰਣਨ ਕੀਤਾ ਹੈ। ਇਹ ਸੰਸਕਾਰ ਭਾਰਤੀ ਸੰਸਕ੍ਰਿਤੀ ਦੇ ਮਹੱਤਵਪੂਰਨ ਤੇ ਅਨਿੱਖੜਵੇਂ ਅੰਗ ਹਨ। ਮੱਧਕਾਲ ਵਿਚ ਸੂਰਦਾਸ ਜੇ ਅਜਿਹੇ ਸੰਸਕਾਰਾਂ ਦਾ ਵਰਣਨ ਨਾ ਕਰਦਾ ਤਾਂ ਭਾਰਤੀ ਸੰਸਕ੍ਰਿਤੀ ਕਦੋਂ ਦੀ ਨਿਰਜੀਵ ਹੋ ਜਾਂਦੀ ਕਿਉਂਕਿ ਵਿਦੇਸ਼ੀ ਰਾਜਿਆਂ ਨੇ ਇਸ ਸੰਸਕ੍ਰਿਤੀ ਨੂੰ ਨਸ਼ਟ ਕਰਨ ਦਾ ਭਰਪੂਰ ਜਤਨ ਕੀਤਾ ਸੀ।

ਪਰਵ, ਉਤਸਵ ਅਤੇ ਤਿਉਹਾਰ ਭਾਰਤੀ ਸੰਸਕ੍ਰਿਤੀ ਨੂੰ ਸਜੀਵਤਾ ਪ੍ਰਦਾਨ ਕਰਨ ਵਾਲੇ ਮਹੱਤਵਪੂਰਨ ਤਤਵ ਹਨ। ਭਾਰਤ ਦੇ ਪਰਵ-ਤਿਉਹਾਰਾਂ ਦੀ ਮਹੱਤਾ ਬਾਰੇ ਡਾ. ਰਾਮੇਸ਼ਵਰ ਦਿਆਲ ਲਿਖਦਾ ਹੈ ਕਿ, "ਕਿਸੇ ਵੀ ਦੇਸ਼ ਦੀ ਸਜੀਵਤਾ, ਸਮਰਿੱਧੀ ਅਤੇ ਸੁਖੀ ਜੀਵਨ ਦਾ ਠੀਕ ਠੀਕ ਅਨੁਮਾਨ ਉਸ ਦੇ ਉਤਸਵਾਂ ਤੋਂ ਲਗਾਇਆ ਜਾ ਸਕਦਾ ਹੈ। ਜਿਹੜਾ ਦੇਸ਼ ਜਿਤਨਾ ਅਧਿਕ ਉਤਸਵ ਪ੍ਰੇਮੀ ਹੋਵੇਗਾ, ਉਹ ਉਤਨਾ ਹੀ ਅਧਿਕ ਸੁਖੀ ਤੇ ਸਮਰਿੱਧ ਵੀ ਹੋਵੇਗਾ। ਸਾਡਾ ਦੇਸ਼ ਸਦਾ ਤੋਂ ਆਪਣੇ ਉਤਸਵ, ਤਿਉਹਾਰ ਤੇ ਮੇਲਿਆਂ ਲਈ ਪ੍ਰਸਿੱਧ ਰਿਹਾ ਹੈ। ਭਾਰਤਵਰਸ਼ ਦੇ ਦੂਜੇ ਪ੍ਰਦੇਸ਼ਾਂ ਦੀ ਅਪੇਖਿਆ ਬਿਰਜ ਵਿਚ ਪਰਵ, ਉਤਸਵ ਅਤੇ ਤਿਉਹਾਰਾਂ ਦੀ ਸਦਾ ਤੋਂ ਵਿਸ਼ੇਸ਼ਤਾ ਰਹੀ ਹੈ। ਬਿਰਜ ਵਿਚ ਸਾਲ ਦਾ ਕੋਈ ਮਹੀਨਾ ਹੀ ਨਹੀਂ ਸਗੋਂ ਮਹੀਨੇ ਦਾ ਕੋਈ ਵੀ ਦਿਨ ਅਜਿਹਾ ਨਹੀਂ ਜਦ ਉਥੇ ਕੋਈ ਉਤਸਵ, ਤਿਉਹਾਰ ਜਾਂ ਮੇਲਾ ਨਾ ਲਗਦਾ ਹੋਵੇ। ਇਸ ਲਈ ਬਿਰਜ ਵਿਚ ਸਤ ਵਾਰ ਨੌਂ 'ਤਿਉਹਾਰ ਦੀ ਲੋਕੋਕਤੀ ਪ੍ਰਚਲਿਤ ਹੈ।' ਇਸ ਦਾ ਕਾਰਨ ਦਸਦੇ ਹੋਏ ਇਹ ਵਿਦਵਾਨ ਅਗੇ ਲਿਖਦਾ ਹੈ ਕਿ, "ਪੁਰਾਤਨ ਕਾਲ ਤੋਂ ਹੀ ਬਿਰਜ ਵਿਚ ਵੱਖ-ਵੱਖ ਧਰਮ ਸੰਪਰਦਾ ਅਤੇ ਜ਼ਾਤੀਆਂ ਦੇ ਕੇਂਦਰ ਬਣਦੇ ਤੇ ਖਤਮ ਹੁੰਦੇ ਰਹੇ ਹਨ। ਇਸੇ ਲਈ ਉਥੋਂ ਦੇ ਉਤਸਵਾਂ ਅਤੇ ਤਿਉਹਾਰਾਂ ਵਿਚ ਵਿਵਿਧਤਾ ਅਤੇ ਅਨੇਕ ਰੂਪਤਾ ਦਿਖਾਈ ਦਿੰਦੀ ਹੈ। ਵਿਕਰਮੀ

ਸੰਮਤ 16ਵੀਂ ਸਦੀ ਤੋਂ ਵੈਸ਼ਣਵ ਸੰਪਰਦਾਵਾਂ ਦੀ ਰਾਧਾ-ਕ੍ਰਿਸ਼ਨ ਉਪਾਸਨਾ ਨੇ ਬਿਰਜ ਦੇ ਜਨ ਜੀਵਨ ਨੂੰ ਸਭ ਤੋਂ ਵਧੇਰੇ ਪ੍ਰਭਾਵਿਤ ਕੀਤਾ ਸੀ ਜਿਸ ਕਾਰਨ ਉਥੋਂ ਦੇ ਉਤਸਵ ਵੀ ਰਾਧਾ-ਕ੍ਰਿਸ਼ਨ ਦੀ ਕਈ ਲੀਲਾਵਾਂ ਦੇ ਰੰਗ ਵਿਚ ਰੰਗੇ ਗਏ। ਭਾਵੇਂ ਕੁਝ ਉਤਸਵਾਂ ਵਿਚ ਪ੍ਰਾਚੀਨ ਧਰਮ ਅਤੇ ਵਿਸ਼ਵਾਸਾਂ ਦੀ ਛਾਪ ਵੀ ਦਿਖਾਈ ਦਿੰਦੀ ਹੈ।"[1] ਮੁਸਲਮਾਨਾਂ ਨੇ ਕਠੋਰ ਅਤਿਆਚਾਰ ਕਰਕੇ ਭਾਰਤੀਆਂ ਨੂੰ ਆਪਣੇ ਪਰਵ, ਉਤਸਵ ਤੇ ਤਿਉਹਾਰ ਮਨਾਉਣ ਤੋਂ ਰੋਕਿਆ, ਪਰ ਸੂਰਦਾਸ ਜਿਹੇ ਭਾਰਤੀ-ਸੰਸਕ੍ਰਿਤੀ ਪ੍ਰੇਮੀ ਕਵੀਆਂ ਨੇ ਰਾਮ ਜਾਂ ਕ੍ਰਿਸ਼ਨ ਜਿਹੇ ਲੋਕ-ਨਾਇਕਾਂ ਦੇ ਜੀਵਨ ਨੂੰ ਆਧਾਰ ਬਣਾ ਕੇ ਸੰਸਕ੍ਰਿਤੀ ਦੇ ਇਸ ਮਹੱਤਵਪੂਰਨ ਅੰਸ਼ ਦਾ ਪੁਨਰ ਉੱਧਾਰ ਕੀਤਾ।

ਸਮੁੱਚੇ ਭਾਰਤ ਵਿਚ ਦੀਵਾਲੀ, ਦੁਸਹਿਰਾ ਅਤੇ ਹੋਲੀ ਦੇ ਤਿਉਹਾਰ ਬੜੀ ਧੂਮਧਾਮ ਨਾਲ ਮਨਾਏ ਜਾਂਦੇ ਹਨ, ਪਰ ਸਾਵਨ ਦੀ ਸੁਕਲ ਪੂਰਨਮਾਸ਼ੀ ਨੂੰ ਰਾਖੀ ਜਾਂ ਰੱਖੜੀ ਦਾ ਤਿਉਹਾਰ ਵੀ ਸਮੁੱਚੇ ਭਾਰਤ ਵਿਚ ਆਪਣੀ ਵਿਸ਼ੇਸ਼ ਮਹੱਤਾ ਰਖਦਾ ਹੈ। ਸ਼ਾਸਤਰਾਂ ਅਨੁਸਾਰ ਰਾਖੀ ਦੇ ਤਿਉਹਾਰ ਦਾ ਸਬੰਧ ਬ੍ਰਾਹਮਣ ਵਰਗ ਨਾਲ ਹੈ, ਭਾਵੇਂ ਸਾਰੇ ਦੇਸ਼ ਦੇ ਲੋਕ ਇਸ ਨੂੰ ਮਨਾਉਂਦੇ ਹਨ। ਇਸ ਤਿਉਹਾਰ ਨਾਲ ਬਲੀ ਰਾਜੇ ਦੀ ਕਥਾ ਜੁੜੀ ਹੋਈ ਹੈ ਅਤੇ ਇਸ ਦਾ ਆਰੰਭ ਵੀ ਵਾਮਨ ਬਲੀ ਦੀ ਕਥਾ ਤੋਂ ਹੋਇਆ ਜਾਪਦਾ ਹੈ। ਕਹਿੰਦੇ ਹਨ ਜਦ ਵਾਮਨ ਭਗਵਾਨ ਨੇ ਰਾਜੇ ਬਲੀ ਤੋਂ ਤਿੰਨ ਕਦਮ ਭੋਂ ਮੰਗੀ ਤਾਂ ਉਸ ਨੇ ਵਚਨ ਦੇ ਦਿਤਾ, ਭਾਵੇਂ ਆਪਣੇ ਵਚਨ ਨੂੰ ਨਿਭਾਉਣ ਲਈ ਉਸ ਨੂੰ ਆਪਣੇ ਪ੍ਰਾਣ ਵੀ ਤਿਆਗਣੇ ਪਏ। ਵਚਨ-ਪਾਲਣ ਦੀ ਇਸੇ ਪ੍ਰਥਾ ਤੋਂ ਹੀ ਰਾਖੀ ਦੇ ਤਿਉਹਾਰ ਦਾ ਆਰੰਭ ਹੋਇਆ। ਬਾਅਦ ਵਿਚ ਬ੍ਰਾਹਮਣ ਆਪਣੇ ਖੱਤਰੀ ਰਾਜਿਆਂ ਨੂੰ ਅਤੇ ਭੈਣਾਂ ਆਪਣੇ ਭਰਾਵਾਂ ਨੂੰ ਇਸ ਲਈ ਰਾਖੀ ਬੰਨਦੀਆਂ ਸਨ ਕਿ ਉਹ ਉਨ੍ਹਾਂ ਦੀ ਰੱਖਿਆ ਕਰਨਗੇ। ਪੁਰੋਹਿਤ ਰਾਜੇ ਦੇ ਕਲਿਆਣ ਲਈ ਰਾਖੀ ਬੰਨਦੇ ਸਨ। ਕ੍ਰਿਸ਼ਨ ਵੀ ਇਹ ਚੰਦਰ ਬੰਸੀ ਖੱਤਰੀ ਰਾਜਾ ਸੀ ਅਤੇ ਉਸਦੇ ਕੁਲ ਪੁਰੋਹਿਤ ਗਰਗ ਰਿਸ਼ੀ ਨੇ ਉਸ ਦੇ ਕਲਿਆਣ ਲਈ ਰਾਖੀ ਬੰਨੀ ਸੀ। ਰਾਖੀ ਬੰਨਵਾ ਕੇ ਕ੍ਰਿਸ਼ਨ ਬੜਾ ਪ੍ਰਸੰਨ ਹੋਇਆ ਸੀ ਅਤੇ ਉਸਨੇ ਬ੍ਰਾਹਮਣਾਂ ਨੂੰ ਬੜੀ ਦਾਨ-ਦੱਖਣਾ ਦਿਤੀ :

ਰਾਖੀ ਬੰਧਾਵਤ ਮਗਨ ਭਏ।
ਦਕਸਨਾ ਬਹੁਤ ਦਿਵਜਨ ਕੋ ਦੀਨੀ
ਗੋਪ ਹੰਕਾਰ ਲਏ॥

ਜੇ ਰਾਖੀ ਦਾ ਸਬੰਧ ਬ੍ਰਾਹਮਣ ਵਰਗ ਨਾਲ ਹੈ ਤਾਂ ਦੁਸਹਿਰਾ ਜਾਂ ਵਿਜੈ ਦਸਮੀ ਦਾ ਸਬੰਧ ਖੱਤਰੀ ਵਰਗ ਨਾਲ ਮੰਨਿਆ ਜਾਂਦਾ ਹੈ। ਇਹ ਤਿਉਹਾਰ ਕਈ ਪੌਰਾਣਿਕ ਕਥਾਵਾਂ ਨਾਲ ਵੀ ਸਬੰਧਤ ਹੈ। ਕਿਹਾ ਜਾਂਦਾ ਹੈ ਕਿ ਸੁੰਭ ਤੇ ਨਿਸ਼ੁੰਭ ਅਤੇ ਮਹਿਖਾਸੁਰ ਰਾਖਸਾਂ ਨੂੰ ਮਾਰਨ ਲਈ ਦੁਰਗਾ ਦੇਵੀ ਨੇ ਅਵਤਾਰ ਧਾਰਨ ਕੀਤਾ ਸੀ। ਨੌ ਦਿਨ ਅਤੇ ਰਾਤ ਉਨ੍ਹਾਂ ਨਾਲ ਭਿਅੰਕਰ ਯੁੱਧ ਕੀਤਾ ਤੇ ਦਸਵੇਂ ਦਿਨ ਉਨ੍ਹਾਂ ਦਾ ਅੰਤ ਕਰਕੇ ਵਿਜੈ

[1] ਮੱਧਯੁਗੀਨ ਕ੍ਰਿਸ਼ਨ ਭਗਤੀ ਪਰੰਪਰਾ ਔਰ ਲੋਕ ਸੰਸਕ੍ਰਿਤੀ' ਪੰਨਾ 180

ਪ੍ਰਾਪਤ ਕੀਤੀ। ਇਸੇ ਤਰ੍ਹਾਂ ਰਾਮ ਨੇ ਵੀ ਜਦ ਲੰਕਾ ਤੇ ਚੜ੍ਹਾਈ ਕੀਤੀ ਤਾਂ ਰਾਵਣ ਅਤੇ ਉਸ ਦੀ ਸੈਨਾ ਨਾਲ ਨੌ ਦਿਨ ਭਿਅੰਕਰ ਲੜਾਈ ਹੋਈ। ਆਖਿਰ ਦਸਵੇਂ ਦਿਨ ਰਾਵਣ ਨੂੰ ਮਾਰ ਕੇ ਰਾਮ ਨੇ ਵਿਜੈ ਪ੍ਰਾਪਤ ਕੀਤੀ। ਇਸੇ ਲਈ ਇਸਨੂੰ ਵਿਜੈ ਦਸਮੀ ਕਿਹਾ ਜਾਂਦਾ ਹੈ। ਅਸਲ ਵਿਚ ਇਹ ਸ਼ਕਤੀ ਪੂਜਾ ਜਾਂ ਵੀਰ-ਪੂਜਾ ਦਾ ਤਿਉਹਾਰ ਹੈ। ਰਾਮ-ਅਵਤਾਰ ਵਿਚ ਸੂਰਦਾਸ ਨੇ ਰਾਮ-ਰਾਵਣ ਯੁੱਧ ਦਾ ਅਤੇ ਅੰਤ ਵਿਚ ਰਾਮ ਦੀ ਵਿਜੈ ਦਾ ਬੜੇ ਉਤਸ਼ਾਹ ਨਾਲ ਵਰਣਨ ਕੀਤਾ ਹੈ :

ਰਘੁ ਪਤਿ ਅਪਨ ਪ੍ਰਨ ਪ੍ਰਤਿ ਪਾਰਿਉ।
ਤੋੜਿਉ ਕੋਪਿ ਪ੍ਰਬਲ ਗੜ੍ਹ ਰਾਵਨ
ਟੂਕ-ਟੂਕ ਕਰਿ ਡਾਰਿਉ॥

× × × ×

ਸੁਰ ਨਰ ਮੁਨੀ ਸਬ ਸੁਜਸ ਬਖਾਨੇਤ
ਦੁਸਟ ਦਸਾਨਨ ਮਾਰੇ॥
ਡਰਪਤ ਬਰੁਨ ਕੁਬੇਰ ਇੰਦਰ ਜਮ
ਮਹਾ ਸੁਭਟ ਪਨ ਧਾਰੇ॥

× × × ×

ਨਵ ਗ੍ਰਹ ਪਰੇ ਰਹੈਂ ਪਾਟੀਤਰ
ਕੂਪਹਿ ਕਾਲ ਉਸਾਰੇ।
ਸੋ ਰਾਵਨ ਰਘੁਨਾਥ ਛਿਨਕ ਮੈਂ
ਕਿਉ ਗੀਧ ਕੋ ਚਾਰੇ॥

ਸਮੁੱਚੇ ਭਾਰਤ ਵਿਚ ਦੁਸਹਿਰਾ ਇਕ ਪ੍ਰਸਿੱਧ ਤਿਉਹਾਰ ਮੰਨਿਆ ਜਾਂਦਾ ਹੈ। ਵੀਰ-ਯੋਧਾ ਇਸ ਦਿਨ ਆਪਣੇ ਸ਼ਸਤਰਾਂ ਦੀ ਪੂਜਾ ਕਰਦੇ ਹਨ। ਰਾਵਣ, ਕੁੰਭਕਰਣ ਅਤੇ ਮੇਘਨਾਥ ਦੇ ਪੁਤਲਿਆਂ ਨੂੰ ਸਾੜਿਆ ਜਾਂਦਾ ਹੈ। ਅਸਲ ਵਿਚ ਇਹ ਤਿਉਹਾਰ ਰਾਵਣ (ਦੁਸ਼ਟਾਂ-ਪਾਪੀਆਂ) ਤੇ ਰਾਮ (ਨਿਆਇ-ਪ੍ਰਿਅ-ਧਰਮਾਤਮਾ) ਦੀ ਵਿਜੈ ਦਾ ਪ੍ਰਤੀਕ ਹੈ। ਇਹ ਭਾਰਤੀ ਸੰਸਕ੍ਰਿਤੀ ਦਾ ਮਹੱਤਵਪੂਰਨ ਤਿਉਹਾਰ ਹੈ।

ਦੀਵਾਲੀ ਦਾ ਸਬੰਧ ਵੈਸ਼ ਜਾਂ ਵਿਉਪਾਰੀ ਵਰਗ ਨਾਲ ਮੰਨਿਆ ਜਾਂਦਾ ਹੈ। ਪੌਰਾਣਿਕ ਧਾਰਨਾ ਅਨੁਸਾਰ ਜਦ ਰਾਮ ਨੇ ਰਾਵਣ ਤੇ ਵਿਜੈ ਪ੍ਰਾਪਤ ਕਰ ਲਈ ਅਤੇ ਵਾਪਸ ਅਜੁਧਿਆ ਆਏ ਤਾਂ ਉਨ੍ਹਾਂ ਦੇ ਆਉਣ ਤੇ ਸਾਰੀ ਨਗਰੀ ਵਿਚ ਦੀਪਮਾਲਾ ਕੀਤੀ ਗਈ। ਇਸ ਅਵਸਰ ਤੇ ਧਨ ਦੀ ਦੇਵੀ ਲਕਸ਼ਮੀ ਦੀ ਪੂਜਾ ਕੀਤੀ ਜਾਂਦੀ ਹੈ। ਪੁਰਾਤਨ ਕਾਲ ਵਿਚ ਇਸ ਦਿਨ ਧਨ ਦੇ ਦੇਵਤਾ ਕੁਬੇਰ ਦੀ ਪੂਜਾ ਕੀਤੀ ਜਾਂਦੀ ਸੀ ਤੇ ਇਸ ਦਾ ਨਾਂ-ਯਕਸ-ਰਾਤਰੀ ਸੀ। ਬਾਅਦ ਵਿਚ ਇਹ ਤਿਉਹਾਰ ਦੀਵਾਲੀ ਦਾ ਰੂਪ ਧਾਰਨ ਕਰ ਗਿਆ ਤੇ ਇਸ ਦਾ ਸਬੰਧ ਰਾਮ ਦੀ ਅਜੁਧਿਆ ਵਾਪਸੀ ਨਾਲ ਜੁੜ ਗਿਆ। ਸੂਰਦਾਸ ਦੇ ਸਮੇਂ ਇਹ ਤਿਉਹਾਰ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਸੀ। ਇਸ ਦਾ ਵਰਣਨ

ਕਰਦੇ ਹੋਏ ਸੂਰਦਾਸ ਨੇ ਲਿਖਿਆ ਹੈ ਕਿ 'ਗੋਕੁਲ ਵਿਚ ਸ਼੍ਰੀ ਕ੍ਰਿਸ਼ਨ ਦੇ ਸਮੇਂ ਇਸ ਤਿਉਹਾਰ ਤੇ ਬੜੀ ਧੂਮ-ਧਾਮ ਅਤੇ ਸ਼ਜਾਵਟ ਹੁੰਦੀ ਸੀ। ਸਾਰੇ ਬਿਰਜ ਵਿਚ ਇਸ ਤਰ੍ਹਾਂ ਦੀਪਮਾਲਾ ਕੀਤੀ ਜਾਂਦੀ ਸੀ ਕਿ ਉਸਦੇ ਪ੍ਰਕਾਸ਼ ਦੇ ਅਗੇ ਕਰੋੜਾਂ ਚੰਨ-ਸੂਰਜਾਂ ਦਾ ਪ੍ਰਕਾਸ਼ ਵੀ ਮਧੱਮ ਪੈ ਜਾਂਦਾ ਸੀ। ਦੀਵਿਆਂ ਦੇ ਪ੍ਰਕਾਸ਼ ਨੂੰ ਵੇਖ ਕੇ ਇਉਂ ਜਾਪਦਾ ਹੈ ਜਿਵੇਂ ਕਿ ਸਾਰਾ ਗੋਕੁਲ ਮਣੀਆਂ ਨਾਲ ਮੰਡਤ ਹੋਵੇ, ਸਾਰੇ ਭਵਨਾਂ ਤੇ ਮਣੀਆਂ ਅਤੇ ਮੁਕਤਾਵਾਂ ਦੀਆਂ ਝਾਲਰਾਂ ਲਟਕ ਰਹੀਆਂ ਹਨ ਅਤੇ ਹੋਰ ਅਨੇਕ ਪ੍ਰਕਾਰ ਦੇ ਰਤਨਾਂ ਨਾਲ ਚੌਕ ਪੂਰੇ ਗਏ ਹਨ। 'ਸੂਰਦਾਸ ਦੇ ਸ਼ਬਦਾਂ ਵਿਚ :

ਆਜੁ ਦੀਪਤਿ ਦਿੱਵ ਦੀਪ ਮਾਲਿਕਾ।
ਮਨਹੁ ਕੋਟਿ ਰਵਿ ਚੰਦਰ ਕੋਟਿ ਛਵਿ,
ਮਿਟਿ ਜੋ ਗਈ ਨਿਸਿ ਕਾਲਿਕਾ॥
ਗੋਕੁਲ ਸਕਲ ਵਿਚਿੱਤਰ ਮਣੀ ਮੰਡਿਤ.
ਸੋਭਿਤ ਝਾਕ ਜਬ ਝਾਲਿਕਾ॥
ਗਜ ਮੋਤਿਨ ਕੈ ਚੋਕ ਪੁਰਾਇ
ਬਿਚ ਬਿਚ ਲਾਲ ਪ੍ਰਬਾਲਿਕਾ॥

ਦੁਸਹਿਰਾ ਅਤੇ ਦੀਵਾਲੀ ਦੇ ਤਿਉਹਾਰ ਭਾਵੇਂ ਸਾਰੇ ਭਾਰਤਵਾਸੀ ਮਨਾਉਂਦੇ ਹਨ, ਪਰ ਫਿਰ ਵੀ ਜਿਨ੍ਹਾਂ ਪਾਸ ਕਾਫ਼ੀ ਧਨ ਦੌਲਤ ਹੁੰਦੀ ਹੈ ਉਹੀ ਉਨ੍ਹਾਂ ਤਿਉਹਾਰਾਂ ਦਾ ਭਰਪੂਰ ਆਨੰਦ ਉਠਾ ਸਕਦੇ ਹਨ। ਗਰੀਬ ਲੋਕ ਤਾਂ ਬਸ ਆਪਣਾ ਮਸਾਂ ਹੀ ਸ਼ੌਕ ਪੂਰਾ ਕਰਦੇ ਹਨ ਕਿਉਂਕਿ ਇਹ ਤਿਉਹਾਰ ਖੱਤਰੀਆਂ ਅਤੇ ਧਨਾਢਾਂ ਦੇ ਤਿਉਹਾਰ ਮੰਨੇ ਜਾਂਦੇ ਹਨ। ਦੂਜੇ ਪਾਸੇ ਹੋਲੀ ਦਾ ਤਿਉਹਾਰ ਸਾਰਿਆਂ ਲਈ ਭਰਪੂਰ ਖੁਸ਼ੀ ਦਾ ਤਿਉਹਾਰ ਹੈ। ਭਾਵੇਂ ਉਹ ਅਮੀਰ ਹੋਵੇ ਜਾਂ ਫਿਰ ਗਰੀਬ। ਦੋ ਪੈਸੇ ਦਾ ਰੰਗ ਤਾਂ ਗਰੀਬ ਤੋਂ ਗਰੀਬ ਵੀ ਖਰੀਦ ਕੇ ਇਸ ਤਿਉਹਾਰ ਦਾ ਆਨੰਦ ਲੈ ਸਕਦਾ ਹੈ। ਇਸੇ ਲਈ ਹੋਲੀ ਦਾ ਤਿਉਹਾਰ ਅਮੀਰ-ਗਰੀਬ ਸਭ ਦਾ ਤਿਉਹਾਰ ਮੰਨਿਆ ਜਾਂਦਾ ਹੈ। ਉਂਜ ਵੀ ਭਾਰਤੀ ਸਮਾਜ ਵਿਚ ਇਸ ਦਾ ਵਧੇਰੇ ਮਹੱਤਵ ਹੈ।

ਹੋਲੀ ਭਾਰਤ ਦਾ ਪ੍ਰਾਚੀਨ ਅਤੇ ਲੋਕ-ਪ੍ਰਸਿੱਧ ਤਿਉਹਾਰ ਹੈ ਅਤੇ ਇਸ ਦਾ ਉੱਲੇਖ ਅਨੇਕ ਪ੍ਰਾਚੀਨ ਗ੍ਰੰਥਾਂ ਵਿਚ ਮਿਲਦਾ ਹੈ। ਹੋਲਿਕਾ ਨਾਂ ਦੀ ਇਕ ਰਾਖਸ਼ੀ ਹਿਰਨਾਕਸ਼ੱਪ ਨਾਂ ਦੇ ਦੈਂਤ ਰਾਜੇ ਦੀ ਭੈਣ ਅਤੇ ਪ੍ਰਹਲਾਦ ਦੀ ਭੂਆ ਸੀ। ਦੈਂਤਰਾਜ ਨੇ ਜਦ ਪ੍ਰਹਲਾਦ ਨੂੰ ਜਿਉਂਦਾ ਹੀ ਸਾੜਨਾ ਚਾਹਿਆ ਤਾਂ ਉਸਨੇ ਆਪਣੀ ਭੈਣ ਹੋਲਿਕਾ ਨੂੰ ਆਦੇਸ਼ ਦਿਤਾ ਕਿ ਉਹ ਪ੍ਰਹਲਾਦ ਨੂੰ ਆਪਣੀ ਗੋਦ ਵਿਚ ਬਿਠਾ ਲਵੇ। ਕਿਹਾ ਜਾਂਦਾ ਹੈ ਕਿ ਹੋਲਿਕਾ ਨੂੰ ਇਹ ਵਰ ਮਿਲਿਆ ਹੋਇਆ ਸੀ ਕਿ ਅੱਗ ਵਿਚ ਉਹ ਸੜ ਨਹੀਂ ਸਕਦੀ। ਇਸ ਲਈ ਉਸਨੇ ਪ੍ਰਹਲਾਦ ਨੂੰ ਆਪਣੀ ਗੋਦ ਵਿਚ ਬਿਠਾ ਲਿਆ ਤੇ ਜਦ ਅੱਗ ਲਗਾਈ ਗਈ ਤਾਂ ਉਹ ਆਪ ਤਾਂ ਸੜ ਗਈ ਪਰ ਪ੍ਰਹਲਾਦ ਬਚ ਗਿਆ। ਇਸ ਕਥਾ ਤੋਂ ਜਾਪਦਾ ਹੈ ਕਿ ਭਾਰਤ ਵਿਚ ਹੋਲੀ ਮਨਾਉਣ ਦੀ ਪ੍ਰਥਾ ਕਾਫ਼ੀ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਹੈ।

ਭਾਵੇਂ ਸਾਰੇ ਭਾਰਤ ਵਿਚ ਇਹ ਰੰਗਾਂ ਦਾ ਤਿਉਹਾਰ ਬੜੀ ਲਗਨ ਤੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ ਪਰ ਬਿਰਜ ਦੀ ਹੋਲੀ ਦਾ ਤਾਂ ਰੰਗ ਹੀ ਨਿਆਰਾ ਹੈ ਕਿਉਂਕਿ ਇਹ ਭਗਵਾਨ ਕ੍ਰਿਸ਼ਨ ਦਾ ਸਭ ਤੋਂ ਪਿਆਰਾ ਤਿਉਹਾਰ ਸੀ। ਸੂਰਦਾਸ ਦੀ ਸੂਰ ਸਾਰਾਵਲੀ ਤਾਂ ਹੋਲੀ ਗਾਨ ਦੇ ਰੂਪ ਵਿਚ ਪ੍ਰਸਿੱਧ ਹੈ। ਉਸ ਨੇ ਵੱਖ ਵੱਖ ਅਵਤਾਰਾਂ ਦੇ ਵਰਣਨ ਵਿਚ ਹੋਲੀ ਖੇਡਣ ਦੀ ਮਹੱਤਾ ਦਰਸਾਈ ਹੈ :

ਇਹ ਵਿਧੀ ਹੋਰੀ ਖੇਲਤ ਖੇਲਤ
ਬਹੁਤ ਭਾਂਤਿ ਸੁਖ ਪਾਇਉ।
ਧਰਿ ਅਵਤਾਰ ਜਗਤ ਮੇਂ ਨਾਨਾ
ਭਗਤਨ ਚਰਿਤ ਦਿਖਾਇਉ ॥

ਡਾ. ਮੁਨਸ਼ੀ ਰਾਮ ਸ਼ਰਮਾ ਤਾਂ ਸਾਰੀ ਸੂਰ ਸਾਰਾਵਲੀ ਨੂੰ ਹੋਲੀ ਗਾਨ ਮੰਨਦਾ ਹੈ। ਉਹ ਲਿਖਦਾ ਹੈ ਕਿ, "ਬਿਰਜ ਦੀ ਹੋਲੀ ਪ੍ਰਸਿੱਧ ਹੈ। ਅਜਿਹੀ ਹੋਲੀ ਕਿਸੇ ਹੋਰ ਪ੍ਰਾਂਤ ਵਿਚ ਨਹੀਂ ਮਨਾਈ ਜਾਂਦੀ। ਇਹ ਬਸੰਤ ਤੋਂ ਲੈ ਕੇ ਚੇਤਰ ਦੀ ਪੂਰਨਮਾਸੀ ਤਕ ਚਲਦੀ ਹੈ। ਸੂਰ ਸਾਰਾਵਲੀ ਦੇ ਛੰਦ 1047 ਤੋਂ ਲੈ ਕੇ 1087 ਤਕ ਬਸੰਤ ਤੋਂ ਆਰੰਭ ਕਰਕੇ ਤਿਥੀਵਾਰ ਰਾਧਾ-ਕ੍ਰਿਸ਼ਨ ਅਤੇ ਬਿਰਜ ਦੇ ਗੋਪ-ਗੋਪੀਆਂ ਦੇ ਹੋਲੀ ਖੇਡਣ ਦਾ ਵਰਣਨ ਕੀਤਾ ਗਿਆ ਹੈ। ਹੋਲੀ ਨਾਂ ਦੇ ਗਾਣੇ ਵੀ ਹੁੰਦੇ ਹਨ। ਇਨ੍ਹਾਂ ਗਾਣਿਆਂ ਦੀ ਟੇਕ---'ਹੋਰੀ ਹੋ ਹੋਰੀ' ਜਿਹੀ ਹੁੰਦੀ ਹੈ।...ਸਾਡੀ ਸਮਝ ਵਿਚ ਸਾਰਾਵਲੀ ਇਕ ਵੱਡੀ ਹੋਲੀ ਨਾਂ ਦਾ ਗੀਤ ਹੈ ਜਿਸਦੀ ਟੇਕ ਹੈ :

ਖੇਲਤ ਇਹ ਵਿਧੀ ਹਰਿ ਹੋਰੀ ਹੋ
ਹਰਿ ਹੋਰੀ ਹੋ ਵੇਦ ਵਿਦਿਤ ਇਹ ਬਾਤ ॥"[1]

ਸੂਰਦਾਸ ਨੇ ਰਾਧਾ ਅਤੇ ਕ੍ਰਿਸ਼ਨ ਦੀ ਹੋਲੀ-ਲੀਲਾ ਦਾ ਬੜਾ ਸਰਸ ਅਤੇ ਸਜੀਵ ਵਰਣਨ ਕੀਤਾ ਹੈ। ਇਕ ਪਾਸੇ ਕ੍ਰਿਸ਼ਨ ਆਪਣੇ ਗੋਪ ਸਖਾਵਾਂ ਨੂੰ ਲੈ ਕੇ ਆਉਂਦਾ ਹੈ ਤੇ ਦੂਜੇ ਪਾਸੇ ਰਾਧਾ ਆਪਣੀਆਂ ਸਖੀਆਂ ਨੂੰ ਲੈ ਕੇ ਆਉਂਦੀ ਹੈ :

ਇਤ ਸ੍ਰੀ ਰਾਧਾ ਉਤ ਸ੍ਰੀ ਗਿਰਧਰ
ਇਤ ਗੋਪੀ ਉਤ ਗਵਾਲ ॥

ਰਾਧਾ ਛੜੀ ਲੈ ਕੇ ਕ੍ਰਿਸ਼ਨ ਤੇ ਹਮਲਾ ਕਰਦੀ ਹੈ ਅਤੇ ਉਸ ਦੀਆਂ ਸਾਰੀਆਂ ਸਖੀਆਂ ਰੰਗ-ਗੁਲਾਲ ਲੈ ਕੇ ਉਸਨੂੰ ਹੱਲਾਸ਼ੇਰੀ ਦੇ ਰਹੀਆਂ ਹਨ। ਕ੍ਰਿਸ਼ਨ ਨੂੰ ਗੋਪੀਆਂ ਵਿਚ ਫਸਿਆ ਵੇਖ ਕੇ ਉਸ ਦੇ ਮਿਤਰ ਉਸ ਦੀ ਸਹਾਇਤਾ ਤੇ ਆਉਂਦੇ ਹਨ। ਪਰ ਫਿਰ ਵੀ ਰਾਧਾ ਅਤੇ ਉਸਦੀਆਂ ਸਖੀਆਂ ਕ੍ਰਿਸ਼ਨ ਨੂੰ ਪਕੜ ਕੇ ਰੰਗ ਨਾਲ ਚੰਗੀ ਤਰ੍ਹਾਂ ਰੰਗ ਦਿੰਦੀਆਂ ਹਨ :

ਮਿਲਿ ਦਸ ਪਾਂਚ ਅਲੀ ਚਲੀ ਕ੍ਰਿਸ਼ਨਹਿੰ
ਮਹਿ ਲਾਵਤਿੰ ਅਚਕਾਇ।

---

[1]ਡਾ. ਮੁਨਸ਼ੀ ਰਾਮ ਸ਼ਰਮਾ, 'ਸੂਰ ਸੌਰਭ', ਪੰਨਾ 122

ਭਰਿ ਅਗਰਜਾ ਅਬੀਰ ਕਨਕ ਘਟ
ਦੇਹਿ ਸੀਸ ਤੇਂ ਨਾਇ ॥
ਛਿਰਕਿਤਿ ਸਖੀ ਕੁਮਕੁਮਾ ਕੇਸਰਿ
ਭੁਰਕਤਿ ਬੰਦਨ ਧੂਰਿ ।
ਸੋਭਿਤ ਹੈ ਤਨੁ ਸਾਂਝ ਸਮੈ ਘਨ
ਆਏ ਹੈਂ ਮਨੁ ਪੂਰਿ ॥

ਪਰਵ ਉਤਸਵ ਅਤੇ ਤਿਉਹਾਰ ਸਦਾ ਤੋਂ ਹੀ ਭਾਰਤੀ ਸਮਾਜ ਅਤੇ ਸੰਸਕ੍ਰਿਤੀ ਦੇ ਮਹੱਤਵਪੂਰਨ ਅੰਗ ਰਹੇ ਹਨ । ਸੂਰਦਾਸ ਨੇ ਇਨ੍ਹਾਂ ਦਾ ਬੜਾ ਸਰਸ, ਸਜੀਵ ਅਤੇ ਪ੍ਰਭਾਵ-ਸ਼ਾਲੀ ਵਰਣਨ ਕੀਤਾ ਹੈ । ਇਹ ਸਾਰੇ ਪਰਵ ਤੇ ਤਿਉਹਾਰ ਸੂਰਦਾਸ ਦੇ ਸਮੇਂ ਵਿਚ ਬੜੀ ਧੂਮਧਾਮ ਤੇ ਉਤਸ਼ਾਹ ਨਾਲ ਮਨਾਏ ਜਾਂਦੇ ਸਨ । ਇਸ ਸਬੰਧ ਵਿਚ ਡਾ. ਨਿਰਮਲਾ ਸਕਸੇਨਾ ਲਿਖਦੀ ਹੈ ਕਿ, "ਮੁਗਲ ਕਾਲ ਵਿਚ ਦੀਵਾਲੀ, ਹੋਲੀ, ਦੁਸਹਿਰਾ ਅਤੇ ਹੋਰ ਸਾਰੇ ਤਿਉਹਾਰ ਪ੍ਰਚਲਿਤ ਸਨ । ਉਸ ਸਮੇਂ ਵੀ ਪਿੰਡਾਂ ਵਿਚ ਅਤੇ ਖੱਤਰੀ ਵਰਗ ਵਿਚ ਦੁਸਹਿਰੇ ਦਾ ਮਹੱਤਵ ਸੀ । ਸਾਧਾਰਨ ਵਰਗ ਦਾ ਮਨੋਰੰਜਨ ਸਦਾ ਤੋਂ ਇਨ੍ਹਾਂ ਤਿਉਹਾਰਾਂ ਅਤੇ ਉਤਸਵਾਂ ਤੋਂ ਹੁੰਦਾ ਰਿਹਾ ਹੈ ।"[1]

ਸੰਸਕ੍ਰਿਤਕ ਅਧਿਐਨ ਦੀ ਦ੍ਰਿਸ਼ਟੀ ਤੋਂ ਕਿਸੇ ਦੇਸ਼ ਵਿਚ ਪਾਉਣ ਵਾਲੇ ਕਪੜੇ ਅਤੇ ਗਹਿਣਿਆਂ ਦਾ ਕਾਫ਼ੀ ਮਹੱਤਵ ਹੈ ਕਿਉਂਕਿ ਵੇਸ਼ਭੂਸ਼ਾ ਅਤੇ ਆਭੂਸ਼ਣਾਂ ਤੋਂ ਉਸ ਦੇ ਲੋਕਾਂ ਦਾ ਰੁਚੀ, ਮਨ ਦੀ ਕਿਰਿਆ ਅਤੇ ਸੂਹਜ-ਬੋਧ ਅਤੇ ਯੁਗ ਦੀਆਂ ਵਿਸ਼ੇਸ਼ਤਾਵਾਂ ਪ੍ਰਗਟ ਹੁੰਦੀਆਂ ਹਨ । ਮੱਧਕਾਲੀਨ ਕ੍ਰਿਸ਼ਨ-ਕਾਵਿ ਵਿਚ ਵਸਤਰਾਂ ਦਾ ਪ੍ਰਯੋਗ ਸਰੀਰਕ ਸੁੰਦਰਤਾ ਲਈ ਹੀ ਕੀਤਾ ਗਿਆ ਹੈ । ਸ੍ਰੀ ਕ੍ਰਿਸ਼ਨ, ਰਾਧਾ, ਗੋਪ ਅਤੇ ਗੋਪੀਆਂ ਦੀ ਵੇਸਭੂਸ਼ਾ ਅਤੇ ਉਨ੍ਹਾਂ ਦੇ ਆਭੂਸ਼ਣਾਂ ਦਾ ਸੂਰਦਾਸ ਨੇ ਕਈ ਥਾਵਾਂ ਤੇ ਵਰਣਨ ਕੀਤਾ ਹੈ । ਬਾਲ-ਕ੍ਰਿਸ਼ਨ ਦੇ ਕੁਲਹੀ (ਟੋਪੀ), ਝੱਗਾ (ਚੋਲਾ), ਝਗੁਲੀ (ਕੁਰਤਾ), ਪੀਤਾਂਬਰ (ਕਮਰਕਸਾ), ਕਛਨੀ, ਪਾਗ (ਪਗੜੀ) ਆਦਿ ਵਸਤਰਾਂ ਦਾ ਉਲੇਖ ਮਿਲਦਾ ਹੈ :

(1) ਸੀਸ ਕਲੁਹਿਆ ਚੋਤਨਿਆ ।
(2) ਮੋਹਨ ਪੀਤ ਝੱਗੁਲਿਆ ਸੋਹੈ ॥
(3) ਮੋਰ ਮੁਕਟ ਪੀਤਾਂਬਰ ਕਾਛੇ ।
(4) ਪਾਗ ਉਪਰ ਗੋਸਮਾਵਲ ਰੰਗ-ਰੰਗ ਰਚੀ ਬਨਾਇ ॥

ਪੁਰਸ਼ਾਂ ਦੇ ਵਸਤਰ ਵੀ ਇਹੋ ਹੀ ਹੁੰਦੇ ਸਨ । ਉਹ ਧੋਤੀ ਬੰਨਦੇ ਸਨ, ਦੁਪੱਟਾ ਓਢਦੇ ਸਨ ਅਤੇ ਪਗ ਜਾਂ ਦਸਤਾਰ ਸਿਰ ਤੇ ਬੰਨ੍ਹਦੇ ਸਨ ਅਤੇ ਪੈਰਾਂ ਵਿਚ ਪਾਂਵਰੀ (ਜੁੱਤੀ) ਪਾਉਂਦੇ ਸਨ । ਸੂਰਦਾਸ ਦੇ ਸਮੇਂ ਸਿਰੋਪਾ ਦੇਣ ਦਾ ਵੀ ਰਿਵਾਜ਼ ਸੀ । ਸਿਰੋਪਾ ਅਰਥਾਤ ਸਿਰ ਤੋਂ ਲੈ ਕੇ ਪੈਰਾਂ ਤਕ । ਕੰਸ ਨੂੰ ਨੰਦ ਜਦ ਕਈ ਹਜ਼ਾਰ ਕਮਲ ਭੇਂਟ ਵਿਚ ਦਿੰਦਾ ਹੈ ਤਾਂ ਕੰਸ ਉਸਨੂੰ ਸਿਰੋਪਾਵ (ਸਿਰੋਪਾ) ਦਿੰਦਾ ਹੈ :

[1] ਡਾ. ਨਿਰਮਲਾ ਸਕਸੇਨਾ, 'ਸੂਰਸਾਗਰ ਸ਼ਬਦਾਵਲੀ', ਪੰਨਾ 230

ਦਿਓ ਸਿਰੋਪਾਵ ਨ੍ਰਿਪਰਾਵ ਨੇ ਮਹਰ ਕੋ ॥

ਸਰੋਪਾ ਵਿਚ ਪੱਗ, ਅੰਗਾ, ਦੁਪੱਟਾ, ਪਜਾਮਾ ਅਤੇ ਪਟਕਾ ਹੁੰਦਾ ਸੀ।

ਮੱਧਕਾਲ ਵਿਚ ਇਸਤਰੀਆਂ ਦੀ ਵੇਸ਼ਭੂਸ਼ਾ ਬੜੀ ਦਿਲ ਖਿੱਚਵੀਂ ਹੁੰਦੀ ਸੀ। ਔਰਤਾਂ ਲਾਲ, ਪੀਲੇ, ਨੀਲੇ ਤੇ ਸਾਵੇ ਗੂੜ੍ਹੇ ਰੰਗ ਦੇ ਕਪੜੇ ਬਹੁਤ ਪਸੰਦ ਕਰਦੀਆਂ ਸਨ। ਉਨ੍ਹਾਂ ਦਿਨਾਂ ਵਿਚ ਲਹਿੰਗਾ, ਸਾੜੀ, ਕੰਚੁਕੀ ਅਤੇ ਓਢਨੀ (ਦੁਪੱਟਾ) ਔਰਤਾਂ ਦੇ ਪ੍ਰਮੁੱਖ ਵਸਤਰ ਸਨ। ਗੋਪੀਆਂ ਵਿਚ ਲਹਿੰਗਾ ਪਾਉਣ ਦਾ ਬੜਾ ਰਿਵਾਜ ਸੀ। ਪਰ ਕੁਝ ਔਰਤਾਂ ਸਾੜੀ ਵਿਚ ਰੁੱਚੀ ਰਖਦੀਆਂ ਸਨ। ਰੇਸ਼ਮੀ ਸਾੜੀ ਨੂੰ ਉਸ ਸਮੇਂ ਪਟੌਰੀ ਕਿਹਾ ਜਾਂਦਾ ਸੀ ਤੇ ਤਨਸੁਖ ਦੀ ਸਾੜੀ ਵੀ ਬੜੀ ਪ੍ਰਸਿੱਧ ਸੀ। ਕੁਝ ਇਸਤਰੀਆਂ ਪੰਚਰੰਗੀ ਸਾੜੀ ਨੂੰ ਪਸੰਦ ਕਰਦੀਆਂ ਸਨ। ਸੂਰਦਾਸ ਨੇ ਔਰਤਾਂ ਦੇ ਉਪਰੋਕਤ ਵਸਤਰਾਂ ਦਾ ਵਰਣਨ ਆਪਣੇ ਕਾਵਿ ਵਿਚ ਕਈ ਥਾਵਾਂ ਤੇ ਕੀਤਾ ਹੈ :

(1) ਕੰਚੁਕੀ ਕਟਿ ਸਾਜਿ ਲਹਿੰਗਾ ਧਰਤਿ ਹਿਰਦੈ ਮਾਂਹਿ ॥

(2) ਪਗਨਿ ਜੇਹਰਿ ਲਾਲ ਲਹਿੰਗਾ ਅੰਗ ਪੰਚਰੰਗ ਸਾਰਿ ॥

(3) ਅੰਗ ਮਰਗਜੀ ਪਟੋਰੀ ਰਾਜਤਿ ॥

ਸੰਖੇਪ ਵਿਚ, ਇਸ ਕਾਲ ਵਿਚ ਇਸਤਰੀਆਂ ਸੂਤੀ, ਊਨੀ ਅਤੇ ਰੇਸ਼ਮੀ ਜਾਂ ਹੋਰ ਮਹਿੰਗਾ ਕਪੜਾ ਲੈ ਕੇ ਉਸ ਦੇ ਵੱਖ-ਵੱਖ ਵਸਤਰ ਬਣਾ ਕੇ ਆਪਣੀ ਸੁੰਦਰਤਾ ਵਿਚ ਵਾਧਾ ਕਰਦੀਆਂ ਹੁੰਦੀਆਂ ਸਨ। ਇਨ੍ਹਾਂ ਵਸਤਰਾਂ ਦੇ ਰੰਗ ਸਰੀਰ ਨਾਲ ਬੜੇ ਢੁੱਕਵੇਂ ਹੁੰਦੇ ਸਨ। ਇਹ ਆਕਰਸ਼ਕ ਪਹਿਰਾਵਾ ਪੁਰਸ਼ਾਂ ਦਾ ਮਨ ਮੋਹਣ ਲਈ ਹੁੰਦਾ ਸੀ।

ਪਹਿਰਾਵੇ ਤੋਂ ਇਲਾਵਾ ਗਹਿਣੇ ਵੀ ਸਮਾਜ ਦੀ ਭੌਤਿਕ ਸਮਰਿੱਧੀ ਦਾ ਪ੍ਰਤੀਕ ਹਨ। ਨੰਦ ਦਾ ਘਰ, ਆਂਗਨ ਅਤੇ ਖੰਭੇ ਤਾਂ ਮੋਤੀ, ਮਾਣਿਕ, ਮੁਕਤਾ ਅਤੇ ਲਾਲਾਂ ਨਾਲ ਜੜੇ ਹੋਏ ਹਨ। ਬਾਲ-ਲੀਲਾ ਦਾ ਵਰਣਨ ਕਰਦੇ ਹੋਏ ਸੂਰਦਾਸ ਨੇ ਇਸ ਦਾ ਸਕੇਤ ਦਿੱਤਾ ਹੈ :

ਮਣਿਮਯ ਕਨਕ ਨੰਦ ਕੇ ਆਂਗਨ
ਮੁਖ ਪ੍ਰਤਿਬਿੰਬ ਪਕਰਿਬੇ ਧਾਵਤ।
ਕਬਹੁੰ ਨਿਰਖਿ ਹਰਿ ਆਪ ਛਾਂਹ ਕੋ
ਕਰ ਸੋਂ ਪਕਰਨ ਕੋ ਚਿਤ ਚਾਹਤ ॥

× × × ×

ਕਨਕ ਭੂਮੀ ਪਰ ਕਰ ਪਗ ਛਾਇਆ
ਇਹ ਉਪਮਾ ਇਕ ਰਾਜਤ ॥

ਜੇ ਘਰ-ਆਂਗਨ ਵਿਚ ਹੀ ਰਤਨ-ਜਵਾਹਰ, ਲਾਲ ਮੋਤੀ ਤੇ ਮਣੀ-ਮੁਕਤਾ ਜੜੇ ਹੋਣ ਤਾ ਸਪਸ਼ਟ ਹੈ ਕਿ ਲੋਕੀਂ ਕਿਤਨੇ ਧਨਾਢ ਹੋਣਗੇ। ਸੂਰਦਾਸ ਨੇ ਆਪਣੇ ਗ੍ਰੰਥ ਸੂਰ ਸਾਗਰ ਵਿਚ ਰਾਧਾ ਅਤੇ ਗੋਪੀਆਂ ਦੇ ਗਹਿਣਿਆਂ ਦਾ ਵਿਸਥਾਰ ਨਾਲ ਵਰਣਨ ਕੀਤਾ ਹੈ। ਅਲੰਕਾਰ ਸ਼ਾਸਤਰੀਆਂ ਨੇ ਔਰਤ ਦੀ ਖੂਬਸੂਰਤੀ ਵਿਚ ਵਾਧਾ ਕਰਨ ਵਾਲੇ ਬਾਰ੍ਹਾਂ ਆਭੂਸ਼ਣ

ਮੰਨੇ ਹਨ ਜਿਵੇਂ ਕਿ : ਸੀਸਫੂਲ, ਟੀਕਾ, ਬਾਲੀ, ਬੇਸਰ, ਕੰਨੀ, ਹਾਰ ਬਾਜੂਬੰਦ, ਚੂੜੀ, ਕੰਗਣ, ਅੰਗੂਠੀਂ, ਕਰਧਨੀ ਜਾਂ ਕਿੰਕਣੀ ਅਤੇ ਨੂਪੁਰ। ਸੂਰਦਾਸ ਨੇ ਇਨ੍ਹਾਂ ਸਾਰੇ ਆਭੂਸ਼ਣਾਂ ਦਾ ਉੱਲੇਖ ਕੀਤਾ ਹੈ :

(1) ਗੋਰੇ ਭਾਲ ਬਿਦੁ ਸੈਂਦੂਰ ਪਰ ਟੀਕਾ ਧਰਿਉ ਜਗਾਉ ॥
(2) ਬੇਨੀ ਗੁੰਥਿ ਮਾਂਗ ਮੋਤਿਨ ਕੀ ਸੀਸਫੂਲ ਸਿਰ ਧਾਰਤਿ ॥
(3) ਚੰਪਕਲੀ ਕੁਟਿਲ ਅਲਕ ਬੀਚ ਬੀਰ ਰਖੀ ਰੀ ॥
(4) ਬੰਦਨ ਬਿੰਦ ਜਰਾਹ ਕੀ ਬੇਂਦੀ ਤਾ ਪਰ ਬਨੈ ਸੁਧਾਰਤ ॥
(5) ਕਰਨਫੂਲ ਕਰ ਲਿਏ ਸੰਵਾਰਿਤ ॥
(6) ਨੱਕ ਬੇਸਿਰ ਖੁਠਿਲਾ ਤਰਿਵਨਿ ਕੋ ਗਰਮਹਹੇਲ ਕੁਚ ਜੁਗ ਰੁਤੰਗ ਕੋ ॥
(7) ਅੰਚਲ ਚੰਚਲ ਝੂਮਿਕਾ ॥
(8) ਮੋਤੀ ਬਗਰਿ ਰਹੇ ਸਬ ਬਨ ਮੇਂ
ਗਇਉ ਕਾਨ ਕੇ ਤਾਰਿਕੇਂ ॥
(9) ਕਟਿ ਕਿੰਕਨਿ ਪਰ ਨੂਪੁਰ ਬਾਜੈ ਨਾਕ ਬੁਲਾਕ ਹਲੈ ਰੇ ॥
(10) ਕੰਠਸਿਰੀ ਕੁਲਰੀ ਤਿਲਰੀ ਉਰ ਮਾਨਿਕ ਮੋਤੀ ਹਾਰ ਗੰਗ ਕੋ ॥
(11) ਬਹੁੰਟਾ ਕਰ ਕੰਕਨ ਬਾਜੂਬੰਦ ਏਤੇ ਪਰ ਹੈ ਤੌ ਕੀ ॥
(12) ਤਨਕ ਕਟਿ ਪਰ ਕਨਕ ਕਰਧਨੀ ਛੀਨ ਛਬੀ ਚਮਕਾਤਿ ॥

ਸੂਰ ਸਾਗਰ ਵਿਚ ਕਈ ਪਦਾਂ ਵਿਚ ਕੇਵਲ ਆਭੂਸ਼ਣਾਂ ਦਾ ਹੀ ਉਲੇਖ ਹੋਇਆ, ਭਾਵੇਂ ਕਾਵਿ-ਕਲਾ ਦੀ ਦ੍ਰਿਸ਼ਟੀ ਤੋਂ ਅਜਿਹੇ ਪਦਾਂ ਦਾ ਕੋਈ ਮਹੱਤਵ ਨਹੀਂ, ਪਰ ਫਿਰ ਵੀ ਗੋਪੀਆਂ-ਗਵਾਲਨਾਂ ਦਾ ਚਿੱਤਰ ਜ਼ਰੂਰ ਸਾਹਮਣੇ ਆ ਜਾਂਦਾ ਹੈ। ਉਦਾਹਰਣ ਲਈ :

(ੳ) ਬਨੀ ਬਿਰਜ ਨਾਰਿ ਸੋਭਾ ਭਾਰਿ।
ਪਗਨਿ ਜੇਹਰਿ ਲਾਲ ਲਹਿੰਗਾ ਅੰਗ ਪੰਚਰੰਗ ਸਾਰਿ ॥
ਕਿੰਕਨੀ ਕਟਿ ਕਲਿਤ ਕੰਗਨ ਕਰ ਚੁਰੀ ਝਨਕਾਰ ॥
ਹਿਰਦੈ ਚੌਤਕੀ ਚਮਕਿ ਬੈਠੀ ਸੁਭਗ ਮੋਤਨਿ ਹਾਰ ॥
ਕੰਠਸ੍ਰੀ ਦੁਲਰੀ ਵਿਰਾਜਤਿ ਚਿਬੁਕ ਸਿਆਮਲ ਬਿੰਦ ॥
ਸੁਭਗ ਬੇਸਰਿ ਲਲਿਤ ਨਾਸਾ ਰੀਝਿ ਰਹੇ ਨੰਦ ਨੰਦ ॥
ਸ੍ਰਵਨ ਬਰ ਤਾਂਟਕ ਕੀ ਛਬਿ ਗੌਰ ਲਲਿਤ ਕਪੋਲ ॥

(ਅ) ਸਹਿਜ ਰੂਪ ਕੀ ਰਾਸਿ ਰਾਧਿਕਾ ਭੂਸਨ ਅਧਿਕ ਬਿਰਾਜੈ ॥
ਮੁਖ ਸੌਰਭ ਸਮਿਲਿਤ ਸੁਧਾਨਿਧਿ ਕਨਕ ਲਤਾ ਪਰ ਛਾਜੈ ॥
ਬੰਦਨ ਬਿੰਦੁ ਧਾਰਿ ਮਿਲਿ ਸੋਭਿਤ ਧੰਮਿਲ ਨੀਰ ਅਗਾਧ ॥
ਮਨਹੁ ਬਾਲ ਰਵਿ ਰਸਿਮਿਨ ਸੰਕਿਤ ਤਿਮਿਰ ਕੂਟ ਹਵੇ ਆਪ ॥
ਮਾਨਿਕ ਮੱਧ ਪਾਸ ਚਹੁ ਮੋਤੀ-ਪੰਗਤਿ ਝਲਕ ਸਿੰਦੂਰ।

× × × ×

ਨਾਸਾ ਨਥ ਮੁਕਤਾ ਬਿੰਬਾਧਰ ਪ੍ਰਤਿਬਿੰਬਿਤ ਅਸਮੂਚ ।
ਬੀਂਧਿਉ ਕਨਕ ਪਾਸ ਸੁਕ ਸੁੰਦਰ ਕਰਨ ਬੀਜ ਗਹਿ ਚੂਚੰ ॥

ਉਪਰੋਕਤ ਉਦਾਹਰਣਾਂ ਵਿਚ ਸੂਰਦਾਸ ਨੇ ਔਰਤ ਦੀ ਖ਼ੂਬਸੂਰਤੀ ਨੂੰ ਵਧਾਉਣ ਵਾਲੇ ਲਗਪਗ ਸਾਰੇ ਆਭੂਸ਼ਣਾਂ ਦਾ ਉੱਲੇਖ ਕਰ ਦਿੱਤਾ ਹੈ ।

ਸ੍ਰੀ ਕ੍ਰਿਸ਼ਨ ਦੀ ਰੂਪ-ਸੁੰਦਰਤਾ ਦੇ ਪ੍ਰਸੰਗ ਵਿਚ ਸੂਰਦਾਸ ਨੇ ਪੁਰਸ਼ਾਂ ਦੇ ਆਭੂਸ਼ਣਾਂ ਦਾ ਵੀ ਹਵਾਲਾ ਦਿਤਾ ਹੈ ਜਿਵੇਂ ਕਿ ਕੁੰਡਲ, ਅੰਗਦ, ਕੇਯੂਰ, ਕੰਗਣ, ਮੁੰਦਰੀ ਜਾਂ ਅੰਗੂਠੀ, ਮਾਲਾ, ਚੰਦਰਮਣੀ, ਮੇਖਲਾ ਅਤੇ ਮੁਕਟ ਆਦਿ । ਉਦਾਹਰਣ ਲਈ ਹੇਠ ਲਿਖੇ ਪਦਾਂ ਨੂੰ ਲਿਆ ਜਾ ਸਕਦਾ ਹੈ ਜਿਨ੍ਹਾਂ ਵਿਚ ਸੂਰਦਾਸ ਨੇ ਕੁਝ ਪ੍ਰਾਚੀਨ ਤੇ ਕੁਝ ਆਪਣੇ ਸਮੇਂ ਦੇ ਪੁਰਸ਼ਾਂ ਦੇ ਆਭੂਸਣਾਂ ਦਾ ਵਰਣਨ ਕੀਤਾ ਹੈ :

(1) ਸਿਆਮ ਹਿਰਦੈ ਬਰ ਮੋਤਿਨ ਮਾਲਾ ।
ਬਿਥਕਿਤ ਭਈ ਨਿਰਖਿ ਬਿਰਜ ਬਾਲਾ ॥
ਸ੍ਰਵਨ ਥਕੇ ਸੁਨਿ ਵਚਨ ਰਸਾਲਾ ।
ਨੈਨ ਥਕੇ ਦਰਸਨ ਨੰਦ ਲਾਲਾ ॥
ਕੰਬੁ ਕੰਠ ਭੁਜ ਨੈਨ ਬਿਸਾਲਾ ।
ਕਰ ਕੇਯੂਰ ਕੰਚਨ ਨਗ ਜਾਲਾ ॥
ਪੱਲਵ ਹਸਤ ਮੁਦਰਿਕਾ ਭ੍ਰਾਜੈ ।
ਕੋਸਤੁਭ ਮਨਿ ਹਿਹਦੈ ਸਥਲ ਛਾਜੈ ॥
× × × ×
ਕਟਿ ਕਿੰਕਨਿ ਚੰਦਮਨਿ ਸੰਜੁਤ ।
ਪੀਤਾਂਬਰ ਕਟਿ ਤਟ ਛਬਿ ਅਦਭੁਤ ॥
× × × ×
ਰਤਨ ਜਟਿਤ ਕੰਚਨ ਕਲ ਨੂਪੁਰ ।
ਮੰਦ ਮੰਦ ਗਤਿ ਚਲਤ ਮਧੁਰ ਸੁਰ ॥

(2) ਮਨਿਮਯ ਜਟਿਤ ਮਨੋਹਰ ਕੁੰਡਲ;
ਸਿਖੀ ਚੰਦਰਿਕਾ ਸੀਸ ਰਹੀ ਫਬਿ ।
× × × ×
ਕਰਜ ਮੁਦਰਿਕਾ ਕਰ ਕੰਕਨ ਛਬਿ,
ਕਟਿ ਕਿੰਕਨਿ ਪਰ ਨੂਪੁਰ ਭ੍ਰਾਜਤ ।

ਕਹਿਣ ਦਾ ਭਾਵ ਇਹ ਹੈ ਕਿ ਸੂਰਦਾਸ ਨੇ ਸ੍ਰੀ ਕ੍ਰਿਸ਼ਨ, ਰਾਧਾ, ਨੰਦ ਬਾਬਾ ਅਤੇ ਗੋਪ-ਗੋਪੀਆਂ ਦੀ ਵੇਸ਼-ਭੂਸਾ ਅਤੇ ਆਭੂਸ਼ਣਾਂ ਦਾ ਜਿਹੜਾ ਵਰਣਨ ਕੀਤਾ ਹੈ ਉਹ ਭਾਰਤੀ ਸਮਾਜ, ਸਭਿਅਤਾ ਅਤੇ ਸੰਸਕ੍ਰਿਤੀ ਦੀ ਸਮਰਿੱਧੀ ਦਾ ਪਰਿਚੈ ਦਿੰਦੇ ਹਨ । ਇਨ੍ਹਾਂ ਵਿਚੋਂ

ਕਈ ਤਾਂ ਪੁਰਾਤਨ ਕਾਲ ਤੋਂ ਹੀ ਇਸਤਰੀ ਅਤੇ ਮਰਦ ਦੀ ਸੁੰਦਰਤਾ ਦਾ ਆਧਾਰਭੂਤ ਸਾਧਨ ਰਹੇ ਹਨ ਤੇ ਕਈਆ ਦਾ ਪ੍ਰਯੋਗ ਮੱਧਕਾਲ ਵਿਚ ਸੂਰਦਾਸ ਦੇ ਸਮੇਂ ਕੀਤਾ ਜਾਂਦਾ ਸੀ। ਵਿਦੇਸ਼ੀ ਵੇਸ਼ਭੂਸ਼ਾ ਅਤੇ ਆਭੂਸ਼ਣਾਂ ਦਾ ਵੀ ਕਿਤੇ ਕਿਤੇ ਉੱਲੇਖ ਸੂਰਦਾਸ ਦੇ ਕਾਵਿ ਵਿਚ ਵੇਖਣ ਨੂੰ ਮਿਲਦਾ ਹੈ। ਕਿੱਤਾ ਅਤੇ ਵਿਉਪਾਰ ਵੀ ਸੰਸਕ੍ਰਿਤੀ ਦਾ ਅਨਿੱਖੜਵਾਂ ਅੰਗ ਹੁੰਦੇ ਹਨ ਕਿਉਂਕਿ ਕਿਸੇ ਦੇਸ਼ ਦਾ ਵਿਉਪਾਰ ਤੇ ਉਦਯੋਗ ਉਸ ਦੀ ਖੁਸ਼ਹਾਲੀ ਤੇ ਅਮੀਰੀ ਅਤੇ ਦੇਸ਼ ਵਿਚ ਸਾਂਤੀ ਤੇ ਵਿਵਸਥਾ ਦਾ ਪ੍ਰਤੀਕ ਹੁੰਦਾ ਹੈ। ਵਿਉਪਾਰ ਦੇਸ਼ ਦੀ ਭੌਤਿਕ ਸੁਖ-ਸੁਵਿਧਾ ਦਾ ਤਾਂ ਆਧਾਰ ਹੁੰਦਾ ਹੀ ਹੈ ਪਰ ਉਸ ਦੀ ਸੰਸਕ੍ਰਿਤੀ ਦੇ ਵਿਕਾਸ ਵਿਚ ਵੀ ਇਸ ਦਾ ਵੱਡਮੁੱਲਾ ਯੋਗਦਾਨ ਹੁੰਦਾ ਹੈ। ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦੇ ਜੀਵਨ-ਚਰਿਤ ਰਾਹੀਂ ਬਿਰਜ-ਸਮਾਜ ਅਤੇ ਬਿਰਜ ਸੰਸਕ੍ਰਿਤੀ ਨੇ ਆਧਾਰ ਬਣਾ ਕੇ ਭਾਰਤੀ ਸਮਾਜ ਅਤੇ ਸੰਸਕ੍ਰਿਤੀ ਦੇ ਚਿੱਤ੍ਰਣ ਦਾ ਪ੍ਰਯਾਸ ਕੀਤਾ ਹੈ। ਬਿਰਜ-ਸਮਾਜ ਆਕਾਰ ਵਿਚ ਬੜਾ ਛੋਟਾ ਸੀ ਪਰ ਇਹ ਕਿਸੇ ਸੀਮਾ ਤੀਕ ਭਾਰਤੀ ਸਮਾਜ ਦਾ ਹੀ ਪ੍ਰਤਿਨਿਧਿਤਵ ਕਰਦਾ ਸੀ। ਭਾਵੇਂ ਇਹ ਸਮਾਜ ਬਹੁਤ ਹੀ ਛੋਟਾ ਸੀ ਪਰ ਫਿਰ ਵੀ ਕ੍ਰਿਸ਼ਨ ਅਤੇ ਨੰਦ ਦਾ ਪਰਿਵਾਰ, ਜਿਹੜਾ ਇਸ ਸਮਾਜ ਦੀ ਇਕ ਛੋਟੀ ਜਿਹੀ ਇਕਾਈ ਸੀ, ਪੂਰੀ ਤਰ੍ਹਾਂ ਸੁਖੀ, ਵੈਭਵਸ਼ਾਲੀ ਅਤੇ ਬੜਾ ਸਮਰਿਧ ਪਰਿਵਾਰ ਸੀ। ਮੱਧਕਾਲੀਨ ਭਾਰਤੀ ਸਮਾਜ ਵਿਚ ਜਿਹੜੇ ਕਿੱਤੇ ਪ੍ਰਚਲਿਤ ਸਨ ਉਨ੍ਹਾਂ ਵਿਚੋਂ ਗਉਚਾਰਨ, ਖੇਤੀਬਾੜੀ ਅਤੇ ਵਿਉਪਾਰ ਆਦਿ ਪ੍ਰਸਿੱਧ ਹਨ।

ਗਊਆਂ ਨੂੰ ਚਾਰਨਾ ਬਿਰਜ ਭੂਮੀ ਦਾ ਬੜਾ ਪੁਰਾਣਾ ਕਿੱਤਾ ਹੈ। ਕ੍ਰਿਸ਼ਨ ਦਾ ਸਬੰਧ ਚੰਦ੍ਰ ਵੰਸ਼ ਦੀ ਅਹੀਰ ਜ਼ਾਤੀ ਨਾਲ ਮੰਨਿਆ ਜਾਂਦਾ ਹੈ। ਇਹ ਅਹੀਰ ਫਿਰਤੂ ਜ਼ਾਤੀ ਦੇ ਲੋਕ ਸਨ ਤੇ ਆਪਣੇ ਪਸ਼ੂਆਂ ਨੂੰ ਇਕ ਥਾਂ ਤੋਂ ਦੂਸਰੀ ਥਾਂ ਲੈ ਜਾਇਆ ਕਰਦੇ ਹਨ। ਇਸ ਲਈ ਜਦੂਵੰਸ਼ੀ ਅਹੀਰ ਖੇਤੀਬਾੜੀ ਵਾਲੇ ਪਾਸੇ ਬੜਾ ਘੱਟ ਧਿਆਨ, ਦਿੰਦੇ ਸਨ। ਗਊ ਚਾਰਨ ਉਨ੍ਹਾਂ ਦਾ ਪ੍ਰਮੁੱਖ ਕਿੱਤਾ ਸੀ। ਗਊਆਂ ਦਾ ਦੁੱਧ ਤੇ ਦਹੀ ਵੇਚ ਕੇ ਉਹ ਆਪਣਾ ਗੁਜਾਰਾ ਕਰਦੇ ਹੁੰਦੇ ਸਨ। ਪਰ ਬਾਅਦ ਵਿਚ ਉਹ ਮਥੁਰਾ ਦੇ ਨੇੜੇ ਬਿਰਜ ਭੂਮੀ ਵਿਚ ਵਸ ਗਏ ਅਤੇ ਖੇਤੀ ਵੀ ਕਰਨ ਲਗੇ। ਸ੍ਰੀ ਕ੍ਰਿਸ਼ਨ ਦਾ ਗਊਆਂ ਨੂੰ ਚਾਰਨਾ ਤਾਂ ਇਤਿਹਾਸ ਪ੍ਰਸਿੱਧ ਹੈ ਅਤੇ ਇਸ ਕਿੱਤੇ ਨੇ ਭਾਰਤੀ ਸੰਸਕ੍ਰਿਤੀ ਵਿਚ ਕਈ ਮੋੜ ਪ੍ਰਦਾਨ ਕੀਤੇ ਹਨ।

ਸੂਰਦਾਸ ਨੇ ਆਪਣੇ ਕਾਵਿ ਵਿਚ ਲਿਖਿਆ ਹੈ ਕਿ ਜਦ ਕ੍ਰਿਸ਼ਨ ਥੋੜਾ ਵੱਡਾ ਹੋ ਗਿਆ ਤਾਂ ਉਸਨੇ ਗਾਂ-ਚਾਰਨ ਦੀ ਇੱਛਾ ਜਸੋਧਾ ਅਤੇ ਪ੍ਰਗਟ ਕੀਤੀ।

ਮੈਯਾ ਹੌਂ ਗਾਇ ਚਰਾਵਨ ਜੈ ਹੌਂ।
ਤੂ ਕਹਿ ਮਹਰ ਨੰਦ ਬਾਬਾ ਸੌਂ,
ਬੜੌ ਭਯੋ ਨ ਡਰੈ ਹੌਂ॥

ਸੂਰਦਾਸ ਨੇ ਉਨ੍ਹਾਂ ਗਾਵਾਂ ਦਾ ਨਾਂ ਵੀ ਦਿਤਾ ਹੈ ਜਿਨ੍ਹਾਂ ਨੂੰ ਕ੍ਰਿਸ਼ਨ ਸਵੇਰੇ ਸਵੇਰੇ ਚਰਾਉਣ ਜਾਂਦਾ ਸੀ:

ਧੌਰੀ ਧੁਮਰੀ ਰਾਤੀ ਰਾਂਛੀ ਬੋਲਿ ਬੁਲਾਇ ਚਿਨਹਰੀ ।
ਪਿਆਰੀ ਭੌਂਰੀ ਗੋਰੀ ਮੈਨੀ ਖੈਰੀ ਕਜਰੀ ਜੇਤੀ ॥
ਦੁਲਹੀ ਫੁਲਹੀ ਭੌਰੀ ਭਰੀ ਹਾਕਿ ਪਠਾਇ ਤੇਤੀ ॥

ਇਕ ਪਦ ਵਿਚ ਤਾਂ ਸੂਰਦਾਸ ਨੇ ਅੜਿਅਲ (ਹਰਹਾਈ) ਗਾਂ ਦਾ, ਉਸਦੇ ਦੁਖੀ ਮਾਲਿਕ ਦਾ, ਢੋਰਾਂ ਦਾ ਅਤੇ ਗੋਪ-ਗਵਾਲਿਆਂ ਦਾ ਬੜਾ ਸੁੰਦਰ ਚਿੱਤ੍ਰਣ ਕੀਤਾ ਹੈ :

ਮਾਧੋ ਜੂ ਇਹ ਮੇਰੀ ਇਕ ਗਾਇ ।
ਅਬ ਆਜ ਤੈਂ ਆਪ ਆਗੈਂ ਦਈ ਆਇਏ ਚਾਰਾਇ ॥
ਇਹ ਅਤਿ ਹਰਹਾਈ ਹਟਕਤ ਹੂ ਬਹੁਤ ਅਮਾਰਗ ਜਾਤਿ ।
ਫਿਰਤਿ ਬੇਦ-ਬਨ-ਉਖ ਉਖਾਰਤਿ ਸਬ ਦਿਨ ਅਰੁ ਸਬ ਰਾਤਿ ॥
ਹਿਤ ਕਰਿ ਮਿਲੈ ਲੇਹੂ ਗੋਕੁਲਪਤਿ ਅਪਨੇ ਗੋਧਨ ਮਾਂਹਿ ॥

ਕ੍ਰਿਸ਼ਨ ਦਾ ਪਾਲਣ-ਪੋਸ਼ਣ ਨੰਦ ਦੇ ਘਰ ਹੋਇਆ ਸੀ ਤੇ ਨੰਦ ਸਾਰੀ ਅਹੀਰ ਜ਼ਾਤੀ ਦਾ ਮੁਖੀਆ ਸੀ । ਇਸ ਲਈ ਕ੍ਰਿਸ਼ਨ ਨੂੰ ਨੰਦ ਅਹੀਰ ਦਾ ਪੁੱਤਰ ਕਿਹਾ ਜਾਂਦਾ ਸੀ । ਅਹੀਰਾਂ ਦਾ ਮੁਖ ਕਿੱਤਾ ਹੀ ਗਊਆਂ ਨੂੰ ਪਾਲਣਾ, ਉਨ੍ਹਾਂ ਦਾ ਦੁੱਧ, ਦਹੀ ਅਤੇ ਮੱਖਣ ਵੇਚਣਾ ਸੀ । ਸੂਰਦਾਸ ਦੇ ਸਮੇਂ ਵੀ ਇਹ ਕਿੱਤਾ ਆਖਣੇ ਸਿਖਰ ਤੇ ਸੀ ।

ਭਾਵੇਂ ਅਹੀਰ ਇਕ ਫਿਰੰਤੂ ਜ਼ਾਤੀ ਸੀ ਪਰ ਸਮਾ ਪਾ ਕੇ ਇਸ ਨੇ ਮਥੁਰਾ ਤੇ ਆਸਪਾਸ ਦੇ ਇਲਾਕਿਆਂ ਵਿਚ ਆਪਣਾ ਵਾਸ ਕਰ ਲਿਆ ਤੇ ਗਉ-ਚਾਰਨ ਦੇ ਨਾਲ-ਨਾਲ ਇਹ ਖੇਤੀ ਵੀ ਕਰਨ ਲਗ ਪਏ । ਸੂਰਦਾਸ ਨੇ ਖੇਤੀਬਾੜੀ ਦੇ ਕਿੱਤੇ ਬਾਰੇ ਬਹੁਤਾ ਵਿਸਥਾਰ ਨਾਲ ਤਾਂ ਨਹੀਂ ਲਿਖਿਆ, ਪਰ ਇਕ ਅੱਧ ਪਦ ਵਿਚ ਉਸਨੇ ਇਸ ਬਾਰੇ ਸੰਕੇਤ ਜ਼ਰੂਰ ਕੀਤਾ ਹੈ :

ਪ੍ਰਭੂ ਜੂ ਯੌਂ ਕੀਨਹੌ ਹਮ ਖੇਤੀ ।
ਬੰਜਰ ਭੂਮੀ ਗਾਉਂ ਹਰ ਜੀਤੇ ਅਰੁ ਜੇਤੀ ਕੀ ਤੇਤੀ ॥

× × × ×

ਕੀਜੈ ਕਿਰਪਾ ਦ੍ਰਿਸ਼ਟੀ ਕੀ ਵਰਖਾ ਜਨ ਕੀ ਜਾਤਿ ਲੁਨਾਈ ॥

ਮੱਧਕਾਲ ਵਿਚ ਵਿਉਪਾਰ ਲਈ ਬਨਿਜ ਜਾਂ ਵਿਉਪਾਰ ਸ਼ਬਦਾਂ ਦਾ ਪ੍ਰਯੋਗ ਮਿਲਦਾ ਹੈ । ਉਦਾਹਰਣ ਲਈ :

(1) ਅਸੀਂ ਕਹੌ ਬਨਿਗ ਕੇ ਅਟਕੀ ॥
(2) ਦੇਵ ਸਕਲ ਵਿਉਪਾਰ ਪਰਸਪਰ ਜਿਉ ਪਸੁ ਦੂਧ ਚੁਰਾਈ ॥

ਵਿਉਪਾਰ ਦੀ ਵਸਤ ਲਈ ਗਖ, ਮਾਲ, ਵਸਤੂ, ਸੌਜ ਜਾ ਸੌਦਾ ਆਦਿ ਸ਼ਬਦ ਵਰਤੇ ਜਾਦੇ ਸੀ :

(1) ਕਹੌ ਕਾਨਹ ਕਹ ਗਖ ਹੈ ਹਮ ਸੌਂ ।
(2) ਜੋ ਜੋ ਮਾਲ ਤੁਮਹਾਰੇ ॥

(3) ਸਬ ਵਸਤੂ ਅਕਰੀ ॥

(4) ਇਹ ਸੌਂਜ ਲਦਿ ਕੈ ਹਰਿ ਕੇ ਪੁਰ ਲੈ ਜਾਹਿ ॥

ਉਸ ਯੁਗ ਵਿਚ ਨਾਰਿਅਲ, ਦਾਖ, ਲੌਂਗ, ਹਿੰਗ, ਮਿਰਚ, ਪਿੱਪਰ, ਅਜਵਾਇਣ ਸੁੰਡ, ਸਪਾਰੀ, ਚਿਰਾਇਤਾ, ਜ਼ੀਰਾ, ਮਜੀਠ, ਸਿੰਦੂਰ, ਬਹੇੜਾ ਅਤੇ ਦੁੱਧ, ਦਹੀਂ ਤੇ ਮੱਖਣ ਆਦਿ ਦਾ ਵਿਉਪਾਰ ਕੀਤਾ ਜਾਂਦਾ ਸੀ। ਸੂਰਦਾਸ ਨੇ ਇਕ ਪਦ ਵਿਚ ਇਨ੍ਹਾਂ ਸਾਰੀਆਂ ਵਸਤਾਂ ਦਾ ਵਰਣਨ ਕੀਤਾ ਹੈ :

ਲੌਂਗ ਨਾਰਿਅਲ ਦਾਖ ਸਪਾਰੀ ਕਹ ਲਾਦੇ ਹਮ ਆਵੈਂ ।
ਹੀਂਗ ਮਿਰਿਚ ਪੀਪਰਿ ਅਜਵਾਇਨ ਇਹ ਸਭ ਬਨਿਜ ਕਹਾਵੈਂ ॥
ਕੂਟ ਕਾਇਫਰ ਸੌਂਠ ਚਿਰਹਿਤਾ ਕਰਜੀਰਾ ਕਹੂੰ ਦੇਖਤ ।
ਆਜ ਮਜੀਠ ਲਾਖ ਸੇਂਦੁਰ ਕਹੁੰ ਏਸਿਹਿ ਬਿਧਿ ਅਵਰੇਖਤ ॥
ਬਾਟਿ ਬੜਿੰਗ ਬਹੇਰਾ ਹਰਰ ਬੈਲ ਗੌਨ ਵਿਉਪਾਰੀ ॥

ਕਹਿਣ ਦਾ ਭਾਵ ਇਹ ਹੈ ਕਿ ਉਸ ਸਮੇਂ ਵਿਉਪਾਰ ਜੀਵਿਕਾ ਦਾ ਇਕ ਪ੍ਰਮੁਖ ਸਾਧਨ ਮੰਨਿਆ ਜਾਂਦਾ ਸੀ ਤੇ ਵਿਉਪਾਰੀ ਵਿਉਪਾਰ ਦੀਆਂ ਵਸਤਾਂ ਤੇ ਕਰ ਦੇ ਕੇ ਵਿਓਪਾਰ ਕਰਿਆ ਕਰਦੇ ਸਨ।

ਭਾਰਤੀ ਸੰਸਕ੍ਰਿਤੀ ਦੇ ਪ੍ਰਮੁੱਖ ਆਖਿਆਤਾ ਹੋਣ ਕਾਰਨ ਸੂਰਦਾਸ ਨੇ ਆਪਣੇ ਕਾਵਿ ਵਿਚ ਪ੍ਰਾਚੀਨ ਤੇ ਮੱਧਕਾਲੀਨ ਭਾਰਤੀ ਸਮਾਜ ਤੇ ਸੰਸਕ੍ਰਿਤੀ ਦਾ ਬੜਾ ਸਜੀਵ ਤੇ ਸਫਲ ਚਿੱਤ੍ਰਣ ਕੀਤਾ ਹੈ। ਉਸਨੇ ਸਮਕਾਲੀ ਸਮਾਜ ਵਿਚ ਪ੍ਰਚਲਿਤ ਵੇਸ਼ ਭੂਸਾ (ਪਹਿਰਾਵਾ) ਆਭੂਸ਼ਣ (ਗਹਿਣੇ) ਅੰਨ-ਪਦਾਰਥ, ਵਿਉਪਾਰ ਤੇ ਕਿੱਤੇ, ਸ਼ਾਸਨ-ਵਿਵਸਥਾ, ਸਮਾਜਕ ਸੰਗਠਨ, ਸੰਸਕਾਰ, ਪਰਵ, ਉਤਸਵ-ਤਿਉਹਾਰ, ਧਰਮ ਤੇ ਦਰਸ਼ਨ, ਸੰਗੀਤ, ਪਸ਼ੂ-ਪੰਛੀ, ਬਿਰਛ, ਜੰਗਲ-ਬੇਲੇ ਅਤੇ ਮਨੋਰੰਜਨ ਦੇ ਸਾਧਨਾਂ ਦਾ ਬੜੇ ਵਿਸਥਾਰ ਨਾਲ ਵਰਣਨ ਕੀਤਾ ਹੈ। ਪੁਰਾਤਨ ਅਤੇ ਮੱਧਕਾਲੀਨ ਭਾਰਤੀ ਸੰਸਕ੍ਰਿਤੀ ਦਾ ਅਜਿਹਾ ਵਿਸਤਰਿਤ ਵਰਣਨ ਤੁਲਸੀ ਦਾਸ ਨੂੰ ਛੱਡ ਕੇ, ਹੋਰ ਕੋਈ ਕਵੀ ਨਹੀਂ ਕਰ ਸਕਿਆ। ਜਿਹੜੇ ਆਲੋਚਕ ਇਹ ਸੋਚਦੇ ਹਨ ਕਿ ਸੂਰਦਾਸ ਨੇ ਕੇਵਲ ਕ੍ਰਿਸ਼ਨ ਦੀਆਂ ਬਾਲ-ਲੀਲਾਵਾਂ ਤੇ ਰਾਸ-ਲੀਲਾਵਾਂ ਵੱਲ ਵਧੇਰੇ ਧਿਆਨ ਦਿੱਤਾ ਹੈ ਤੇ ਭਾਰਤੀ ਸਮਾਜ-ਸੰਸਕ੍ਰਿਤੀ ਤੋਂ ਉਸਨੂੰ ਕੁਝ ਲੈਣਾ-ਦੇਣਾ ਨਹੀਂ ਸੀ, ਉਨ੍ਹਾਂ ਦਾ ਅਜਿਹਾ ਵਿਚਾਰ ਬਿਲਕੁਲ ਹੀ ਭ੍ਰਾਂਤੀਪੂਰਨ ਹੈ। ਇਸ ਸੰਬੰਧ ਵਿਚ ਡਾ. ਰਾਮੇਸ਼ਵਰ ਦਿਆਲ ਲਿਖਦਾ ਹੈ ਕਿ :

"ਮੱਧਕਾਲੀਨ ਭਾਰਤ ਵਿਚ ਇਕ ਵਿਸ਼ੇਸ਼ ਲੋਕ-ਸੰਸਕ੍ਰਿਤੀ ਦਾ ਉਦੈ ਹੋਇਆ ਜਿਸ ਨੂੰ ਅਸੀਂ ਬਿਰਜ-ਲੋਕ ਸੰਸਕ੍ਰਿਤੀ ਆਖ ਸਕਦੇ ਹਾਂ। ਇਹ ਸੰਸਕ੍ਰਿਤੀ ਉਸ ਮਹਾਨ ਸੰਸਕ੍ਰਿਤੀ (ਆਰੀਆ) ਦਾ ਪ੍ਰਤੀਕ ਬਣ ਗਈ ਜਿਸ ਵਿਚ ਲੋਕ ਜੀਵਨ ਦਾ ਹਰੇਕ ਕਿਰਿਆ ਕਲਾਪ, ਵਰਤ, ਉਤਸਵ, ਸੰਸਕਾਰ ਪਰਮਾਨੰਦ ਸ਼੍ਰੀ ਕ੍ਰਿਸ਼ਨ ਦੇ ਅਲੌਕਿਕ ਵਿਅਕਤਿਤਵ ਨਾਲ ਜੁੜ ਗਿਆ। ਇਸ ਸੰਸਕ੍ਰਿਤੀ ਵਿਚ ਲੋਕ-ਤਤਵ ਦੀ ਖਰੀ ਸਵੀਕ੍ਰਿਤੀ ਹੈ। ਆਰੀਆ

ਸੰਸਕ੍ਰਿਤੀ ਅਰਥਾਤ ਵੈਦਿਕ ਸੰਸਕ੍ਰਿਤੀ ਦੀ ਰਸਾਤਮਕ ਪੜਪੱਕਤਾ ਹੀ ਬ੍ਰਿਜ ਦੀ ਸੰਸਕ੍ਰਿਤੀ ਹੈ।''[1]

[1]ਡਾ. ਰਾਮੇਸ਼ਵਰ ਦਿਆਲ, ਮੱਧਯੁਗੀਨ ਕ੍ਰਿਸ਼ਨ ਭਗਤੀ ਪਰੰਪਰਾ ਔਰ ਲੋਕ ਸੰਸਕ੍ਰਿਤੀ, ਪੰਨਾ 259

ਸੱਤਵਾਂ ਅਧਿਆਇ

# ਭਾਵਾਤਮਕ ਏਕਤਾ ਤੇ ਰਾਸ਼ਟਰੀ ਅਖੰਡਤਾ ਦੀ ਭਾਵਨਾ

ਸੂਰਦਾਸ ਆਪਣੇ ਯੁਗ ਦਾ ਇਕ ਮਹਾਨ ਕਵੀ ਅਤੇ ਸ੍ਰੇਸ਼ਠ ਭਗਤ ਹੀ ਨਹੀਂ ਸੀ ਸਗੋਂ ਉਹ ਭਾਰਤ ਦੀ ਭਾਵਾਤਮਕ ਏਕਤਾ ਅਤੇ ਰਾਸ਼ਟਰੀ ਅਖੰਡਤਾ ਦਾ ਪ੍ਰਬਲ ਸਮਰਥਕ ਵੀ ਸੀ। ਵਰਤਮਾਨ ਯੁਗ ਵਿਚ ਹੀ ਨਹੀਂ ਬਲਕਿ ਮੱਧਕਾਲ ਵਿਚ ਵੀ ਭਾਰਤ ਅਨੇਕ ਧਰਮਾਂ, ਜ਼ਾਤੀਆਂ ਅਤੇ ਭਾਸ਼ਾਵਾਂ ਦਾ ਦੇਸ਼ ਰਿਹਾ ਹੈ। ਇਥੇ ਸ਼ੈਵ-ਭਗਤ, ਵੈਸ਼ਣਵ ਭਗਤ, ਰਾਮ-ਭਗਤ, ਕ੍ਰਿਸ਼ਨ-ਭਗਤ, ਜਤੀ, ਜੋਗੀ, ਸੰਨਿਆਸੀ, ਜੈਨੀ, ਬੋਧੀ ਅਤੇ ਹੋਰ ਅਨੇਕ ਪ੍ਰਕਾਰ ਦੇ ਧਰਮਾਂ, ਮੱਤ-ਮੱਤਾਂਤਰਾਂ ਦੇ ਲੋਕੀਂ ਆਪਣੀ-ਆਪਣੀ ਸ਼ਰਧਾ ਅਤੇ ਭਗਤੀ ਅਨੁਸਾਰ ਆਪਣੇ ਆਪਣੇ ਇਸ਼ਟ ਦੇਵਤਾ ਦੀ ਪੂਜਾ ਕਰਦੇ ਆ ਰਹੇ ਹਨ। ਇਥੇ ਹਿੰਦੂ ਹਨ, ਸਿੱਖ ਹਨ, ਮੁਸਲਮਾਨ ਹਨ ਤੇ ਈਸਾਈ ਵੀ ਹਨ। ਇਥੇ ਬੰਗਾਲੀ, ਮਦਰਾਸੀ, ਰਾਜਸਥਾਨੀ, ਕਸ਼ਮੀਰੀ, ਆਸਾਮੀ, ਪੰਜਾਬੀ ਅਤੇ ਗੁਜਰਾਤੀ—ਅਨੇਕ ਪ੍ਰਾਂਤਾਂ ਦੇ ਲੋਕ ਰਹਿੰਦੇ ਹਨ ਜਿਹੜੇ ਵੱਖ-ਵੱਖ ਭਾਸ਼ਾਵਾਂ ਬੋਲਦੇ ਹਨ, ਜਿਨ੍ਹਾਂ ਦੇ ਆਪਣੇ ਆਪਣੇ ਰੀਤੀ-ਰਿਵਾਜ, ਪ੍ਰਥਾਵਾਂ ਅਤੇ ਪਰੰਪਰਾਵਾਂ ਹਨ। ਪਰ ਫਿਰ ਵੀ ਸਾਰੇ ਆਪਣੇ ਆਪ ਨੂੰ ਭਾਰਤੀ ਕਹਿਣ ਵਿਚ ਗੌਰਵ ਅਨੁਭਵ ਕਰਦੇ ਹਨ, ਭਾਰਤ ਦੇ ਵਿਕਾਸ ਵਿਚ ਸਹਿਯੋਗ ਦੇ ਰਹੇ ਹਨ ਅਤੇ ਭਾਰਤ ਦੀ ਭਾਵਾਤਮਕ ਏਕਤਾ ਅਤੇ ਰਾਸ਼ਟਰੀ ਅਖੰਡਤਾ ਲਈ ਆਪਣਾ ਸਭ ਕੁਝ ਨਿਛਾਵਰ ਕਰਨ ਨੂੰ ਤਿਆਰ ਹਨ। ਵਰਤਮਾਨ ਯੁਗ ਵਿਚ ਹੀ ਨਹੀਂ ਸਗੋਂ ਮੱਧਕਾਲ ਵਿਚ ਵੀ ਭਾਰਤੀਆਂ ਦੇ ਮਨ ਵਿਚ ਅਜਿਹੀ ਭਾਵਨਾ ਰਹੀ ਹੈ ਤੇ ਸੂਰਦਾਸ ਨੇ ਆਪਣੇ ਕਾਵਿ ਵਿਚ ਇਸ ਭਾਵਨਾ ਦੀ ਬੜੀ ਸਫਲ ਅਭਿਵਿਅੰਜਨਾ ਕੀਤੀ ਹੈ।

ਭਾਵਾਤਮਕ ਏਕਤਾ ਦਾ ਅਰਥ ਹੈ—ਕਿਸੇ ਵੀ ਦੇਸ਼ ਦੇ ਲੋਕਾਂ ਦੀ ਭਾਵਾਤਮਕ ਅਨੁਭੂਤੀ ਅਤੇ ਜੀਵਨ ਪ੍ਰਤੀ ਦ੍ਰਿਸ਼ਟੀਕੋਣ ਵਿਚ ਆਪਸੀ ਸਾਂਝ ਦਾ ਹੋਣਾ, ਫਿਰ ਭਾਵੇਂ ਉਹ ਦੇਸ਼ ਕਿਤਨੇ ਹੀ ਪ੍ਰਾਂਤਾਂ, ਬੋਲੀਆਂ ਅਤੇ ਜ਼ਾਤੀਆਂ ਵਿਚ ਹੀ ਕਿਉਂ ਨਾ ਵੰਡਿਆ ਹੋਵੇ। ਸਮੁਚੇ ਸੰਸਾਰ ਵਿਚ 'ਅਨੇਕਤਾ ਵਿਚ ਏਕਤਾ' ਦਾ ਸ੍ਰੇਸ਼ਠ ਪ੍ਰਤੀਕ ਭਾਰਤ ਹੀ ਹੈ। ਸਦੀਆਂ ਤੋਂ ਇਥੇ ਵੱਖ ਵੱਖ ਧਰਮਾਂ, ਜ਼ਾਤੀ ਅਤੇ ਪ੍ਰਾਂਤਾਂ ਦੇ ਲੋਕ ਰਹਿ ਰਹੇ ਹਨ, ਪਰ ਅਨੇਕ ਵਿਰੋਧਾਂ ਦੇ ਬਾਵਜੂਦ ਵੀ ਉਹ ਆਪਣੇ ਆਪ ਨੂੰ ਭਾਰਤੀ ਮੰਨਦੇ ਹਨ। ਭਾਰਤ ਵਾਸੀਆਂ ਵਿਚ ਭਾਵਾਤਮਕ ਏਕਤਾ ਦੇ ਕਈ ਆਧਾਰ ਹਨ ਜਿਵੇਂ ਕਿ :

(1) ਆਸਤਿਕ ਦ੍ਰਿਸ਼ਟੀ ਕੋਣ
(2) ਪੌਰਾਣਿਕ ਗਾਥਾਵਾਂ
(3) ਧਰਮ ਪ੍ਰਤੀ ਉਦਾਰ ਦ੍ਰਿਸ਼ਟੀਕੋਣ

(4) ਤੀਰਥ-ਸਥਾਨ
(5) ਪਰਵ-ਤਿਉਹਾਰ
(6) ਮਾਨਸਿਕ ਸੋਚ
(7) ਸੁਤੰਤਰਤਾ ਦੀ ਭਾਵਨਾ
(8) ਨੈਤਿਕ-ਮੁੱਲ
(9) ਸੰਸਕ੍ਰਿਤਕ ਚੇਤਨਾ
(10) ਰਾਸ਼ਟਰ-ਪ੍ਰੇਮ

ਇਨ੍ਹਾਂ ਤੋਂ ਇਲਾਵਾ ਹੋਰ ਵੀ ਅਨੇਕ ਕਾਰਨ ਹੋ ਸਕਦੇ ਹਨ, ਪਰ ਉਪਰੋਕਤ ਕਾਰਨ ਮੁੱਖ ਹਨ ਜਿਨ੍ਹਾਂ ਨੇ ਸਦੀਆਂ ਤੋਂ ਭਾਰਤਵਾਸੀਆਂ ਨੂੰ ਭਾਵਾਤਾਮਕ ਏਕਤਾ ਅਤੇ ਆਪਸੀ ਸਾਂਝੀਵਾਲਤਾ ਵਿਚ ਪਿਰੋਈ ਰਖਿਆ ਹੈ।

ਭਾਰਤ ਵਿਚ ਨਾਂ ਤਾਂ ਕਦੇ ਨਾਸਤਿਕਤਾ ਦਾ ਪ੍ਰਚਾਰ ਹੋ ਸਕਿਆ ਹੈ ਅਤੇ ਨਾ ਹੀ ਨਾਸਤਿਕ ਦ੍ਰਿਸ਼ਟੀਕੋਣ ਪ੍ਰਚਲਿਤ ਹੋ ਸਕਿਆ ਹੈ। ਉਦਾਹਰਣ ਲਈ ਚਾਰਵਾਕ ਅਤੇ ਬ੍ਰਿਹਸਪਤੀ ਦੇ ਨਾਸਤਿਕ ਵਿਚਾਰਾਂ ਨੂੰ ਲਿਆ ਜਾ ਸਕਦਾ ਹੈ। ਬ੍ਰਿਹਸਪਤੀ ਦੇ ਮੱਤ ਅਨੁਸਾਰ ਪ੍ਰਿਥਵੀ, ਜਲ, ਵਾਯੂ ਅਤੇ ਅਗਨੀ—ਇਨ੍ਹਾਂ ਚਾਰ ਤਤਵਾਂ ਤੋਂ ਸਰੀਰ, ਮਨ ਤੇ ਚੇਤਨਾ ਯੁਕਤ ਸਥੂਲ ਸਰੀਰ ਹੀ ਆਤਮਾ ਹੈ। ਪਰਲੋਕ, ਸੁਰਗ ਅਤੇ ਮੁਕਤੀ ਆਦਿ ਪਾਖੰਡੀਆਂ ਦੇ ਬਣਾਏ ਹੋਏ ਹਨ। ਕੇਵਲ ਅਰਥ ਅਤੇ ਕਾਮ ਹੀ ਪੁਰਸਾਰਥ ਹਨ। ਪ੍ਰਤੱਖ ਹੀ ਇਕੋ ਇਕ ਪ੍ਰਮਾਣ ਹੈ ਇਸ ਲਈ ਪੁਨਰਜਨਮ, ਕਰਮ-ਫਲ ਆਦਿ ਸਬ ਵਿਅਰਥ ਹਨ। ਇਸੇ ਤਰ੍ਹਾਂ ਚਾਰਵਾਕ ਨੇ ਕਿਹਾ ਹੈ ਕਿ ਪੂਜਾ-ਪਾਠ, ਵੇਦ-ਸ਼ਾਸਤਰਾਂ ਦਾ ਅਧਿਐਨ, ਦਾਨ-ਪੁੰਨ ਅਤੇ ਤੀਰਥ-ਸਨਾਨ ਆਦਿ ਫਜ਼ੂਲ ਹਨ ਕਿਉਂਕਿ ਲੋਭੀ-ਪੁਰਸ਼ਾਂ ਨੇ ਇਹ ਸਾਰਾ ਰਚਿਆ ਹੈ। ਇਨ੍ਹਾਂ ਤੋਂ ਕਿਸੇ ਸੁੱਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਹ ਨਾਸਤਿਕ ਵਿਚਾਰ ਹਨ ਕਿਉਂਕਿ ਦੇਹਾਤਮਵਾਦ ਜਾਂ ਨਾਸਤਿਕ ਦ੍ਰਿਸ਼ਟੀਕੋਣ ਪ੍ਰਤੱਖ ਪ੍ਰਮਾਣ ਤੋਂ ਇਲਾਵਾ ਕਿਸੇ ਤਰ੍ਹਾਂ ਦੀ ਆਤਮਾ ਜਾਂ ਪਰਮਾਤਮਾ ਦੇ ਅਸਤਿਤਵ ਵਿਚ, ਪੁਨਰਜਨਮ, ਕਰਮਫਲ ਅਤੇ ਸੁਰਗ-ਨਰਕ ਨੂੰ ਬਿਲਕੁਲ ਨਹੀਂ ਮੰਨਦਾ। ਅਜਿਹਾ ਦ੍ਰਿਸ਼ਟੀਕੋਣ ਤੇ ਜੀਵਨ-ਦਰਸ਼ਨ ਮਹਾਭਾਰਤ ਕਾਲ ਵਿਚ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਪ੍ਰਚਲਿਤ ਸੀ। ਇਸੇ ਲਈ ਮਹਾਭਾਰਤ ਦੇ ਸ਼ਾਂਤੀ-ਪਰਵ ਵਿਚ ਮੋਕਸ਼-ਧਰਮ ਦੇ ਅੰਤਰਗਤ ਇਸ ਨਾਸਤਿਕ ਸਿਧਾਂਤ ਦੀ ਚਰਚਾ ਕੀਤੀ ਗਈ ਹੈ। ਇਸ ਤਰ੍ਹਾਂ ਦਾ ਵਾਸਤਵਿਕ ਜੀਵਨ-ਦਰਸ਼ਨ ਭਾਰਤ ਵਿਚ ਪ੍ਰਚਲਿਤ ਨਹੀਂ ਹੋ ਸਕਿਆ। ਇਹ ਕਦੇ ਵੀ ਭਾਰਤਵਾਸੀਆਂ ਲਈ ਭਾਵਾਤਾਮਕ ਏਕਤਾ ਦਾ ਆਧਾਰ ਨਹੀਂ ਬਣ ਸਕਿਆ।

ਅਸਲ ਵਿਚ ਭਾਰਤ ਰਿਸ਼ੀਆਂ-ਮੁਨੀਆਂ, ਸਾਧ-ਸੰਤਾਂ, ਪੀਰਾਂ-ਫਕੀਰਾਂ ਤੇ ਅਵਤਾਰਾਂ ਦੀ ਧਰਤੀ ਰਹੀ ਹੈ। ਇਨ੍ਹਾਂ ਨੇ ਇਥੇ ਆਸਤਿਕਤਾ ਦਾ ਇਤਨਾ ਪ੍ਰਚਾਰ ਕੀਤਾ ਹੈ ਕਿ ਉਹ ਭਾਰਤੀਆਂ ਦਾ ਸੰਸਕਾਰ ਬਣ ਗਈ ਹੈ। ਆਸਤਿਕਤਾ ਦਾ ਅਰਥ ਹੈ—ਪਰਮਾਤਾਮਾ ਦੀ ਹੋਂਦ ਵਿਚ ਆਸਥਾ ਰਖਣਾ। ਆਤਮਾ ਨੂੰ ਅਜਰ-ਅਮਰ ਤੇ ਅਵਿਨਾਸ਼ੀ ਮੰਨਣਾ, ਸੁਰਗ-ਨਰਕ ਅਤੇ ਪੁਨਰ ਜਨਮ ਵਿਚ ਵਿਸ਼ਵਾਸ ਰਖਣਾ। ਆਸਤਿਕਤਾਵਾਦੀ ਜੀਵਨ-ਦਰਸਨ

ਵਿਚ ਦੋ ਅੰਤਰ ਵਿਰੋਧੀ ਵਿਚਾਰ ਸਮਾਨਾਂਤਰ ਚਲਦੇ ਰਹੇ ਹਨ ਜਿਵੇਂ ਕਿ ਸਾਰੀ ਸ੍ਰਿਸ਼ਟੀ ਅਤੇ ਜੀਅ-ਜੰਤ ਉਸੇ ਪਰਮਾਤਮਾ ਦੇ ਬਣਾਏ ਹੋਏ ਹਨ ਤੇ ਉਸ ਦੇ ਹੁਕਮ ਤੇ ਆਗਿਆ ਨਾਲ ਹੀ ਇਸ ਸ੍ਰਿਸ਼ਟੀ ਦੇ ਸਾਰੇ ਕਾਰਜ-ਵਿਉਪਾਰ ਹੁੰਦੇ ਹਨ। ਦੂਜੇ ਇਹ ਕਿ ਮਨੁੱਖ ਜੋ ਵੀ ਕਰਮ ਕਰਦਾ ਹੈ, ਉਸ ਅਨੁਸਾਰ ਉਸਨੂੰ ਫ਼ਲ ਮਿਲਦਾ ਹੈ। ਕਰਮਾਂ ਅਨੁਸਾਰ ਮਨੁੱਖ ਕਦੀ ਕੀਟ-ਪਤੰਗ ਬਣਦਾ ਹੈ, ਕਦੀ ਪਸ਼ੂ-ਪੰਛੀ ਬਣਦਾ ਹੈ ਤੇ ਕਦੇ ਮਨੁੱਖ ਦੀ ਜੂਨੀ ਭੁਗਤਦਾ ਹੈ। ਚੰਗੇ ਕਰਮਾਂ ਸਦਕਾ ਉਹ ਸੁਰਗ ਜਾਂਦਾ ਹੈ ਤੇ ਮਾੜੇ-ਮੰਦੇ ਕਰਮਾਂ ਕਰਕੇ ਉਸ ਨੂੰ ਨਰਕ ਭੁਗਣਾ ਪੈਂਦਾ ਹੈ। ਇਹ ਇਕ ਅੰਤਰ-ਵਿਰੋਧੀ ਗੱਲ ਹੈ ਕਿਉਂਕਿ ਜੇ ਸਾਰਾ ਕੁਝ ਉਸੇ ਪਰਮਾਤਮਾ ਦਾ ਬਣਾਇਆ ਹੋਇਆ ਹੈ ਤੇ ਸਭ ਕੁਝ ਉਸ ਦੇ ਹੁਕਮ ਅਧੀਨ ਹੈ ਤਾਂ ਕਰਮ, ਭਾਗ ਜਾਂ ਕਿਸਮਤ ਦੀ ਸੋਚ ਹੀ ਵਿਅਰਥ ਹੈ। ਪਰ ਜੇ ਕਰਮ-ਕਿਸਮਤ ਦੇ ਫ਼ਲ-ਪ੍ਰਾਪਤੀ ਦੇ ਸਿੱਧਾਂਤ ਹੈ ਮੰਨਿਆ ਜਾਵੇ ਤਾਂ ਪਰਮਾਤਮਾ ਦਾ ਹੁਕਮ ਆਦਿ ਵਾਲਾ ਦ੍ਰਿਸ਼ਟੀਕੋਣ ਦਲੀਲ ਤੇ ਪੂਰਾ ਨਹੀਂ ਉਤਰਦਾ। ਪਰ ਭਾਰਤੀ ਆਸਤਿਕਤਾ ਦੇ ਖੇਤਰ ਵਿਚ ਇਹ ਦੋਵੇਂ ਸਿੱਧਾਂਤ ਬਿਨਾ ਕਿਸੇ ਕਿੰਤੂ-ਸ਼ੰਕਾ ਦੇ ਸਵੀਕਾਰ ਕਰ ਲਏ ਗਏ ਹਨ। ਸਿੱਧਾਂਤ ਰੂਪ ਵਿਚ ਇਹ ਦ੍ਰਿਸ਼ਮਾਨ ਜਗਤ ਉਸੇ ਪਰਮਾਤਮਾ ਦਾ ਹੀ ਬਣਾਇਆ ਹੈ ਤੇ ਉਸ ਦੇ ਹੁਕਮ ਅਨੁਸਾਰ ਹੀ ਇਸ ਜਗਤ ਦੇ ਕਾਰਜ-ਵਿਉਪਾਰ ਹੋ ਰਹੇ ਹਨ। ਇਸ ਬਾਰੇ ਕੋਈ ਸ਼ੰਕਾ ਨਹੀਂ ਕਿਉਂਕਿ ਸਾਡੇ ਰਿਸ਼ੀਆਂ, ਮੁਨੀਆਂ ਅਤੇ ਸਾਧ-ਸੰਤਾਂ ਨੇ ਆਪਣੇ ਅਲੌਕਿਕ ਅਨੁਭਵਾਂ ਦੇ ਆਧਾਰ ਤੇ ਉਸ ਪਰਮਾਤਮਾ ਦੀ ਸ਼ਕਤੀ ਤੇ ਹੋਂਦ ਬਾਰੇ ਅਜਿਹਾ ਹੀ ਕਿਹਾ ਹੈ। ਉਸ ਆਦਿ-ਅਨਾਦਿ ਸ਼ਕਤੀ ਪਰਮਾਤਮਾ ਬਾਰੇ ਸੂਰਦਾਸ ਲਿਖਦਾ ਹੈ ਕਿ :

ਅਵਿਗਤ ਆਦਿ ਅਨੰਤ ਅਨੂਪਮ
ਅਲਖ ਪੁਰੁਸ਼ ਅਵਿਨਾਸ਼ੀ
ਪੂਰਨ ਬ੍ਰਹਮ ਪ੍ਰਗਟ ਪੁਰੁਸੋਤਮ
ਨਿਤ ਨਿਜ ਲੋਕ ਬਿਲਾਸੀ ॥
ਸੋਭਾ ਅਮਿਤ ਅਪਾਰ ਅਖੰਡਿਤ
ਆਪ ਆਤਮਾਰਾਮ ॥
ਪੂਰਨ ਬ੍ਰਹਮ ਪ੍ਰਗਟ ਪੁਰਸੋਤਮ
ਸਭ ਬਿਧਿ ਪੂਰਨ ਕਾਮ ॥

ਇਸ ਸ੍ਰਿਸ਼ਟੀ ਦੀ ਰਚਨਾ ਉਸੇ ਨੇ ਕੀਤੀ ਹੈ। ਉਸ ਦੇ ਮਨ ਵਿਚ ਇਹ ਇੱਛਾ ਹੋਈ ਕਿ ਸ੍ਰਿਸ਼ਟੀ ਦੀ ਰਚਨਾ ਕੀਤੀ ਜਾਵੇ ਤੇ ਉਸਨੇ ਇਹ ਸਾਰਾ ਦ੍ਰਿਸ਼ਮਾਨ ਜਗਤ ਰਚ ਦਿੱਤਾ। ਸੂਰਦਾਸ ਭਾਰਤੀ ਆਸਤਿਕ ਦ੍ਰਿਸ਼ਟੀਕੋਣ ਅਨੁਸਾਰ ਤਤਵਾਂ ਤੋਂ ਇਸ ਸ੍ਰਿਸ਼ਟੀ ਦੀ ਰਚਨਾ ਮੰਨਦਾ ਹੈ। ਉਹ ਲਿਖਦਾ ਹੈ ਕਿ :

ਖੇਲਤ ਖੇਲਤ ਚਿੱਤ ਮੇਂ ਆਈ ਸ੍ਰਿਸ਼ਟੀ ਕਰਨ ਵਿਚਾਰ।
ਅਪੁਨ ਆਪੁ ਕਰਿ ਪ੍ਰਗਟ ਕਿਉ ਹੈ ਹਰਿ ਪੁਰਸ਼-ਅਵਤਾਰ ॥
ਕੀਨੇ ਤਤਵ ਪ੍ਰਗਟ ਤੇਹੀ ਖਿਨ ਸਬੈ ਅਸਟ ਅਰੁ ਬੀਸ ॥

ਇਕ ਹੋਰ ਥਾਂ ਤੇ ਸੂਰਦਾਸ ਨੇ ਲਿਖਿਆ ਹੈ ਕਿ ਪਰਮਾਤਮਾ ਨੇ ਆਪਣੀ ਇੱਛਾ ਨਾਲ

ਇਸ ਜਗਤ ਨੂੰ ਪ੍ਰਗਟ ਕੀਤਾ ਹੈ :

ਹਰਿ ਇੱਛਾ ਕਰਿ ਜਗ ਪ੍ਰਗਟਾਇਉ ॥
ਅਰੁ ਇਹ ਜਗਤ ਜਦਪਿ ਹਰਿ ਰੂਪ ਹੈ
ਤਉ ਮਾਇਆ ਕ੍ਰਿਤ ਜਾਨਿ ॥

ਪਰ ਉਹ ਪਰਮਾਤਮਾ ਪ੍ਰਕਿਰਤੀ ਦੇ ਸਾਰੇ ਗੁਣਾਂ ਤੋਂ ਅਤੀਤ ਹੈ ਜਦਕਿ ਹੋਰ ਦੇਵੀ-ਦੇਵਤਾ ਇਨ੍ਹਾਂ ਗੁਣਾਂ ਤੋਂ ਪਰੇ ਨਹੀਂ ਹਨ। ਬ੍ਰਹਮਾ ਵਿਚ ਰਜ-ਗੁਣ, ਸ਼ਿਵ ਵਿਚ ਤਮ-ਗੁਣ ਅਤੇ ਵਿਸ਼ਨੂੰ ਵਿਚ ਸਤ-ਗੁਣ ਹੈ। ਅਜਿਹਾ ਸੂਰਦਾਸ ਦਾ ਵਿਸ਼ਵਾਸ ਸੀ :

ਪਾਲਨ ਸਿਰਜਨ ਪਰਲੈ ਕੇ ਕਰਤਾ ਮਾਇਆ ਕੇ ਗੁਨ ਜਾਨੋ।
ਮੱੈਂ ਮੈਂ ਰਜਗੁਨ, ਸਿਵਮੇਂ ਤਮ-ਗੁਨ ਵਿਸਨੂੰ ਸਤ ਗੁਨ ਮਾਨੋ ॥

ਜਿਸ ਤਰ੍ਹਾਂ ਸੂਰਦਾਸ ਨੇ ਆਪਣੇ ਆਸਤਿਕਵਾਦੀ ਦ੍ਰਿਸ਼ਟੀਕੋਣ ਕਾਰਨ ਪਰਮਾਤਮਾ ਦੀ ਹੋਂਦ ਵਿਚ ਆਪਣੀ ਦ੍ਰਿੜ੍ਹ ਆਸਥਾ ਪ੍ਰਗਟ ਕੀਤੀ ਹੈ ਉਸੇ ਤਰ੍ਹਾਂ ਮੱਧਕਾਲ ਵਿਚ ਕਬੀਰ, ਗੁਰੂ ਨਾਨਕ, ਤੁਲਸੀ ਦਾਸ, ਮੀਰਾਂ ਬਾਈ ਅਤੇ ਸੰਤ ਰਵੀਦਾਸ ਆਦਿ ਹੋਰ ਅਨੇਕ ਸੰਤਾਂ-ਭਗਤਾਂ ਨੇ ਵੀ ਪਰਮਾਤਮਾ ਪ੍ਰਤੀ ਆਪਣੇ ਦ੍ਰਿੜ੍ਹ ਵਿਸ਼ਵਾਸ ਨੂੰ ਪ੍ਰਗਟਾਇਆ ਹੈ। ਇਨ੍ਹਾਂ ਤੋਂ ਪਹਿਲਾਂ ਕਈ ਸਦੀਆਂ ਤੀਕ ਭਾਰਤ ਵਿਚ ਪਰਮਾਤਮਾ ਦੇ ਅਸਤਿੱਤਵ ਨੂੰ ਸਵੀਕਾਰ ਕੀਤਾ ਜਾ ਚੁੱਕਾ ਸੀ। ਪਰਮਾਤਮਾ ਪ੍ਰਤੀ ਇਹ ਵਿਸ਼ਵਾਸ ਸਮੁੱਚੇ ਭਾਰਤੀਆਂ ਦੀ ਭਾਵਾਤਮਕ ਸਾਂਝ ਦਾ ਆਧਾਰ ਹੈ।

ਪਰਮਾਤਮਾ ਦੇ ਅਸਤਿਤਵ ਵਿਚ ਆਸਥਾ ਉਪਰੰਤ ਉਸ ਦੇ ਸਰੂਪ ਚਿੰਤਨ ਵਿਚ ਥੋੜਾ ਮਤਭੇਦ ਮਿਲਦਾ ਹੈ। ਵੇਦਾਂ ਵਿਚ ਪ੍ਰਕਿਰਤੀ ਦੇ ਉਪਕਰਨਾਂ ਨੂੰ ਅਲੌਕਿਕ ਸ਼ਕਤੀ ਦਾ ਪ੍ਰਤੀਕ ਮੰਨ ਕੇ ਵੱਖ-ਵੱਖ ਦੇਵੀ-ਦੇਵਤਾ ਦੇ ਰੂਪ ਵਿਚ ਉਨ੍ਹਾਂ ਦੀ ਪੂਜਾ ਦਾ ਵਿਧਾਨ ਪ੍ਰਚਲਿਤ ਸੀ। ਭਾਵੇਂ ਕੁਝੇਕ ਮੰਤਰਾਂ ਵਿਚ ਇਹ ਵੀ ਲਿਖਿਆ ਮਿਲਦਾ ਹੈ ਕਿ ਇਨ੍ਹਾਂ ਸਾਰੀਆਂ ਸ਼ਕਤੀਆਂ ਦੇ ਮੂਲ ਵਿਚ ਇਕੋ ਪਰਮਾਤਮਾ ਦੀ ਸ਼ਕਤੀ ਵਿੱਦਮਾਨ ਹੈ, ਪਰ ਬਹੁਤਾ ਪ੍ਰਚਲਨ ਦੇਵੀ-ਦੇਵਤਾ ਦੀ ਪੂਜਾ ਦਾ ਹੀ ਰਿਹਾ। ਉਪਨਿਸ਼ਦਾਂ ਵਿਚ ਇਕ ਬ੍ਰਹਮ ਦੀ ਉਪਾਸਨਾ ਤੇ ਜ਼ੋਰ ਦਿਤਾ ਗਿਆ ਜਿਹੜਾ ਆਦਿ-ਅਨਾਦਿ, ਅਨੰਤ, ਨਿਰਾਕਾਰ ਤੇ ਨਿਰਗੁਣ ਆਦਿ ਵਿਸ਼ੇਸ਼ਣਾਂ ਤੋਂ ਯੁਕਤ ਸੀ। ਪੌਰਾਣਿਕ ਯੁਗ ਵਿਚ ਨਿਰਗੁਣ ਬ੍ਰਹਮ ਦੀ ਸੱਤਾ ਨੂੰ ਸਵੀਕਾਰ ਕਰਦੇ ਹੋਏ ਵੀ ਧਰਮ ਅਤੇ ਸਾਧੂਆਂ ਦੀ ਰੱਖਿਆ ਲਈ ਉਸਦੇ ਸਗੁਣ (ਅਵਤਾਰ) ਰੂਪ ਦੀ ਕਲਪਨਾ ਕੀਤੀ ਗਈ ਜਿਵੇਂ ਕਿ ਰਾਮ ਤੇ ਕ੍ਰਿਸ਼ਨ ਆਦਿ। ਇਸ ਤਰ੍ਹਾਂ ਮੱਧਕਾਲ ਤੀਕ ਬ੍ਰਹਮ ਦੇ ਦੋ ਰੂਪ ਪ੍ਰਤਿਸ਼ਠਿਤ ਹੋ ਗਏ—(1) ਨਿਰਗੁਣ ਜਾਂ ਨਿਰਾਕਾਰ ਰੂਪ ਅਤੇ (2) ਸਗੁਣ ਜਾਂ ਅਵਤਾਰੀ ਰੂਪ। ਰਿਸ਼ੀ-ਮੁਨੀਆਂ ਨੇ ਲੋਕਾਂ ਦੀ ਧਰਮ ਵਿਚ ਰੁਚੀ ਅਤੇ ਉਨ੍ਹਾਂ ਦੇ ਬੌਧਿਕ ਵਿਕਾਸ ਦੇ ਆਧਾਰ ਤੇ ਹੀ ਬ੍ਰਹਮ ਦੇ ਨਿਰਗੁਣ ਅਤੇ ਸਗੁਣ ਰੂਪ ਕਲਪਿਤ ਕੀਤੇ ਸਨ। ਇਸ ਲਈ ਬ੍ਰਹਮ ਦੇ ਰੂਪ ਨੂੰ ਲੈ ਕੇ ਭਾਰਤ ਵਿਚ ਕਦੇ ਵੀ ਕਿਸੇ ਪ੍ਰਕਾਰ ਦਾ ਕੋਈ ਝਗੜਾ ਨਹੀਂ ਹੋਇਆ। ਕੋਈ ਚਾਹੇ ਤਾਂ ਉਸ ਦੇ ਨਿਰਾਕਾਰ ਰੂਪ ਦੀ ਉਪਾਸ਼ਨਾ ਕਰ ਸਕਦਾ ਸੀ ਤੇ ਕੋਈ ਉਸ ਦੇ ਸਗੁਣ ਰੂਪ ਦੀ ਭਗਤੀ ਕਰ ਸਕਦਾ

ਸੀ। ਹਾਂ, ਪਰਮਾਤਮਾ ਦੇ ਸਗੁਣ ਰੂਪ ਨੂੰ ਲੈ ਕੇ ਵੱਖ-ਵੱਖ ਅਵਤਾਰਾਂ ਦੀ ਕਲਪਨਾਂ ਨੇ ਸੰਪਰਦਾਇਕਤਾ ਦੀ ਭਾਵਨਾ ਜ਼ਰੂਰ ਪੈਦਾ ਕਰ ਦਿਤੀ। ਮੱਧਕਾਲ ਵਿਚ ਸ਼ੈਵ-ਸਾਕਤ, ਵੈਸ਼ਣਵ, ਰਾਮ-ਭਗਤੀ ਤੇ ਕ੍ਰਿਸ਼ਨ-ਭਗਤੀ ਨੂੰ ਲੈ ਕੇ ਅਨੇਕ ਸੰਪਰਦਾ ਵਜੂਦ ਵਿਚ ਆ ਗਏ। ਭਾਵੇਂ ਇਨ੍ਹਾਂ ਦੀ ਪੂਜਾ-ਭਗਤੀ ਦਾ ਵਿਧੀ-ਵਿਧਾਨ ਵੱਖ-ਵੱਖ ਸੀ, ਪਰ ਇਨ੍ਹਾਂ ਵਿਚ ਆਪਸੀ ਕੱਟੜਤਾਂ ਨਹੀਂ ਮਿਲਦੀ ਕਿਉਂਕਿ ਕਿਸੇ ਵੀ ਦੇਵੀ-ਦੇਵਤਾ ਦੀ ਭਗਤੀ ਦਾ ਆਧਾਰ ਉਸ ਦੇ ਭਗਤ ਦਾ ਪ੍ਰੇਮ ਅਤੇ ਸ਼ਰਧਾ ਹੁੰਦੀ ਹੈ। ਭਗਤੀ ਪਰਕ ਇਹ ਪ੍ਰੇਮ ਅਤੇ ਸ਼ਰਧਾ ਦੀ ਭਾਵਨਾ ਹੀ ਭਾਰਤ ਵਿਚ ਭਾਵਾਤਮਕ ਏਕਤਾ ਦਾ ਆਧਾਰ ਰਹੀ ਹੈ। ਸੂਰਦਾਸ ਤੇ ਸ਼ਬਦਾਂ ਵਿਚ :

(1) ਪ੍ਰੇਮ ਭਗਤੀ ਬਿਨੁ ਮੁਕਤਿ ਨ ਹੋਈ,
ਨਾਥ ਕ੍ਰਿਪਾ ਕਰਿ ਦੀਜੈ ਸੋਈ ॥
(2) ਪ੍ਰੇਮ ਭਗਤੀ ਬਿਨਾ ਕ੍ਰਿਪਾ ਨ ਹੋਈ,
ਸਰਵ ਸਾਸਤਰ ਮੈਂ ਦੇਖੋ ਜੋਈ ॥

ਪਰਮਾਤਮਾ ਵਿਚ ਆਸਥਾ ਅਤੇ ਉਸ ਦਾ ਸਰੂਪ ਚਿੰਤਨ ਭਗਤੀ ਤੋਂ ਬਿਨਾ ਨਹੀਂ ਹੋ ਸਕਦਾ। ਆਪਣੇ ਇਸ਼ਟ ਪ੍ਰਤੀ ਭਗਤੀ ਦੀ ਭਾਵਨਾ ਸਾਰੇ ਭਾਰਤ ਵਿਚ ਪ੍ਰਸਾਰਿਤ ਹੈ। ਕਸ਼ਮੀਰ ਤੋਂ ਲੈ ਕੇ ਕੰਨਿਆ ਕੁਮਾਰੀ ਤਕ ਅਤੇ ਪੰਜਾਬ ਤੋਂ ਲੈ ਕੇ ਆਸਾਮ ਤਕ ਲਗਪਗ ਹਰੇਕ ਭਾਰਤ ਵਾਸੀ ਕਿਸੇ ਨਾ ਕਿਸੇ ਦੇਵੀ-ਦੇਵਤਾ ਦੀ ਭਗਤੀ ਜ਼ਰੂਰ ਕਰਦਾ ਹੈ। ਮੱਧਕਾਲ ਵਿਚ ਤਾਂ ਭਗਤੀ ਦੀ ਇਹ ਭਾਵਨਾ ਇਕ ਸੰਸਕਾਰ ਹੀ ਬਣ ਚੁਕੀ ਸੀ। ਭਗਤੀ ਭਾਵੇਂ ਸ਼ਾਸਤਰੀ ਹੋਵੇ ਜਾਂ ਫਿਰ ਸਹਿਜ, ਇਹ ਭਗਤ ਦੇ ਹਿਰਦੈ ਨੂੰ ਆਪਣੇ ਇਸ਼ਟ ਵਿਚ ਲੀਨ ਰਖਦੀ ਹੈ। ਭਾਰਤ ਵਿਚ ਭਗਤੀ ਦੀਆਂ ਕਈ ਵਿਧੀਆਂ ਪ੍ਰਚਲਿਤ ਰਹੀਆਂ ਹਨ, ਪਰ ਉਨ੍ਹਾਂ ਵਿਚੋਂ ਨੌਂ ਵਿਧੀਆਂ ਨੂੰ ਹੀ ਵਧੇਰੇ ਮਹੱਤਾ ਦਿਤੀ ਗਈ ਹੈ। ਇਸ ਸਬੰਧ ਵਿਚ ਸੂਰਦਾਸ ਲਿਖਦਾ ਹੈ ਕਿ :

ਸ੍ਰਵਣ ਕੀਰਤਨ ਸਿਮਰਣ ਪਾਦਰਤ ਅਰਚਨ ਬੰਦਨ ਦਾਸ ॥
ਸਖਿਅ ਔਰ ਆਤਮ ਨਿਵੇਦਨ ਪ੍ਰੇਮ ਲਕਸਣਾ ਜਾਸ ॥

ਅਰਥਾਤ ਉਸ ਪਰਮਾਤਮਾ ਦੇ ਗੁਣਾਂ ਨੂੰ ਸੁਣਨਾ, ਉਸ ਦੇ ਗੁਣਾਂ ਦਾ ਕੀਰਤਨ ਕਰਨਾ, ਉਸ ਦੇ ਨਾਮ ਦਾ ਸਿਮਰਨ ਕਰਨਾ, ਪਾਠ-ਪੂਜਾ ਵਿਚ ਲੀਨ ਰਹਿਣਾ, ਉਸ ਦੀ ਬੰਦਨਾ ਕਰਨੀ, ਉਸ ਨੂੰ ਸੁਆਮੀ ਜਾਣਕੇ ਦਾਸ ਵਾਂਗ ਉਸ ਦੀ ਨਿੱਤ-ਪ੍ਰਤੀ ਸੇਵਾ ਕਰਨੀ, ਉਸਨੂੰ ਆਪਣਾ ਸਖਾ ਸਮਝਣਾ ਤੇ ਇਸ਼ਟ ਮੰਨ ਕੇ ਆਪਣਾ ਸਭ ਕੁਝ ਉਸ ਤੇ ਨਿਛਾਵਰ ਕਰਦੇ ਹੋਏ ਆਤਮ-ਨਿਵੇਦਨ ਜਾਂ ਬੇਨਤੀ ਕਰਨੀ। ਭਗਤੀ ਭਾਵੇਂ ਕਿਸੇ ਪ੍ਰਕਾਰ ਦੀ ਵੀ ਹੋਵੇ ਪਰ ਉਸ ਵਿਚ ਭਗਤ ਦੀ ਭਾਵਨਾ ਮੁੱਖ ਹੁੰਦੀ ਹੈ ਕਿਉਂਕਿ ਬਿਨਾ ਭਾਵਨਾ ਦੇ ਭਗਤੀ ਦਾ ਕੋਈ ਅਰਥ ਨਹੀਂ। ਭਗਤੀ ਵਿਚ ਭਾਵਨਾ ਦੇ ਮਹੱਤਵ ਦੇ ਸਬੰਧ ਵਿਚ ਸੂਰਦਾਸ ਨੇ ਸਪਸ਼ਟ ਲਿਖਿਆ ਹੈ ਕਿ :

ਭਾਵ ਸੋ ਭਜੈ ਬਿਨੁ ਭਾਵ ਮੇਂ ਏ ਨਹੀਂ,
ਭਾਵ ਹੀ ਮਾਂਹਿ ਭਾਵ ਇਹ ਬਸਾਵੈ ॥

ਇਹੈ ਨਿਜ ਮੰਤਰ ਇਹ ਗਿਆਨ ਇਹ ਧਿਆਨ ਹੈ
ਦਾਸ ਦੰਪਤੀ ਭਜਨ ਸਾਰ ਗਾਵੈ ॥

ਸੱਚੀ ਭਾਵਨਾ ਤੇ ਆਧਾਰਤ ਭਗਵਾਨ ਦੀ ਭਗਤੀ ਦੀਆਂ ਨੌ ਵਿਧੀਆਂ ਸਾਰੇ ਭਾਰਤ ਵਿਚ ਪ੍ਰਚਲਿਤ ਰਹੀਆਂ ਹਨ। ਭਾਵੇਂ ਨਿਰਗੁਣਵਾਦੀ ਬ੍ਰਹਮ ਦੇ ਸਾਕਾਰ ਰੂਪ ਅਤੇ ਉਸ ਦੀ ਮੂਰਤੀ ਵਿਚ ਵਿਸ਼ਵਾਸ ਨਹੀਂ ਰਖਦੇ ਪਰ ਫਿਰ ਵੀ ਉਹ ਉਸ ਦੇ ਗੁਣਾਂ ਦਾ ਸ੍ਰਵਣ ਅਤੇ ਕੀਰਤਨ ਜ਼ਰੂਰ ਕਰਦੇ ਹਨ ਤੇ ਇਸੇ ਤਰ੍ਹਾਂ ਉਸਦੇ ਨਾਮ ਦਾ ਵੀ ਸਿਮਰਨ ਕਰਦੇ ਹਨ। ਸਗੁਣਵਾਦੀ ਉਸ ਦੇ ਕਿਸੇ ਅਵਤਾਰ ਦੀ ਮੂਰਤੀ ਬਣਾ ਕੇ ਉਸ ਦੀ ਪਾਦ-ਪੂਜਾ, ਆਰਤੀ-ਬੰਦਨਾ, ਅਰਚਨਾ ਅਤੇ ਆਤਮ-ਨਿਵੇਦਨ ਦੇ ਨਾਲ ਨਾਲ ਉਸ ਦੇ ਗੁਣਾਂ ਦਾ ਸ੍ਰਵਣ-ਕੀਰਤਨ ਤੇ ਉਸ ਦੇ ਨਾਮ ਦਾ ਸਿਮਰਨ ਕਰਦੇ ਹਨ।

ਕਹਿਣ ਦਾ ਭਾਵ ਇਹ ਹੈ ਕਿ ਆਸਤਿਕਤਾਵਾਦੀ ਦ੍ਰਿਸ਼ਟੀਕੋਣ, ਪ੍ਰਭੂ ਦਾ ਸਰੂਪ-ਵਰਣਨ ਤੇ ਭਗਤੀ-ਭਾਵਨਾ ਨੇ ਪ੍ਰਾਚੀਨ-ਕਾਲ ਤੋਂ ਲੈ ਕੇ ਮੱਧਕਾਲ ਤਕ, ਇਥੋਂ ਤੀਕ ਕਿ ਵਰਤਮਾਨ ਕਾਲ ਵਿਚ ਵੀ, ਸਮੁੱਚੇ ਭਾਰਤ ਦੇ ਵਾਸੀਆਂ ਨੂੰ ਇਕੋ ਭਾਵਾਤਮਕ ਏਕਤਾ ਵਿਚ ਜੋੜੀ ਰਖਿਆ। ਭਾਰਤ ਵਿਚ ਧਰਮ ਦੇ ਨਾਂ ਤੇ ਕਦੇ ਵੀ ਅਤਿਆਚਾਰ ਤੇ ਹਿੰਸਾ ਨਹੀਂ ਹੋਈ। ਵਿਦੇਸ਼ੀਆਂ ਨੇ ਭਾਵੇਂ ਆਪਸ ਵਿਚ ਫੁੱਟ ਪਾ ਕੇ ਹਿੰਸਾ ਦਾ ਪ੍ਰਚਾਰ ਕਰਨਾ ਚਾਹਿਆ ਪਰ ਸਾਡੇ ਰਿਸ਼ੀਆਂ-ਮੁਨੀਆਂ ਗੁਰੂ-ਪੀਰਾਂ ਅਤੇ ਸਾਧ-ਸੰਤਾਂ ਦਾ ਧਰਮ ਪ੍ਰਤੀ ਉਦਾਰ ਦ੍ਰਿਸ਼ਟੀ-ਕੋਣ, ਧਰਮ ਦੇ ਖੇਤਰ ਵਿਚ ਸਮਨਿਵੈਵਾਦੀ ਦ੍ਰਿਸ਼ਟੀ ਅਤੇ ਮਨੁੱਖਤਾਵਾਦੀ ਵਿਚਾਰ ਨੇ ਧਰਮਗਤ ਹਿੰਸਾ ਦੀ ਅਪੇਖਿਆ ਧਾਰਮਿਕ ਸਹਿਨਸ਼ੀਲਤਾ ਨੂੰ ਵਧੇਰੇ ਪ੍ਰਮੁੱਖਤਾ ਦਿਤੀ।

ਭਾਰਤ ਦੀ ਸੰਸਕ੍ਰਿਤਕ ਅਤੇ ਭਾਵਾਤਮਕ ਏਕਤਾ ਦੇ ਪ੍ਰਤੀਕ ਇਥੋਂ ਦੇ ਪਵਿੱਤਰ ਤੀਰਥ ਸਥਾਨ ਵੀ ਹਨ। ਹਰਿਦੁਆਰ, ਕਾਸੀ, ਬਨਾਰਸ, ਮਥੁਰਾ, ਜਗਨ ਨਾਥ ਪੁਰੀ, ਦੁਆਰਕਾ, ਬੈਜ ਨਾਥ ਅਤੇ ਹੋਰ ਅਨੇਕ ਅਜਿਹੇ ਪਵਿੱਤਰ ਤੀਰਥ ਸਥਾਨ ਹਨ ਜਿਥੇ ਸਮੁੱਚੇ ਭਾਰਤ ਦੇ ਲਗਪਗ ਸਾਰੇ ਪ੍ਰਾਂਤਾਂ ਦੇ ਲੋਕੀਂ ਕਿਸੇ ਵਿਸ਼ੇਸ਼ ਪਰਵ ਤਿਉਹਾਰ ਜਾਂ ਵਿਸ਼ੇਸ਼ ਅਵਸਰ ਤੇ ਇਕੱਠੇ ਹੁੰਦੇ ਹਨ। ਭਾਰਤ ਵਾਸੀਆ ਦਾ ਇਹ ਇੱਕਠ ਆਪਸੀ ਸਾਂਝ, ਭਾਈਚਾਰਾ, ਵਿਚਾਰ-ਵਟਾਂਦਰਾ, ਸੰਸਕ੍ਰਿਤੀ ਦਾ ਅਦਾਨ-ਪ੍ਰਦਾਨ, ਸਮਾਜਕ ਰੀਤੀ-ਰਿਵਾਜਾਂ ਦਾ ਵਟਾਂਦਰਾ, ਭਾਸ਼ਾ-ਬੋਲੀ ਦੇ ਸ਼ਬਦਾਂ ਦਾ ਲੈਣ-ਦੇਣ ਅਤੇ ਧਾਰਮਿਕ ਸਹਿਨਸ਼ੀਲਤਾ ਦਾ ਅਵਸਰ ਪ੍ਰਦਾਨ ਕਰਦਾ ਹੈ। ਤੀਰਥ ਸਥਾਨ ਤੇ ਪੁੱਜਣ ਵਾਲਾ ਯਾਤਰੀ ਭਾਵੇਂ ਪੰਜਾਬੀ ਹੈ ਜਾਂ ਬੰਗਾਲੀ, ਆਸਾਮੀ ਹੈ ਜਾਂ ਗੁਜਰਾਤੀ, ਬਿਹਾਰੀ ਹੈ ਜਾਂ ਰਾਜਸਥਾਨੀ, ਮਰਾਠੀ ਹੈ ਜਾਂ ਕਸ਼ਮੀਰੀ ਜਾਂ ਫਿਰ ਉਹ ਮਦਰਾਸੀ, ਤਮਿਲ ਜਾ ਤੇਲਗੂ ਹੈ, ਆਪਣੇ ਤੀਰਥ-ਸਥਾਨ ਪ੍ਰਤੀ ਅਤੇ ਉਥੇ ਇਸ਼ਟ ਪ੍ਰਤੀ, ਪੂਜਾ-ਵਿਧਾਨ ਪ੍ਰਤੀ ਉਨ੍ਹਾਂ ਸਾਰਿਆਂ ਵਿਚ ਇਕ ਆਪਸੀ ਸਾਂਝ, ਭਾਈਵਾਲਤਾ ਤੇ ਭਾਵਾਤਮਕ ਏਕਤਾ ਮਿਲੇਗੀ। ਕਿਸੇ ਵੀ ਪ੍ਰਾਂਤ ਦਾ ਕੋਈ ਵੀ ਯਾਤਰੀ ਕਿਸੇ ਪ੍ਰਕਾਰ ਦੀ ਵੀ ਕੋਈ ਬੋਲੀ ਭਾਸ਼ਾ ਕਿਉਂ ਨਾ ਬੋਲਦਾ ਹੋਵੇ ਪਰ ਹਰਿਦੁਆਰ, ਕਾਸੀ ਜਾਂ ਮਥੁਰਾ ਆਦਿ ਪੁੱਜ ਕੇ ਉਹ ਬਾਕੀ ਦੇ ਸਾਰੇ ਯਾਤਰੀਆਂ ਨੂੰ ਆਪਣੇ ਵਾਂਗ ਹੀ ਸਮਝਦਾ ਹੈ। ਤੀਰਥਾਂ ਦਾ ਮਹਾਤਮ ਥੋੜੇ ਬਹੁਤ ਭੇਦ ਨਾਲ ਘੱਟ-ਵੱਧ ਹੋ ਸਕਦਾ ਹੈ ਪਰ ਉਥੇ ਪੁੱਜਣ ਵਾਲੇ ਯਾਤਰੀ ਦਾ ਮਹੱਤਵ ਭਾਵਾਤਮਕ ਏਕਤਾ ਦੀ ਦ੍ਰਿਸ਼ਟੀ ਤੋਂ ਕਿਸੇ ਪ੍ਰਕਾਰ ਵੀ

ਘੱਟ ਨਹੀਂ ਹੁੰਦਾ।

ਸੰਪਰਦਾਇਕ ਦ੍ਰਿਸ਼ਟੀ ਤੋਂ ਹਰੇਕ ਤੀਰਥ ਦਾ ਆਪਣਾ ਵਿਸ਼ੇਸ਼ ਮਹੱਤਵ ਹੈ। ਸ਼ੈਵ-ਭਗਤ ਕਾਸੀ ਨੂੰ ਸਰਵੋਤਮ ਤੀਰਥ ਮੰਨਦੇ ਹਨ, ਰਾਮ-ਭਗਤ ਅਜੁਧਿਆ ਨੂੰ ਅਤੇ ਕ੍ਰਿਸ਼ਨ-ਭਗਤ ਮਥੁਰਾ, ਗੋਕੁਲ ਅਤੇ ਦੁਆਰਕਾ ਪੁਰੀ ਨੂੰ ਸ਼੍ਰੇਸ਼ਠ ਤੀਰਥ ਸਥਾਨ ਕਹਿੰਦੇ ਹਨ। ਕ੍ਰਿਸ਼ਨ-ਭਗਤਾਂ ਲਈ ਬਿੰਦਰਾਬਨ ਅਤੇ ਗੋਕੁਲ ਬੈਕੁੰਠ ਸਮਾਨ ਮੁਕਤੀ ਦੇਣ ਵਾਲਾ ਤੇ ਪਰਮ ਆਨੰਦ ਪ੍ਰਦਾਨ ਕਰਨ ਵਾਲਾ ਤੀਰਥ-ਸਥਾਨ ਹੈ। ਇਸ ਦਾ ਮਹੱਤਵ ਇਸ ਲਈ ਵਧੇਰੇ ਹੈ ਕਿਉਂਕਿ ਇਥੇ ਪਰਮ ਲੀਲਾਧਾਰੀ, ਰਸਿਕ ਸ਼ਿਰੋਮਣੀ ਅਤੇ ਰਾਸ਼ਟਰ-ਨਾਇਕ ਸ੍ਰੀ ਕ੍ਰਿਸ਼ਨ ਦਾ ਜਨਮ ਹੋਇਆ ਸੀ ਤੇ ਇਥੇ ਹੀ ਉਸ ਨੇ ਆਪਣਾ ਬਚਪਨ ਗੁਜ਼ਾਰਿਆ ਸੀ ਤੇ ਅਨੇਕ ਪ੍ਰਕਾਰ ਦੀਆਂ ਲੀਲਾਵਾਂ ਕੀਤੀਆਂ ਸਨ। ਕ੍ਰਿਸ਼ਨ 'ਉਪਾਸ਼ਕਾਂ ਨੇ ਬਿਰਜ ਭੂਮੀ ਅਤੇ ਬਿੰਦਰਾਬਨ ਆਦਿ ਦਾ, ਦੋ ਤਰ੍ਹਾਂ ਨਾਲ ਵਰਣਨ ਕੀਤਾ ਹੈ। ਪਹਿਲੇ ਪ੍ਰਕਾਰ ਦੇ ਵਰਣਨ ਵਿਚ ਸੁੰਦਰਤਾ ਅਤੇ ਆਨੰਦ ਦਾ ਵਰਣਨ ਹੈ ਤੇ ਦੂਜੇ ਵਿਚ ਇਸ ਨੂੰ ਪਾਰਬ੍ਰਹਮ ਸ੍ਰੀ ਕ੍ਰਿਸ਼ਨ ਦਾ 'ਦਿੱਬ ਧਾਮ' ਕਿਹਾ ਗਿਆ ਹੈ। ਕ੍ਰਿਸ਼ਨ ਭਗਤ ਇਸ ਨੂੰ ਬੈਕੁੰਠ ਅਤੇ ਸੁਰਗ ਤੋਂ ਵੀ ਸ੍ਰੇਸ਼ਠ ਮੰਨਦੇ ਹਨ। ਇਥੋਂ ਦੀ ਧੂੜ ਜਨਮ-ਜਨਮਾਤਰਾਂ ਦਾ ਪਾਪ ਮਿਟਾ ਦਿੰਦੀ ਹੈ ਤੇ ਭਗਤ ਨੂੰ ਸਹਿਜ ਹੀ ਭਗਵਾਨ ਦੇ ਨਿਕਟ ਪਹੁੰਚਾ ਦਿੰਦੀ ਹੈ। ਪੁਰਾਣਾਂ ਵਿਚ ਲਿਖਿਆ ਹੈ ਕਿ ਬਿੰਦਰਾਬਨ ਪਰਮ ਪਵਿੱਤਰ ਤੀਰਥ ਸਥਾਨ, ਪਰਮ ਆਨੰਦ ਦੇਣ ਵਾਲਾ, ਅਦਭੁਤ, ਰਹੱਸਾਂ ਤੋਂ ਪੂਰਨ, ਦੁਰਲਭ ਅਤੇ ਸਮੁਚੇ ਬ੍ਰਹਮਾਂਡ ਦੇ ਵੀ ਉਪਰ ਸ੍ਰੇਸ਼ਠ ਧਾਮ ਹੈ। ਇਥੋਂ ਦੇ ਬਿਰਛ, ਫ਼ਲ-ਫੁੱਲ, ਨਦੀ-ਕਛਾਰ, ਜੰਗਲ-ਬੇਲੇ ਅਤੇ ਹੋਰ ਥਾਂਵਾਂ ਸ਼ਰਧਾਲੂ ਦੀ ਸਾਰੀ ਮਨੋਕਾਮਨਾਵਾਂ ਪੂਰਨ ਕਰਨ ਵਾਲੇ ਹਨ। ਅਜਿਹੇ ਤੀਰਥ ਦੀ ਯਾਤਰਾ ਕਰਨਾ ਅਤੇ ਉਨ੍ਹਾਂ ਥਾਂਵਾਂ ਦੇ ਦਰਸ਼ਨ ਕਰਨਾ ਜਿਥੇ ਕਿਸੇ ਸਮੇਂ ਭਗਵਾਨ ਕ੍ਰਿਸ਼ਨ ਨੇ ਅਨੇਕ ਪ੍ਰਕਾਰ ਦੀਆਂ ਲੀਲਾਵਾਂ ਕੀਤੀਆਂ ਸਨ, ਪਰਮ ਸੁਭਾਗ ਦੀ ਗੱਲ ਹੈ। ਇਸੇ ਲਈ ਤਾਂ ਸੂਰਦਾਸ ਨੇ ਲਿਖਿਆ ਹੈ ਕਿ :

ਧਨਿ ਇਹ ਬਿੰਦਰਾਵਨ ਕੇ ਰੇਨੁ।
ਨੰਦ ਕਿਸੋਰ ਚਰਾਇ ਗੈਯਾ ਸੁਖਹਿ ਬਜਾਇ ਬੇਨੁ।
ਮਦਨ ਮੋਹਨ ਕੋ ਧਿਆਨ ਧਰਤ ਜੋ ਸੁਖ ਪਾਵਤ ਚੈਨ।

× × × ×

ਇਹਾਂ ਰਹਿਉ ਜਹਾਂ ਜੂਠਨ ਪਾਵੈ ਬਿਰਜ ਬਾਸੀ ਕੇ ਏਨੁ।
ਸੂਰਦਾਸ ਇਹਾਂ ਕਾ ਸਰਵਰਿ ਮਹਿ ਕਲਪ ਬਿਰਛ ਸੁਧੇਨ ॥

ਇਸ ਧਰਤੀ ਤੇ ਰਹਿਣ ਵਾਲੇ ਗੋਪੀ, ਗਵਾਲ, ਬਿਰਜ ਵਾਸੀ, ਨੰਦ, ਜਸੋਧਾ, ਗਊਆਂ, ਬਛੜੇ, ਜਮੁਨਾਂ ਅਤੇ ਹੋਰ ਬਿਰਛ-ਬੇਲੇ ਸਾਰੇ ਹੀ ਧੰਨ ਹਨ ਕਿਉਂਕਿ ਇਥੇ ਭਗਵਾਨ ਕ੍ਰਿਸ਼ਨ ਨੇ ਕਿਸੇ ਸਮੇਂ ਆਪ ਅਵਤਾਰ ਧਾਰਨ ਕਰਕੇ ਕਈ ਤਰ੍ਹਾਂ ਦੀਆਂ ਲੋਕ-ਕਲਿਆਣਕਾਰੀ ਅਤੇ ਭਗਤਾਂ ਦੇ ਹਿਰਦਿਆ ਨੂੰ ਆਨੰਦ ਪ੍ਰਦਾਨ ਕਰਨ ਵਾਲੀਆਂ ਲੀਲਾਵਾਂ ਕੀਤੀਆਂ ਸਨ। ਸੂਰਦਾਸ ਦੇ ਸ਼ਬਦਾਂ ਵਿਚ :

ਧਨਿ ਗੋਪੀ ਧਨਿ ਗਵਾਲ ਧੰਨ ਇਹ ਬਿਰਜ ਕੇ ਵਾਸੀ ।
ਧੰਨ ਜਸੋਧਾ ਨੰਦ ਭਗਤੀ ਵਸ ਕੀਏ ਅਵਿਨਾਸ਼ੀ ।
ਧਨਿ ਗੋਸੁਤ ਧਨਿ ਗਾਇ ਇਹ ਕ੍ਰਿਸ਼ਨ ਚਰਾਏ ਆਪੁ ।
ਧਨਿ ਕਾਲਿੰਦੀ ਮਧੁਪੁਰੀ ਜਾ ਦਰਸ਼ਨ ਨਾਸੇ ਪਾਪੁ ॥

× × × ×

ਬਿੰਦਰਾਬਨ ਬਿਰਜ ਕੋ ਮਹਤੁ ਕਾ ਪੈ ਬਰਨਿਉ ਜਾਇ ।
ਚਤੁਰਾਨਨ ਪਰਾ ਪਰਸਿ ਕੇ ਲੋਕ ਗਿਉ ਸੁਖ ਪਾਇ ॥

ਸੰਖੇਪ ਵਿਚ ਭਾਰਤ ਦੇ ਵੱਖ-ਵੱਖ ਤੀਰਥ ਸਥਾਨ ਨਾ ਕੇਵਲ ਇਥੋਂ ਦੀ ਸੰਸਕ੍ਰਿਤਕ ਚੇਤਨਾ ਬਲਕਿ ਭਾਵਾਤਮਕ ਏਕਤਾ ਦੇ ਵੀ ਮੂਲ ਆਧਾਰ ਰਹੇ ਹਨ । ਭਾਰਤ ਦਾ ਕੋਈ ਵੀ ਪ੍ਰਾਂਤ ਅਜਿਹਾ ਨਹੀਂ ਹੈ ਜਿਥੇ ਕੋਈ ਨਾ ਕੋਈ ਧਾਰਮਿਕ ਸਥਾਨ ਜਾਂ ਪ੍ਰਸਿੱਧ ਤੀਰਥ ਨਾ ਹੋਵੇ । ਇਨ੍ਹਾਂ ਤੀਰਥਾਂ ਤੇ ਬੜੇ ਭਾਰੀ ਮੇਲੇ ਲਗਦੇ ਹਨ ਜਿਸ ਵਿਚ ਭਾਰਤ ਵਾਸੀ ਬੜੀ ਦੂਰ ਦੂਰ ਤੋਂ ਆ ਕੇ ਸ਼ਾਮਿਲ ਹੁੰਦੇ ਹਨ । ਹਰਿਦੁਆਰ ਦਾ ਕੁੰਭ-ਮੇਲਾ, ਅਜੁਧਿਆ ਦੀ ਰਾਮ ਨੌਮੀ, ਕਾਸੀ ਦੀ ਸ਼ਿਵਰਾਤਰੀ ਅਤੇ ਮਥੁਰਾ-ਬਿੰਦਰਾਬਨ ਦੀ ਕ੍ਰਿਸ਼ਨ-ਜਨਮਾਸ਼ਟਮੀ ਸਾਰੇ ਭਾਰਤ ਵਿਚ ਪ੍ਰਸਿੱਧ ਹਨ ।

ਤੀਰਥ-ਸਥਾਨਾਂ ਤੋਂ ਇਲਾਵਾ ਭਾਰਤ ਵਿਚ ਜਿਹੜੀਆਂ ਪੌਰਾਣਿਕ ਕਥਾਵਾਂ ਤੇ ਵਿਸ਼ਵਾਸ ਪ੍ਰਚਲਿਤ ਹਨ, ਉਹ ਵੀ ਭਾਰਤੀਆਂ ਦੀ ਭਾਵਾਤਮਕ ਏਕਤਾ ਦਾ ਆਧਾਰ ਮੰਨੇ ਜਾ ਸਕਦੇ ਹਨ । ਇਹ ਕਥਾਵਾਂ ਤੇ ਵਿਸ਼ਵਾਸ ਕਿਸੇ ਪ੍ਰਕਾਰ ਦੇ ਇਤਿਹਾਸਕ ਜਾਂ ਵਿਗਿਆਨਿਕ ਤੱਥਾਂ ਤੇ ਆਧਾਰਤ ਨਹੀਂ, ਇਹ ਤਾਂ ਕੇਵਲ ਸਦੀਆਂ ਤੋਂ ਚਲੇ ਆ ਰਹੇ ਲੋਕ-ਵਿਸ਼ਵਾਸ ਤੇ ਆਧਾਰਤ ਹਨ । ਉਦਾਹਰਣ ਲਈ ਜਦ ਹਿਰਣਾਖਸ਼ ਆਪਣੇ ਪੁੱਤਰ ਪ੍ਰਹਲਾਦ ਨੂੰ ਮਰਵਾਉਣਾ ਚਾਹੁੰਦਾ ਹੈ ਤੇ ਉਸ ਦੀ ਰੱਖਿਆ ਲਈ ਤਪਦੇ ਖੰਭੇ ਵਿਚ ਭਗਵਾਨ ਆਪ ਨਰਸਿੰਘ ਅਵਤਾਰ ਧਾਰਨ ਕਰਕੇ ਪ੍ਰਗਟ ਹੁੰਦੇ ਹਨ :

ਕਿਰਪਾ ਭਈ ਪ੍ਰਹਲਾਦ ਭਗਤ ਕੋ
ਖੰਬ ਫਾਰਿ ਉਰ ਨਖਹਿ ਬਿਦਾਰਿਉ ॥

ਮਗਰਮੱਛ ਦੇ ਜਬੜੇ ਵਿਚ ਹਾਥੀ ਦਾ ਪੈਰ ਫਸਿਆ ਹੈ । ਉਸਨੇ ਪੈਰ ਛੁਡਾਉਣ ਦਾ ਬੜਾ ਜਤਨ ਕੀਤਾ ਪਰ ਉਸ ਦੇ ਸਾਰੇ ਜਤਨ ਵਿਅਰਥ ਗਏ । ਆਪਣੀ ਮੌਤ ਨੂੰ ਨੇੜੇ ਆਇਆ ਵੇਖ ਕੇ ਉਸਨੇ ਭਗਵਾਨ ਅਗੇ ਪੁਕਾਰ ਕੀਤੀ । ਉਸ ਦੀ ਬੇਨਤੀ ਤੇ ਪੁਕਾਰ ਨੂੰ ਸੁਣ ਕੇ ਵਿਸ਼ਨੂੰ ਭਗਵਾਨ ਉਸ ਦੀ ਸਹਾਇਤਾ ਲਈ ਆਇਆ ਤੇ ਆਪਣੇ ਸੁਦਰਸ਼ਨ ਚੱਕਰ ਨਾਲ ਮਗਰਮੱਛ ਨੂੰ ਮਾਰ ਦਿੱਤਾ :

ਹਰਬਰ ਚੱਕਰ ਧਰੇ ਹਰਿ ਧਾਵਤ ।
ਗਰੁੜ ਸਮੇਤ ਸਕਲ ਸੇਨਾਪਤੀ
ਪਾਛੈ ਲਾਗੈ ਆਵਤ ॥
ਚਲ ਨਹਿ ਸਕਤ ਗਰੁੜ ਮਨ ਡਰਪਤ

ਬੁਧਿ ਬਲ ਬਲਹਿ ਬੜ੍ਹਾਵਤ ॥
× × × ×
ਗਜ ਹਿਤ ਧਾਵਨ ਜਨ ਮੁਕਰਾਵਨ
ਵੇਦ ਵਿਮਲ ਜਸ ਗਾਵਤ ॥

ਧਰੁਵ ਦੀ ਵੀ ਕਥਾ ਬੜੀ ਪ੍ਰਚਲਿਤ ਕਥਾ ਹੈ : ਛੋਟੀ ਉਮਰ ਵਿਚ ਹੀ ਧਰੁਵ ਨੇ ਪਰਮਾਤਮਾ ਦੀ ਇਤਨੀ ਭਗਤੀ ਕੀਤੀ ਕਿ ਉਸਨੇ ਆਪ ਪ੍ਰਗਟ ਹੋ ਕੇ ਉਸ ਨੂੰ ਵਰਦਾਨ ਦਿਤਾ :

ਅਜਹੂੰ ਲਗਿ ਉਤਾਨਪਾਦ ਸੁਤ ਅਵਿਚਲ ਰਾਜ ਕਰੈ ॥

ਰਾਮ ਅਤੇ ਕ੍ਰਿਸ਼ਨ ਦੇ ਜੀਵਨ ਨਾਲ ਸਬੰਧਤ ਅਨੇਕ ਘਟਨਾਵਾਂ ਕਈ ਪੁਰਾਣ-ਗ੍ਰੰਥਾਂ ਵਿਚ ਪ੍ਰਚਲਿਤ ਹਨ । ਰਾਮ ਦਾ ਭੀਲਨੀ ਦੀ ਭਗਤੀ ਤੇ ਸ਼ਰਧਾ ਤੇ ਪ੍ਰਸੰਨ ਹੋ ਕੇ ਉਸ ਦੇ ਜੂਠੇ ਬੇਰ ਖਾਣੇ, ਗੌਤਮ ਦੀ ਸਾਪਗ੍ਰਸਤ ਪਤਨੀ ਅਹਿੱਲਿਆ ਦਾ ਉੱਧਾਰ ਕਰਨਾ ਅਤੇ ਸਰਣ ਆਏ ਵਿਭੀਸ਼ਣ ਨੂੰ ਲੰਕਾ ਦਾ ਰਾਜ ਸੌਂਪ ਦੇਣਾ ਆਦਿ ਕਈ ਪ੍ਰਸਿੱਧ ਘਟਨਾਵਾਂ ਹਨ ਜਿਨ੍ਹਾਂ ਦਾ ਸੂਰਦਾਸ ਨੇ ਬੜੀ ਸਜੀਵਤਾ ਤੇ ਸਫਲਤਾ ਨਾਲ ਵਰਣਨ ਕੀਤਾ ਹੈ :

(1) ਗੋਬਿੰਦ ਪ੍ਰੀਤਿ ਸਬਨਿ ਕੀ ਮਾਨਤ ।
× × × ×
ਸਬਰੀ ਕਟੁਕ ਬੇਰ ਤਜਿ ਮੀਠੇ
ਚਾਖਿ ਗੋਦ ਭਰਿ ਲਿਆਈ ।
ਜੂਠਨ ਕੀ ਕਛੁ ਸੰਕ ਨਾ ਕੀਨੀ
ਭੱਛ ਕੀਏ ਸਤ ਭਾਈ ॥

(2) ਰਾਵਨ ਰਿਪੁ ਕੋ ਅਨੁਜ ਵਿਭੀਸਨ
ਤਾਕੋ ਮਿਲੈ ਭਰਥ ਕੀ ਨਾਈਂ ।
× × × ×
ਬਿਨ ਦੀਨਹੇ ਹੀ ਦੇਤ ਸੂਰ ਪ੍ਰਭੂ
ਐਸੇ ਹੈਂ ਰਘੁਨਾਥ ਗੁਸਾਈਂ ॥

ਇਸੇ ਤਰ੍ਹਾਂ ਹੀ ਸ੍ਰੀ ਕ੍ਰਿਸ਼ਨ ਦਾ ਪੰਘੂੜੇ ਵਿਚ ਹੀ ਪੂਤਨਾ ਰਾਖਸੀ ਨੂੰ ਮਾਰਨਾ, ਬਾਲ ਰੂਪ ਵਿਚ ਹੀ ਕਾਲੀ-ਨਾਗ ਨੂੰ ਨੱਥਣਾ, ਗੋਵਰਧਨ ਪਰਬਤ ਨੂੰ ਚੀਚੀ ਉਂਗਲੀ ਤੇ ਚੁੱਕ ਲੈਣਾਂ ਅਤੇ ਸੰਕਟ ਪਏ ਦਰੋਪਦੀ ਦੀ ਲਾਜ ਰਖਣੀ ਆਦਿ—ਅਜਿਹੀਆਂ ਘਟਨਾਵਾਂ ਹਨ ਜਿਨ੍ਹਾਂ ਦਾ ਪੁਰਾਣਾਂ ਅਤੇ ਹੋਰ ਅਨੇਕ ਧਾਰਮਿਕ ਗ੍ਰੰਥਾਂ ਵਿਚ ਬਾਰ-ਬਾਰ ਵਰਣਨ ਹੋਇਆ ਹੈ । ਦੇਵੀ-ਦੇਵਤਿਆਂ ਜਾਂ ਅਵਤਾਰਾਂ ਦੇ ਜੀਵਨ ਨਾਲ ਸਬੰਧਤ ਇਹ ਪੁਰਾਣਿਕ ਘਟਨਾਵਾਂ ਸਾਰੇ ਭਾਰਤ ਵਿਚ ਅਨੇਕ ਯੁਗਾਂ ਤੋਂ ਪ੍ਰਚਲਿਤ ਹਨ । ਭਾਰਤ ਦੇ ਉੱਤਰ ਤੋਂ ਲੈ ਕੇ ਦੱਖਣ ਤੱਕ ਅਤੇ ਪੂਰਬ ਤੋਂ ਲੈ ਕੇ ਪੱਛਮ ਦੇ ਸਾਰੇ ਲੋਕੀਂ ਇਨ੍ਹਾਂ ਤੋਂ ਚੰਗੀ ਤਰ੍ਹਾਂ ਜਾਣੂ ਹਨ । ਇਨ੍ਹਾਂ ਪੌਰਣਿਕ ਕਥਾਵਾਂ ਦੇ ਸਮੁੱਚੇ ਭਾਰਤ ਵਿਚ ਪ੍ਰਚਾਰ ਦਾ ਮੁੱਖ ਕਾਰਨ ਇਹੋ ਹੀ ਹੈ ਕਿ

ਇਹ ਭਾਰਤ ਵਾਸੀਆਂ ਦੀ ਆਸਤਿਕ ਪ੍ਰਕਿਰਤੀ ਅਤੇ ਭਗਤੀ ਦੀ ਭਾਵਨਾ ਦਾ ਪ੍ਰਗਟਾਵਾ ਕਰਦੀਆਂ ਹਨ। ਅਜਿਹੀਆਂ ਕਥਾਵਾਂ ਵਿਚ ਪਰਮਾਤਮਾ ਦੀ ਸ਼ਕਤੀ ਅਤੇ ਭਗਤਾਂ ਦੇ ਸੰਕਟ ਨੂੰ ਦੂਰ ਕਰਨ ਦਾ ਚਮਤਕਾਰ ਪੂਰਨ ਉੱਲੇਖ ਹੋਇਆ ਹੈ।

ਪੌਰਾਣਿਕ ਕਥਾਵਾਂ ਦੀ ਤਰ੍ਹਾਂ ਪੌਰਾਣਿਕ ਵਿਸ਼ਵਾਸਾਂ ਨੇ ਵੀ ਭਾਰਤੀਆਂ ਨੂੰ ਭਾਵਾਤਮਕਤਾ ਦੇ ਸੂਤਰ ਵਿਚ ਪਿਰੋਈ ਰਖਿਆ ਹੈ। ਉਦਾਹਰਣ ਲਈ ਕੁੰਭ ਦੇ ਮੇਲੇ ਤੇ ਹਰਿਦੁਆਰ ਜਾ ਕੇ ਗੰਗਾ ਵਿਚ ਇਸ਼ਨਾਨ ਕਰਨ ਨਾਲ ਮੋਕਸ਼ ਮਿਲਦਾ ਹੈ—ਇਹ ਇਕ ਅਜਿਹਾ ਪੌਰਾਣਿਕ ਵਿਸ਼ਵਾਸ ਹੈ ਜਿਹੜਾ ਅਨੇਕ ਸਦੀਆਂ ਬੀਤ ਜਾਣ ਦੇ ਬਾਅਦ ਅੱਜ ਵੀ ਭਾਰਤੀਆਂ ਵਿਚ ਪ੍ਰਚਲਿਤ ਹੈ। ਕਿਹਾ ਜਾਂਦਾ ਹੈ ਕਿ ਇਸ ਧਰਤੀ ਨੂੰ ਸ਼ੇਸ਼ਨਾਗ ਨੇ ਆਪਣੇ ਫਨਾਂ ਤੇ ਚੁੱਕਿਆ ਹੋਇਆ ਹੈ ਤੇ ਜਦ ਉਹ ਧਰਤੀ ਨੂੰ ਦੂਸਰੇ ਫਨ ਤੇ ਲੈ ਜਾਂਦਾ ਹੈ ਤਾਂ ਧਰਤੀ ਵਿਚ ਭੂਚਾਲ ਆਉਂਦਾ ਹੈ। ਇਸੇ ਵਿਸ਼ਵਾਸ ਦੇ ਆਧਾਰ ਤੇ ਸੂਰਦਾਸ ਨੇ ਲਿਖਿਆ ਹੈ ਕਿ ਇਹ ਧਰਤੀ ਕਛ ਅਤੇ ਸ਼ੇਸ਼ਨਾਗ ਨੇ ਚੁੱਕੀ ਹੈ :

ਅਤਿ ਵਿਚਿੱਤਰ ਰਚਨਾ ਰਚਿ ਰਾਖੀ ਪਰਤਿ ਨ ਗਿਰਾ ਗਨੀ।
ਕੱਛਪ ਅਘ ਆਸਨ ਅਨੂਪ ਅਤਿ ਠਾਂਡੀ ਸਹਸ ਫਨੀ॥

ਪੁਰਾਣਾਂ ਵਿਚ ਲਿਖਿਆ ਹੈ ਕਿ ਜਦ ਇਸ ਧਰਤੀ ਤੇ ਰਾਖਸਾਂ ਦੇ ਪਾਪ ਤੇ ਅਤਿਆਚਾਰ ਵੱਧ ਜਾਂਦੇ ਹਨ ਤਾਂ ਇਹ ਧਰਤੀ ਗਾਂ ਦਾ ਰੂਪ ਧਾਰ ਕੇ ਆਪਣਾ ਦੁੱਖ ਪਿਰਥੂ ਰਾਜੇ ਨੂੰ ਸੁਣਾਉਂਦੀ ਹੈ ਜਾਂ ਬ੍ਰਹਮਾ ਨੂੰ ਆਪਣਾ ਦੁੱਖੜਾ ਦਸਦੀ ਹੈ। ਮੋਹਿਨੀ ਅਵਤਾਰ ਦਾ ਪ੍ਰਸੰਗ ਵੀ ਇਕ ਪੌਰਾਣਿਕ ਵਿਸ਼ਵਾਸ ਹੈ। ਦੇਵਤਿਆਂ ਤੇ ਰਾਖਸਾਂ ਨੇ ਮਿਲ ਕੇ ਸਮੁੰਦਰ ਦਾ ਜਦ ਮੰਥਨ ਕੀਤਾ ਤਾਂ ਉਸ ਵਿਚੋਂ ਅੰਮ੍ਰਿਤ ਨਿਕਲਿਆ ਸੀ। ਉਸ ਵੇਲੇ ਇਹ ਆਕਾਸ਼-ਵਾਣੀ ਹੋਈ ਕਿ ਜਿਹੜਾ ਵੀ ਇਸ ਅੰਮ੍ਰਿਤ ਨੂੰ ਪੀਵੇਗਾ ਉਹ ਅਮਰ ਹੋ ਜਾਵੇਗਾ। ਇਸ ਤੇ ਦੇਵਤਾ ਤੇ ਰਾਖਸ਼ ਆਪਸ ਵਿਚ ਲੜਨ ਲਗੇ। ਦੇਵਤਿਆਂ ਦੀ ਸਹਾਇਤਾ ਲਈ ਵਿਸ਼ਨੂੰ ਨੇ ਮੋਹਨੀ ਰੂਪ ਧਾਰਨ ਕੀਤਾ ਤੇ ਛਲ-ਕਪਟ ਨਾਲ ਅਮ੍ਰਿਤ ਦੇਵਤਿਆਂ ਨੂੰ ਪਿਲਾ ਦਿਤਾ। ਭਗਵਾਨ ਸ਼ਿਵ ਨੇ ਵਿਸ਼ਨੂੰ ਨੂੰ ਮੋਹਨੀ ਰੂਪ ਦਿਖਾਉਣ ਲਈ ਕਿਹਾ। ਵਿਸ਼ਨੂੰ ਨੇ ਬਥੇਰਾ ਕਿਹਾ ਕਿ ਉਸ ਰੂਪ ਨੂੰ ਵੇਖ ਕੇ ਤੂੰ ਸੰਜਮ ਵਿਚ ਨਹੀਂ ਰਹੇਗਾ, ਪਰ ਸ਼ਿਵ ਨੇ ਅਹੰਕਾਰ ਵਿਚ ਆ ਕੇ ਕਿਹਾ ਕਿ ਮੈਂ ਤਾ ਕਾਮ ਨੂੰ ਜਿਤਿਆ ਹੋਇਆ ਹੈ। ਉਸ ਦਾ ਅਹੰਕਾਰ ਦੂਰ ਕਰਨ ਲਈ ਵਿਸ਼ਨੂੰ ਨੇ ਜਦ ਮੋਹਨੀ ਰੂਪ ਧਾਰਨ ਕੀਤਾ ਤਾਂ ਸ਼ਿਵ ਦਾ ਮਨ ਡੋਲ ਗਿਆ। ਇਸ ਪੌਰਾਣਿਕ ਵਿਸ਼ਵਾਸ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਉਮਾ ਕੋ ਛਾਂਡਿ ਅਰੁ ਡਾਰਿ ਮ੍ਰਿਗ ਚਰਮ ਕੋ
ਜਾਇਕੈ ਨਿਕਟ ਰਹੈ ਰੁਦਰ ਜੋਈ।
ਰੁਦਰ ਤਜਿ ਧੀਰ ਜਬ ਜਾਇ ਤਾਕੋ ਗਾਹਿਓ
ਸੋ ਚਲੀ ਆਪ ਕੋ ਤਬ ਛੁੜਾਈ॥
ਰੁਦਰ ਕੋ ਵੀਰਯ ਖਸਿਕੈ ਪਰਿਓ ਧਰਨਿ ਪਰ
ਮੋਹਿਨੀ ਰੂਪ ਹਰਿ ਲਿਉ ਦੁਰਾਈ॥

ਇਸੇ ਤਰ੍ਹਾਂ ਰਿਸ਼ੀਆਂ-ਮੁਨੀਆਂ ਦੁਆਰਾ ਵਰਦਾਨ ਅਤੇ ਸਾਪ ਦੇਣ ਸਬੰਧੀ ਕਈ

ਪੌਰਾਣਿਕ ਪ੍ਰਸੰਗ ਮਿਲਦੇ ਹਨ । ਗਰੁੜ ਨੇ ਇਸ ਧਰਤੀ ਦੇ ਸਾਰੇ ਸੱਪ ਮਾਰ ਦਿਤੇ । ਕਾਲੀ-ਨਾਗ ਭੈਭੀਤ ਹੋ ਕੇ ਜਮਨਾ ਵਿਚ ਲੁੱਕ ਗਿਆ, ਪਰ ਗਰੁੜ ਉਥੇ ਜਾ ਨਹੀਂ ਸਕਦਾ ਸੀ ਕਿਉਂਕਿ ਸੌਭਰਿ ਰਿਸ਼ੀ ਨੇ ਉਸ ਨੂੰ ਸਾਪ ਦਿਤਾ ਸੀ ਕਿ ਜੇ ਤੂੰ ਜਮਨਾ ਵਿਚ ਜਾਵੇਂਗਾ ਤਾਂ ਤੇਰਾ ਨਾਸ਼ ਹੋ ਜਾਵੇਗਾ । ਇਸ ਲਈ ਕਾਲੀ-ਨਾਗ ਨੇ ਜਮਨਾ ਵਿਚ ਛਿੱਪ ਕੇ ਆਪਣੀ ਜਾਨ ਬਚਾਈ ਸੀ :

ਧਨ ਰਿਸ਼ੀ ਸਾਪ ਦਿਉ ਖਗਪਤਿ ਕੌ
ਵਹ ਤਬ ਰਹਿਉ ਛਪਾਇ ॥

ਅਜਿਹੇ ਹੋਰ ਵੀ ਅਨੇਕ ਪੌਰਾਣਿਕ ਵਿਸ਼ਵਾਸ ਹਨ ਜਿਹੜੇ ਸਾਰੇ ਭਾਰਤ ਵਿਚ ਪ੍ਰਚਲਿਤ ਹਨ । ਇਨ੍ਹਾਂ ਪੌਰਾਣਿਕ ਵਿਸ਼ਵਾਸਾਂ ਨੇ ਵੀ ਭਾਰਤੀਆਂ ਨੂੰ ਏਕਤਾ ਦੀ ਲੜੀ ਵਿਚ ਪਿਰੋਈ ਰਖਿਆ ਹੈ । ਅਸਲ ਵਿਚ ਇਨ੍ਹਾਂ ਪੌਰਾਣਿਕ ਵਿਸ਼ਵਾਸਾ ਦਾ ਮੂਲ ਆਧਾਰ ਜੀਵਨ ਦੀ ਸੁਰੱਖਿਆ ਹੈ । ਕੁਝ ਪ੍ਰਸੰਗ ਪਰਮਾਤਮਾ ਦੀ ਸ਼ਕਤੀ ਦਾ ਪਰਿਚੈ ਦਿੰਦੇ ਹਨ ਤੇ ਕੁਝ ਵਿਸ਼ਵਾਸ ਸੰਪਰਦਾਇਕ ਦ੍ਰਿਸ਼ਟੀਕੋਣ ਨੂੰ ਵਿਅਕਤ ਕਰਦੇ ਹਨ ।

ਭਾਰਤ ਦੀ ਸਮਰਿੱਧ ਸੰਸਕ੍ਰਿਤੀ ਵੀ ਭਾਵਾਤਮਕ ਏਕਤਾ ਦਾ ਇਕ ਪ੍ਰਬਲ ਆਧਾਰ ਰਹੀ ਹੈ । ਸਾਡੇ ਰਿਸ਼ੀਆਂ-ਮੁਨੀਆਂ ਨੇ ਮਨੁੱਖ ਦੇ ਅਤਿ ਉੱਦਾਤ ਗੁਣਾਂ ਨੂੰ ਆਧਾਰ ਬਣਾ ਕੇ ਭਾਰਤੀ-ਸੰਸਕ੍ਰਿਤੀ ਦੀ ਨੀਂਹ ਰਖੀ ਸੀ । ਸੰਸਕ੍ਰਿਤੀ ਦਾ ਸ਼ਬਦਗਤ ਅਰਥ ਹੈ—ਸੰਸਕ੍ਰਿਤ, ਪਰਿਸਕ੍ਰਿਤ ਜਾਂ ਸੁਧਰਿਆ ਹੋਇਆ । ਧਰਮ ਪ੍ਰਤੀ ਸਹਿਨਸ਼ੀਲਤਾ, ਮਨੁੱਖ ਦੇ ਚਰਿੱਤਰ ਤੇ ਵਿਅਕਤਿਤਵ ਦੇ ਵਿਕਾਸ ਲਈ ਸਮਾਜਕ ਸੰਗਠਨ; ਆਪਸੀ ਭਾਈਚਾਰੇ ਲਈ ਪਰਵ, ਉਤਸਵ ਤੇ ਤਿਉਹਾਰ, ਪਰਸਪਰ ਸਾਂਝੀਵਾਲਤਾ ਲਈ ਅਨੇਕ ਪ੍ਰਕਾਰ ਦੇ ਸਮਾਜਕ ਤੇ ਧਾਰਮਿਕ ਰੀਤੀ-ਰਿਵਾਜ ਤੇ ਪ੍ਰਥਾਵਾਂ-ਪਰੰਪਰਾਵਾਂ, ਮਿਲਦੀ-ਜੁਲਦੀ ਪੁਸ਼ਾਕ ਅਤੇ ਰਹਿਣ-ਸਹਿਣ ਦੀ ਸਮਾਨਤਾ ਆਦਿ ਭਾਰਤੀ ਸੰਸਕ੍ਰਿਤੀ ਦੀਆਂ ਕੁਝ ਆਪਣੀਆਂ ਹੀ ਵਿਸ਼ੇਸ਼ਤਾਵਾਂ ਹਨ । ਧਰਮ ਦੇ ਖੇਤਰ ਵਿਚ ਅਵਤਾਰਵਾਦ ਦਾ ਸੰਕਲਪ ਮਨੁੱਖ ਦੇ ਕਲਿਆਣ ਤੇ ਆਧਾਰਤ ਹੈ । ਭਾਵੇਂ ਕੱਛ, ਮੱਛ ਅਤੇ ਨਰਸਿੰਘ ਅਵਤਾਰ ਕੇਵਲ ਕਾਲਪਨਿਕ ਹੀ ਹਨ ਪਰ ਫਿਰ ਵੀ ਇਨ੍ਹਾਂ ਅਵਤਾਰਾਂ ਦਾ ਉੱਦੇਸ਼ ਧਰਤੀ, ਵੇਦ ਅਤੇ ਭਗਤਾਂ ਦੀ ਰੱਖਿਆ ਕਰਨਾ ਹੀ ਹੈ । ਰਾਮ ਦੇ ਰੂਪ ਵਿਚ ਇਕ ਪੂਰਨ ਤੇ ਮਰਿਆਦਾਵਾਦੀ ਅਵਤਾਰ ਦੀ ਕਲਪਨਾ ਕੀਤੀ ਗਈ ਹੈ । ਸ੍ਰੀ ਕ੍ਰਿਸ਼ਨ ਤਾਂ ਸੋਲ੍ਹਾਂ ਕਲਾ ਭਰਪੂਰ ਅਵਤਾਰ ਸੀ । ਉਸਦੇ ਚਰਿਤ ਵਿਚ ਕਈ ਵਿਰੋਧੀ ਗੁਣਾਂ ਦਾ ਸਮਾਵੇਸ਼ ਕੀਤਾ ਗਿਆ ਜਿਵੇਂ ਕਿ ਉਹ ਲੀਲਾਧਾਰੀ ਰਸਿਕ ਸ਼ਿਰੋਮਣੀ ਵੀ ਸੀ ਤੇ ਪਰਮ-ਯੋਗੀ ਵੀ, ਮਹਾਨ ਰਾਜਨੀਤੀਕਾਰ ਵੀ ਸੀ ਤੇ ਕੂਟਨੀਤੀਕਾਰ ਵੀ, ਬਲਵਾਨ ਯੋਧਾ ਵੀ ਸੀ ਤੇ ਰਣਭੂਮੀ ਵਿਚ ਆਪਣੇ ਤੋਂ ਬਲਵਾਨ ਦੁਸ਼ਮਣ ਨੂੰ ਵੇਖ ਕੇ ਦੌੜ ਜਾਣ ਵਾਲਾ ਵੀ (ਇਸੇ ਲਈ ਕ੍ਰਿਸ਼ਨ ਦਾ ਇਕ ਨਾਂ ਰਣਛੋੜ ਵੀ ਹੈ) । ਭਾਵੇਂ ਰਾਮ ਹੋਵੇ ਜਾਂ ਕ੍ਰਿਸ਼ਨ, ਬੁੱਧ ਹੋਵੇ ਜਾਂ ਮਹਾਬੀਰ—ਕੋਈ ਵੀ ਅਵਤਾਰ ਕਿਉਂ ਨਾ ਹੋਵੇ, ਉਹ ਭਾਰਤੀ ਸੰਸਕ੍ਰਿਤੀ ਵਿਚ ਵਿਕਾਸ ਕਰਨ ਵਾਲਾ ਤੇ ਉਸਨੂੰ ਸਮਰਿੱਧ ਬਣਾਉਣ ਵਾਲਾ ਹੀ ਹੋਇਆ ਹੈ । ਰਾਮ, ਕ੍ਰਿਸ਼ਨ, ਬੁੱਧ ਅਤੇ ਮਹਾਬੀਰ ਆਦਿ ਸਾਰੇ ਭਾਰਤ ਦੇ ਸਾਂਝੇ ਹਨ ਤੇ ਇਨ੍ਹਾਂ ਨੇ ਭਾਰਤ ਦੀ ਸੰਸਕ੍ਰਿਤਕ ਚੇਤਨਾ ਦੇ ਵਿਕਾਸ ਵਿਚ

ਜਿਹੜਾ ਯੋਗਦਾਨ ਦਿੱਤਾ ਹੈ, ਉਸਨੇ ਸਾਰੇ ਭਾਰਤ ਵਾਸੀਆਂ ਨੂੰ ਭਾਵਾਤਮਕ ਏਕਤਾ ਦੇ ਸੂਤਰ ਵਿਚ ਜੋੜੀ ਰਖਿਆ ਹੈ ।

ਸੂਰਦਾਸ ਨੇ ਭਾਰਤ ਦੀ ਭਾਵਾਤਮਕ ਏਕਤਾ ਲਈ ਕਈ ਪ੍ਰਸਿੱਧ ਅਵਤਾਰਾਂ ਦਾ ਵਰਣਨ ਕੀਤਾ ਹੈ ਜਿਹੜੇ ਭਾਰਤ ਦੀ ਸੰਸਕ੍ਰਿਤਕ ਚੇਤਨਾ ਦੇ ਪ੍ਰਤੀਕ ਸਨ । ਉਦਾਹਰਣ ਲਈ ਰਾਮ-ਅਵਤਾਰ, ਕ੍ਰਿਸ਼ਨ-ਅਵਤਾਰ ਅਤੇ ਬੁੱਧ-ਅਵਤਾਰ ਤੇ ਮਹਾਵੀਰ-ਅਵਤਾਰ ਨੂੰ ਲਿਆ ਜਾ ਸਕਦਾ ਹੈ । ਰਾਮ ਅਤੇ ਕ੍ਰਿਸ਼ਨ ਕੇਵਲ ਅਵਤਾਰ ਪੁਰਸ਼ ਹੀ ਨਹੀਂ ਸਗੋਂ ਰਾਸ਼ਟਰ-ਨਾਇਕ ਵੀ ਹਨ । ਬਨਵਾਸ ਦੇ ਸਮੇਂ ਰਾਮ ਦਾ ਦੇਸ਼ ਦੇ ਵੱਖ ਵੱਖ ਪ੍ਰਾਂਤਾਂ ਅਤੇ ਆਸ਼ਰਮਾਂ ਦੀ ਯਾਤਰਾ ਕਰਨਾ ਇਕ ਤਰ੍ਹਾਂ ਨਾਲ ਉਥੋਂ ਦੇ ਲੋਕਾਂ ਦੇ ਰਾਜਨੀਤਿਕ ਵਿਚਾਰ, ਸਮਾਜਕ ਪਰੰਪਰਾਵਾਂ, ਧਾਰਮਿਕ ਦ੍ਰਿਸ਼ਟੀਕੋਣ, ਜੀਵਨ-ਦਰਸ਼ਨ ਅਤੇ ਸੰਸਕ੍ਰਿਤਕ ਪਰਿਵੇਸ਼ ਨੂੰ ਜਾਣਨਾ ਤੇ ਸਮਝਣਾ ਸੀ । ਉਸਨੇ ਸਮੁੱਚੇ ਭਾਰਤ ਵਿਚ ਆਰਿਆ-ਸੰਸਕ੍ਰਿਤੀ ਦਾ ਪ੍ਰਚਾਰ ਕਰਕੇ ਦੇਸ਼ ਨੂੰ ਭਾਵਾਤਮਕ ਏਕਤਾ ਦੇ ਸਬੰਧ ਵਿਚ ਪੱਕਿਆਂ ਕੀਤਾ । ਇਸੇ ਤਰ੍ਹਾਂ ਕ੍ਰਿਸ਼ਨ ਨੇ ਵੀ ਲੋਕਾਂ ਵਿਚ ਸੰਸਕ੍ਰਿਤਕ ਚੇਤਨਾ ਪੈਦਾ ਕੀਤੀ । ਮਹਾਤਮਾ ਬੁੱਧ ਅਤੇ ਮਹਾਵੀਰ ਜੈਨ ਨੇ ਅਨੇਕ ਪ੍ਰਕਾਰ ਦੀਆਂ ਧਾਰਮਿਕ ਤੇ ਸਮਾਜਕ ਕੁਰੀਤੀਆਂ ਨੂੰ ਦੂਰ ਕਰਨ ਦਾ ਜਤਨ ਕੀਤਾ । ਅਜਿਹੇ ਮਹਾਪੁਰਸ਼ਾਂ ਦੇ ਮਨੁੱਖਤਾਵਾਦੀ ਦ੍ਰਿਸ਼ਟੀਕੋਣ ਕਾਰਨ ਹੀ ਭਾਰਤੀ ਸੰਸਕ੍ਰਿਤੀ ਦਾ ਪ੍ਰਚਾਰ ਸਾਰੇ ਏਸ਼ੀਆ ਵਿਚ ਹੋਇਆ ਸੀ । ਅਜਿਹੇ ਅਵਤਾਰਾਂ ਦੇ ਜੀਵਨ ਨੂੰ ਪ੍ਰਸਤੁਤ ਕਰਕੇ ਸੂਰਦਾਸ ਨੇ ਮੱਧਕਾਲ ਵਿਚ ਭਾਵਾਤਮਕ ਏਕਤਾ ਦਾ ਸੰਦੇਸ਼ ਦਿੱਤਾ ।

ਭਾਰਤ ਦੇ ਪਰਵ, ਉਤਸਵ ਤੇ ਤਿਉਹਾਰ ਵੀ ਭਾਰਤੀ ਏਕਤਾ ਦੇ ਪ੍ਰਤੀਕ ਹਨ । ਭਾਵੇਂ ਵੱਖ-ਵੱਖ ਪ੍ਰਾਂਤਾਂ ਵਿਚ ਅਨੇਕ ਪ੍ਰਕਾਰ ਦੇ ਸਥਾਨਕ ਤਿਉਹਾਰ ਮਨਾਏ ਜਾਂਦੇ ਹਨ, ਪਰ ਫਿਰ ਵੀ ਬਸੰਤ, ਹੋਲੀ, ਦੁਸਹਿਰਾ ਤੇ ਦੀਵਾਲੀ ਨੂੰ ਰਾਸ਼ਟਰੀ ਤਿਉਹਾਰ ਮੰਨਿਆ ਜਾਂਦਾ ਹੈ । ਇਹ ਤਿਉਹਾਰ ਕੇਵਲ ਰੁੱਤਾਂ ਦਾ ਹੀ ਸੰਕੇਤ ਨਹੀਂ ਦਿੰਦੇ ਸਗੋਂ ਇਨ੍ਹਾਂ ਨਾਲ ਸਾਰੇ ਦੇਸ਼ ਦੀਆਂ ਭਾਵਨਾਵਾਂ ਵੀ ਜੁੜੀਆਂ ਹੋਈਆਂ ਹਨ । ਭਗਵਾਨ ਕ੍ਰਿਸ਼ਨ ਨੂੰ ਬਸੰਤ ਤੇ ਹੋਲੀ ਬੜੀ ਪਿਆਰੀ ਲਗਦੀ ਸੀ । ਬਸੰਤ ਮਸਤੀ, ਆਨੰਦ ਤੇ ਖੇੜੇ ਦਾ ਤਿਉਹਾਰ ਹੈ । ਬਸੰਤ ਦੇ ਆਉਣ ਤੇ ਨਾ ਕੇਵਲ ਮਨੁੱਖੀ ਮਨ ਹੀ ਸਗੋਂ ਪ੍ਰਕਿਰਤੀ ਵਿਚ ਵੀ ਅਜੀਬ ਮਸਤੀ ਤੇ ਖੇੜਾ ਨਿਖਰ ਆਉਂਦਾ ਹੈ । ਜਵਾਨ ਮਨ ਬੇਬਸ ਹੋ ਕੇ ਆਪਣੇ ਪ੍ਰੀਤਮ ਵੱਲ ਨਸਦਾ ਹੈ । ਬਸੰਤ ਜਵਾਨੀ ਦੀ ਤਰੰਗ-ਉਮੰਗ ਦਾ ਤਿਉਹਾਰ ਹੈ । ਬ੍ਰਿਜ ਭੂਮੀ ਵਿਚ ਤਾਂ ਬਸੰਤ ਤੋਂ ਹੀ ਹੋਲੀ ਦੀਆਂ ਤਿਆਰੀਆਂ ਸ਼ੁਰੂ ਹੋ ਜਾਂਦੀਆਂ ਹਨ । ਸੂਰਦਾਸ ਨੇ ਜਿਸ ਤਰ੍ਹਾਂ ਕ੍ਰਿਸ਼ਨ ਦੀ ਹੋਲੀ-ਲੀਲਾ ਦਾ ਸਜੀਵ ਚਿੱਤ੍ਰਣ ਕੀਤਾ ਹੈ, ਉਸਦੇ ਸਬੰਧ ਵਿਚ ਡਾ. ਨਿਰਮਲਾ ਸਕਸੇਨਾ ਲਿਖਦੀ ਹੈ ਕਿ, "ਜਮਨਾ ਤਟ ਤੇ, ਗਲੀਆਂ ਅਤੇ ਅਟਾਰੀਆਂ ਵਿਚ ਫਾਗ ਖੇਡਣ ਦਾ ਦ੍ਰਿਸ਼ ਪੇਸ਼ ਕੀਤਾ ਗਿਆ ਹੈ । ਇਸ ਵਿਚ ਰਤਨ ਜੜਤ ਪਿਚਕਾਰੀ ਅਤੇ ਕਲਸ਼ ਤੋਂ ਖੁਸ਼ਬੂ ਵਾਲਾ ਰੰਗ ਪਾਉਂਦਾ, ਝੂਮ ਝੂਮ ਕੇ ਝੂਮਰ ਗਾਉਣਾ, ਆਪਸ ਵਿਚ ਗਾਲੀਆਂ ਦੇਣਾ, ਵਾਜੇ ਵਜਾਉਣੇ, ਇਕ ਦੂਜੇ ਨੂੰ ਪਕੜਨ ਲਈ ਦੌੜਨਾ, ਲਾਜ-ਸ਼ਰਮ ਤਿਆਗ ਕੇ ਇਕ ਦੂਜੇ ਨਾਲ ਹਾਸਾ ਮਜ਼ਾਕ ਕਰਨਾ, ਗਲੀ-

ਮੁਹੱਲੇ ਵਿਚ ਰੰਗ, ਅਬੀਰ ਅਤੇ ਗੁਲਾਲ ਦਾ ਭਰ ਜਾਣਾ ਆਦਿ ਚਿੱਤਰਾਂ ਵਿਚ ਮਦਮਸਤ ਬਿਰਜ ਵਾਸੀਆਂ ਦੇ ਪ੍ਰੇਮ ਅਤੇ ਜਵਾਨੀ ਉਮੰਗ ਤੋਂ ਭਰਪੂਰ ਰਾਧਾ-ਕ੍ਰਿਸ਼ਨ ਅਤੇ ਗੋਪੀਆਂ ਦਾ ਵਿਸਥਾਰ ਨਾਲ ਚਿੱਤ੍ਰਣ ਕੀਤਾ ਗਿਆ ਹੈ।"[1] ਗੋਪ-ਗੋਪੀ ਅਤੇ ਰਾਧਾ-ਕ੍ਰਿਸ਼ਨ ਦੀ ਹੋਲੀ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

(1) ਕੁਮੁ ਕੁਮ ਚੰਦਨ ਅਗਰਜ ਘੋਰੇ।
ਹਾਥਿਨਿ ਲੈ ਪਿਚਕਾਰੀ ਦੌਰੇ ॥
ਗੋਪੀ ਗੋਪ ਭਏ ਝੁਕਝੋਰੇ।
ਆਂਚਲ ਗਾਂਠਿ ਪਰਸਪਰ ਜੋਰੇ ॥
ਉੜਤ ਗੁਲਾਲ ਅਰੁਨ ਭਏ ਅੰਬਰ।
ਕੁਮਕੁਮ ਕੀਚ ਮਚੀ ਧਰਨੀ ਪਰ ॥
ਚੰਗ ਮਿਰਦੰਗ ਬਾਂਸੁਰੀ ਬਾਜੈ।
ਪਕਰਤ ਏਕ ਏਕ ਭਰਿ ਭਾਜੈ ॥

(2) ਖੇਲਤ ਫਾਗੁ ਕਹਤ ਹੋ ਹੋਰੀ।
ਉਤ ਨਾਰੀ ਸਮਾਜ ਬਿਰਾਤਤ
ਇਤ ਮੋਹਨ ਹਲਧਰ ਕੀ ਜੋਰੀ ॥

× × × ×

ਇਹਿ ਬਿਧਿ ਉਮੰਗ ਚਲਿਉ ਰੰਗ ਜਹਾਂ ਤਹਾਂ
ਮਨੁ ਅਨੁਰਾਗ ਸਰੋਵਰ ਫੋਰੀ ॥

ਅਸਲ ਵਿਚ ਹੋਲੀ ਦਾ ਤਿਉਹਾਰ ਆਪਸੀ ਭਾਈਚਾਰੇ, ਪ੍ਰੇਮ ਅਤੇ ਸਦਭਾਵਨਾ ਦਾ ਤਿਉਹਾਰ ਹੈ। ਇਸੇ ਤਿਉਹਾਰ ਤੇ ਹੀ ਸਮਾਜ ਵਿਚ ਵਿਆਪਤ ਊੱਚ-ਨੀਚ, ਅਮੀਰ-ਗਰੀਬ ਅਤੇ ਹੋਰ ਭੇਦ-ਭਾਵ ਸਮਾਪਤ ਹੋ ਜਾਂਦਾ ਹੈ। ਭਾਵਾਤਮਕ ਏਕਤਾ ਦੀ ਦ੍ਰਿਸ਼ਟੀ ਤੋਂ ਇਸ ਤਿਉਹਾਰ ਦਾ ਸਭ ਤੋਂ ਵਧੇਰੇ ਮਹੱਤਵ ਹੈ। ਇਸੇ ਤਰ੍ਹਾਂ ਦੁਸਹਿਰਾ ਤੇ ਦੀਵਾਲੀ ਵੀ ਭਾਰਤ ਦੇ ਰਾਸ਼ਟਰੀ ਤਿਉਹਾਰ ਹਨ। ਇਨ੍ਹਾਂ ਨਾਲ ਵੀ ਭਾਰਤ ਵਾਸੀਆਂ ਦੀਆਂ ਕਈ ਭਾਵਨਾਵਾਂ ਜੁੜੀਆਂ ਹੋਈਆਂ ਹਨ। ਦੁਸਹਿਰਾ ਤਾਂ ਪਾਪ ਤੇ ਪੁੰਨ ਦੀ ਵਿਜੈ ਦਾ ਪ੍ਰਤੀਕ ਹੈ। ਰਾਮ ਜਦ ਰਾਵਣ ਨੂੰ ਮਾਰ ਕੇ ਅਜੁਧਿਆ ਵਾਪਸ ਆਏ ਤਾਂ ਉਨ੍ਹਾਂ ਦੇ ਆਉਣ ਦੀ ਖ਼ੁਸ਼ੀ ਵਿਚ ਘਰ-ਘਰ ਦੀਪਮਾਲਾ ਕੀਤੀ ਗਈ ਸੀ। ਇਨ੍ਹਾਂ ਤਿਉਹਾਰਾਂ ਦਾ ਸੰਸਕ੍ਰਿਤਕ ਦ੍ਰਿਸ਼ਟੀ ਤੋਂ ਬਲਕਿ ਭਾਵਾਤਮਕ ਏਕਤਾ ਦੀ ਦ੍ਰਿਸ਼ਟੀ ਤੋਂ ਵੀ ਵਿਸ਼ੇਸ਼ ਮਹੱਤਵ ਹੈ। ਇਸੇ ਲਈ ਸੂਰਦਾਸ ਨੇ ਆਪਣੇ ਕਾਵਿ ਵਿਚ ਹੋਲੀ, ਦੁਸਹਿਰਾ ਅਤੇ ਦੀਵਾਲੀ ਆਦਿ ਰਾਸ਼ਟਰੀ ਤਿਉਹਾਰਾਂ ਦਾ ਬੜਾ ਸਜੀਵ ਤੇ ਸਫਲ ਚਿੱਤ੍ਰਣ ਕੀਤਾ ਹੈ।

ਸੂਰਦਾਸ ਰਾਸ਼ਟਰੀ ਏਕਤਾ ਦਾ ਪ੍ਰਬਲ ਸਮਰਥਕ ਰਿਹਾ ਹੈ। ਦੇਸ਼-ਪ੍ਰੇਮ ਦਾ ਭਾਵ

[1]ਡਾ. ਨਿਰਮਲਾ ਸਕਸੇਨਾ, 'ਸੂਰਸਾਗਰ ਸ਼ਬਦਾਵਲੀ', ਪੰਨਾ 227

ਇਕ ਸੁਭਾਵਿਕ ਭਾਵ ਹੈ। ਸੰਸਾਰ ਦੇ ਵੱਖ-ਵੱਖ ਦੇਸ਼ਾਂ ਦੇ ਲੋਕਾਂ ਵਿਚ ਰਾਸ਼ਟਰ-ਪ੍ਰੇਮ ਦੀ ਭਾਵਨਾ ਆਰੰਭ ਤੋਂ ਹੀ ਵੇਖਣ ਨੂੰ ਮਿਲਦੀ ਹੈ। ਯੂਰਪੀਨ ਦੇਸ਼ਾਂ ਵਿਚ ਅਜਿਹੀ ਭਾਵਨਾ ਦਾ ਵਿਕਾਸ 14-15ਵੀਂ ਸ਼ਤਾਬਦੀ ਵਿਚ ਹੋਇਆ ਪਰ ਭਾਰਤ ਵਿਚ ਇਹ ਭਾਵਨਾ ਪੁਰਾਤਨ ਕਾਲ ਤੋਂ ਵਿਕਸਿਤ ਰਹੀ ਹੈ। ਵੇਦਾਂ ਵਿਚ ਭਾਰਤ ਦੀ ਧਰਤੀ ਨੂੰ ਮਾਂ ਦੇ ਸਮਾਨ ਮੰਨਿਆ ਗਿਆ ਹੈ। ਪੁਰਾਣਾਂ ਵਿਚ ਤਾਂ ਭਾਰਤ ਦੇਸ਼ ਦੀ ਬੜੀ ਪ੍ਰਸੰਸਾ ਕੀਤੀ ਗਈ ਹੈ। ਭਾਗਵਤ ਪੁਰਾਣ ਵਿਚ ਲਿਖਿਆ ਹੈ ਕਿ, "ਇਹ ਭਾਰਤ ਬੈਕੁੰਠ ਦਾ ਵਿਹੜਾ ਹੈ। ਜਿਹੜਾ ਮਨੁੱਖ ਇਥੇ ਜਨਮ ਲੈਂਦਾ ਹੈ ਉਹ ਭਾਗਾਂ ਵਾਲਾ ਹੈ।" ਹੋਰ ਅਨੇਕ ਗ੍ਰੰਥਾਂ ਵਿਚ ਇਸ ਨੂੰ ਮਾਤਰੀ ਭੂਮੀ, ਪੁੰਨ-ਭੂਮੀ ਅਤੇ ਜਨਮ-ਭੂਮੀ ਆਦਿ ਵਿਸ਼ੇਸ਼ਣਾਂ ਨਾਲ ਸਤਿਕਾਰਿਆ ਗਿਆ ਹੈ। ਭਾਗਵਤ ਪੁਰਾਣ ਦੇ ਪ੍ਰਸੰਸਕ ਅਤੇ ਉਸ ਤੋਂ ਪ੍ਰੇਰਣਾ ਲੈਣ ਵਾਲੇ ਸੂਰਦਾਸ ਨੇ ਭਾਰਤ ਦੀ ਏਕਤਾ ਅਤੇ ਅਖੰਡਤਾ ਦਾ ਪ੍ਰਬਲ ਸਮਰਥਨ ਸੁਭਾਵਿਕ ਤੌਰ ਤੇ ਕਰਨਾ ਹੀ ਸੀ।

ਰਾਸ਼ਟਰੀਅਤਾ ਦੇ ਸਬੰਧ ਵਿਚ ਇਕ ਵਿਦਵਾਨ ਨੇ ਲਿਖਿਆ ਹੈ ਕਿ, "ਰਾਸ਼ਟਰੀਅਤਾ ਇਕ ਅਜਿਹੀ ਅੰਤਰ ਭਾਵਨਾ ਹੈ ਜੋ ਉਨ੍ਹਾਂ ਲੋਕਾਂ ਵਿਚ ਪੈਦਾ ਹੁੰਦੀ ਹੈ ਜਿਹੜੇ ਇਕੋ ਜ਼ਾਤੀ ਅਤੇ ਥਾਂ ਨਾਲ ਸਬੰਧਤ ਹੋਣ ਅਤੇ ਜਿਨ੍ਹਾਂ ਦੀ ਬੋਲੀ, ਧਰਮ, ਇਤਿਹਾਸ, ਆਚਾਰ-ਵਿਚਾਰ ਸਾਂਝੇ ਹੋਣ ਤੇ ਜਿਹੜੇ ਇਕੋ ਹੀ ਰਾਜਨੀਤਿਕ ਆਦਰਸ਼ ਨਾਲ ਸੰਗਠਤ ਹੋਣ।"[1] ਰਾਸ਼ਟਰੀਅਤਾ ਦੀ ਇਹ ਪਰਿਭਾਸ਼ਾ ਭਾਰਤੀਆਂ ਤੇ ਪੂਰੀ ਤਰ੍ਹਾਂ ਲਾਗੂ ਹੁੰਦੀ ਹੈ। ਇਥੋਂ ਦੀ ਬੋਲੀ ਅਤੇ ਧਾਰਮਿਕ ਦ੍ਰਿਸ਼ਟੀਕੋਣ ਭਾਵੇਂ ਵੱਖ-ਵੱਖ ਹੋਣ ਪਰ ਭਾਰਤ ਦੀ ਸਭਿਅਤਾ, ਸੰਸਕ੍ਰਿਤੀ, ਇਤਿਹਾਸ-ਮਿਥਿਹਾਸ, ਪਰਵ-ਉਤਸਵ-ਤਿਉਹਾਰ, ਆਚਾਰ-ਵਿਚਾਰ, ਜੀਵਨ-ਦਰਸ਼ਨ, ਸਮਾਜਕ ਸੰਸਕਾਰ, ਪ੍ਰਥਾਵਾਂ, ਅਤੇ ਪਰੰਪਰਾਵਾਂ ਕਾਫੀ ਸਾਂਝੀਆਂ ਰਹੀਆਂ ਹਨ। ਕਿਸੇ ਸਮੇਂ ਤਾਂ ਸੰਸਕ੍ਰਿਤ ਭਾਸ਼ਾ ਸਾਰੇ ਰਾਸਟਰ ਦੀ ਭਾਸ਼ਾ ਸੀ ਤੇ ਇਸੇ ਤਰ੍ਹਾਂ ਵੱਖ–ਵੱਖ ਮੱਤ-ਮਤਾਂਤਰ ਵੀ ਹਿੰਦੂ ਜਾਂ ਭਾਰਤੀ ਧਰਮ ਦੇ ਨਾਂ ਹੇਠਾਂ ਆ ਜਾਂਦੇ ਹਨ। ਭਾਰਤੀ ਸਭਿਅਤਾ-ਸੰਸਕ੍ਰਿਤੀ, ਧਰਮ-ਦਰਸ਼ਨ, ਇਤਿਹਾਸ-ਮਿਥਿਹਾਸ ਅਤੇ ਸਮਾਜਕ ਸੰਸਕਾਰਾਂ ਤੇ ਪਰੰਪਰਾਵਾਂ ਦੇ ਆਧਾਰ ਤੇ ਸੂਰਦਾਸ ਨੇ ਮੱਧਕਾਵ ਵਿਚ ਰਾਸ਼ਟਰੀ ਪ੍ਰੇਮ ਅਤੇ ਰਾਸ਼ਟਰੀ ਅਖੰਡਤਾ ਦਾ ਪ੍ਰਚਾਰ ਕੀਤਾ। ਉਸਦੇ ਕਾਵਿ ਵਿਚ ਦੇਸ਼-ਪ੍ਰੇਮ ਅਤੇ ਰਾਸ਼ਟਰੀ ਅਖੰਡਤਾ ਦਾ ਪ੍ਰਤੱਖ ਉਦਾਹਰਣ ਤਾਂ ਨਹੀਂ ਮਿਲਦਾ ਪਰ ਭਾਰਤੀ ਸੰਸਕ੍ਰਿਤੀ, ਭਾਰਤ ਦੇ ਪੁਰਾਤਨ ਗੌਰਵ, ਸਥਾਪਿਤ ਨੈਤਿਕ ਮੁੱਲ, ਰਾਜਨੀਤਿਕ ਦ੍ਰਿਸ਼ਟੀਕੋਣ ਅਤੇ ਪਰੰਪਰਾ ਦੇ ਚਿੱਤ੍ਰਣ ਰਾਹੀਂ ਸੂਰਦਾਸ ਨੇ ਇਸੇ ਮਹੱਤਵਪੂਰਨ ਭਾਵਨਾ ਦਾ ਸੰਦੇਸ਼ ਦਿਤਾ ਹੈ। ਅਸਲ ਵਿਚ ਦੇਸ਼-ਪ੍ਰੇਮ ਅਤੇ ਰਾਸ਼ਟਰੀ ਅਖੰਡਤਾ ਦਾ ਸੰਕਲਪ ਤਾਂ ਹੀ ਵਿਕਸਿਤ ਹੋ ਸਕਦਾ ਹੈ ਜੇ ਦੇਸ਼ ਵਿਚ ਵਸਦੇ ਲੋਕਾਂ ਪ੍ਰਤੀ ਮੋਹ-ਪਿਆਰ ਹੋਵੇ। ਜਿਵੇਂ ਕਿ ਡਾ. ਰਤਨ ਸਿੰਘ ਜੱਗੀ ਨੇ ਲਿਖਿਆ ਹੈ ਕਿ, "ਰਾਸ਼ਟਰੀਅਤਾ ਦੀ ਭਾਵਨਾ ਇਕ ਖਾਸ ਕਿਸਮ ਦੀ ਚੇਤਨਾ ਦਾ ਵਿਸ਼ਾ ਹੈ ਜਿਸਦਾ ਮੂਲ ਆਧਾਰ ਅਨੁਭਵ ਹੈ। ਇਹ ਅਨੁਭਵ ਅਗੋਂ ਮੋਹ ਜਾਂ ਮਮਤਾ ਤੇ ਨਿਰਭਰ

[1]ਡਾ. ਰਤਨ ਸਿੰਘ ਜੱਗੀ, 'ਗੁਰੂ ਗੋਬਿੰਦ ਸਿੰਘ ਦੀ ਬਾਣੀ ਵਿਚ ਸੁਤੰਤਰਤਾ ਦੀ ਭਾਵਨਾ'; ਪੰਨੇ 14-15 ਉਤੇ ਉਧਰਿਤ।

ਹੁੰਦਾ ਹੈ। ਆਪਣੀ ਵਸਤੂ, ਆਪਣੇ ਸਬੰਧੀ, ਆਪਣਾ ਦੇਸ਼, ਆਪਣੀ ਜ਼ਾਤੀ, ਆਪਣਾ ਧਰਮ, ਆਪਣੇ ਸਭਿਆਚਾਰ ਅਤੇ ਰੀਤਾਂ-ਰਿਵਾਜ਼ਾਂ ਪ੍ਰਤੀ ਹਰ ਇਕ ਪ੍ਰਾਣੀ ਦੀ ਰੁਚੀ ਹੁੰਦੀ ਹੈ।"[1] ਇਹ ਰੁਚੀ ਰਾਸ਼ਟਰ-ਪ੍ਰੇਮ ਅਤੇ ਰਾਸਟਰੀਅਤਾ ਅਖਵਾਉਂਦੀ ਹੈ। ਸੂਰਦਾਸ ਨੂੰ ਬਿਰਜ ਭੂਮੀ ਨਾਲ, ਬਿਰਜ ਦੇ ਗੋਪ-ਗੋਪੀਆਂ ਨਾਲ, ਜਮਨਾ ਤੇ ਜਮਨਾ ਦੇ ਕਛਾਰਾਂ ਨਾਲ, ਗੋਕੁਲ ਦੇ ਜੰਗਲ-ਬੇਲਿਆਂ ਨਾਲ ਅਤੇ ਗੋਵਰਧਨ ਪਰਬਤ ਨਾਲ, ਬ੍ਰਿਜ ਦੇ ਰੀਤੀ-ਰਿਵਾਜ, ਪਰਵ-ਤਿਉਹਾਰ ਅਤੇ ਉਤਸਵਾਂ ਨਾਲ, ਰਹਿਣੀ-ਬਹਿਣੀ, ਪਹਿਰਾਵਾ ਤੇ ਖਾਣ-ਪੀਣ ਦੀਆਂ ਵਸਤਾਂ ਨਾਲ ਅਥਾਹ ਪਿਆਰ ਸੀ। ਮੱਧਯੁਗ ਵਿਚ ਮਥੁਰਾ ਜਾਂ ਬਿਰਜ ਭੂਮੀ ਭਾਰਤੀ ਸਭਿਅਤਾ, ਸੰਸਕ੍ਰਿਤੀ, ਧਰਮ-ਦਰਸ਼ਨ ਅਤੇ ਸਭਿਆਚਾਰ ਦਾ ਸਭ ਤੋਂ ਵੱਡਾ ਕੇਂਦਰ ਸੀ। ਇਹ ਦੁਸ਼ਟਾਂ ਦਾ ਨਾਸ ਕਰਨ ਵਾਲੇ ਰਾਸ਼ਟਰ ਨਾਇਕ ਸ੍ਰੀ ਕ੍ਰਿਸ਼ਨ ਜੀ ਦੀ ਜਨਮ ਭੂਮੀ ਸੀ :

ਅਮਰ ਨਗਰ ਉਤਸਾਹ ਅਪਸਰਾ ਗਾਵਨ ਰੇ।
ਬ੍ਰਹਮ ਲਿਉ ਅਵਤਾਰ ਦੁਸਟ ਦੇ ਦਾਵਨ ਰੇ॥

ਮਥੁਰਾ ਦੀ ਪ੍ਰਸ਼ੰਸਾ ਕਰਦਾ ਹੋਇਆ ਕਵੀ ਸੂਰਦਾਸ ਲਿਖਦਾ ਹੈ ਕਿ :

(1) ਮਥੁਰਾ ਦਿਨ ਦਿਨ ਅਧਿਕ ਬਿਰਾਜੈ।
ਤੇਜ ਪ੍ਰਤਾਪ ਰਾਟਿ ਕੇਸੌ ਕੈ ਤੀਨਿ ਲੋਕ ਪਰ ਗਾਜੈ॥

(2) ਜੈ ਜੈ ਜੈ ਮਥੁਰਾ ਸੁਖਕਾਰੀ॥
ਚਕੱਰ ਸੁਦਰਸ਼ਨ ਉਪਰਿ ਰਾਜਤਿ,
ਕੇਸਵ ਜੂ ਕੀ ਪਿਆਰੀ॥

ਜਰਾਸੰਧ ਜਦ ਮਥੁਰਾ ਤੇ ਬਾਰ-ਬਾਰ ਹਮਲਾ ਕਰਦਾ ਹੈ ਤਾਂ ਕ੍ਰਿਸ਼ਨ ਮਥੁਰਾ ਨੂੰ ਛੱਡ ਕੇ ਗੁਜਰਾਤ ਵਿਚ ਦੁਆਰਕਾ ਪੁਰੀ ਚਲਾ ਜਾਂਦਾ ਹੈ। ਸੂਰਦਾਸ ਨੇ ਦੁਆਰਕਾ ਦਾ ਵੀ ਸੁੰਦਰ ਵਰਣਨ ਕੀਤਾ ਹੈ :

ਦਿਨ ਦੁਆਰਾਵਤੀ ਦੇਖਨ ਆਵਤ।
ਵਿਦਰੁਮ ਫਟਿਕ ਪਚੀ ਕੰਚਨ ਖਚਿ,
ਮਨਿਮਯ ਮੰਦਿਰ ਬਨੇ ਬਨਾਵਤ॥

ਮਹਾਭਾਰਤ-ਕਾਲ ਨਾਲ ਸਬੰਧਤ ਲਗਪਗ ਸਾਰੇ ਪ੍ਰਾਂਤਾਂ-ਪ੍ਰਦੇਸ਼ਾਂ ਦਾ ਸੂਰਦਾਸ ਨੇ ਵਰਣਨ ਕੀਤਾ ਹੈ ਜਿਵੇਂ ਕਿ ਕੁਰੂਖੇਤਰ, ਹਸਤਨਾਪੁਰ, ਕੁੰਡਿਨਪੁਰ, ਚੰਦੇਰੀ ਤੇ ਸਾਲਵ ਆਦਿ। ਕੁਰੂਖੇਤਰ ਦਾ ਮਹੱਤਵ ਮਹਾ-ਭਾਰਤ ਦੇ ਯੁੱਧ ਕਾਰਨ ਹੈ :

ਯਾ ਰਥ ਬੈਠਿ ਬੰਧੁ ਕੀ ਜਾਰਜਹਿ ਪਰਵੋ ਕੋ ਕੁਰੂਖੇਤ॥

ਕੁਰੂਖੇਤਰ ਦਾ ਸੂਰਜ-ਗ੍ਰਹਿਣ ਵੀ ਬੜਾ ਪ੍ਰਸਿੱਧ ਸੀ। ਜਦ ਕ੍ਰਿਸ਼ਨ ਦੁਆਰਕਾ ਸੀ ਤਾਂ ਉਸਨੂੰ ਨੰਦ ਤੇ ਜਸੋਧਾ ਦਾ ਸਨੇਹਾ ਮਿਲਦਾ ਹੈ ਕਿ ਸੂਰਜ-ਗ੍ਰਹਿਣ ਤੇ ਕੁਰੂਖੇਤਰ

---

[1] ਡਾ. ਰਤਨ ਸਿੰਘ ਜੱਗੀ, 'ਗੁਰੂ ਗੋਬਿੰਦ ਸਿੰਘ ਦੀ ਬਾਣੀ ਵਿਚ ਸੁਤੰਤਰਤਾ ਦੀ ਭਾਵਨਾ', ਪੰਨਾ 15

ਪੁੱਜੋ। ਕ੍ਰਿਸ਼ਨ ਦੁਆਰਕਾ ਛੱਡ ਕੇ ਕੁਰੂਖੇਤਰ ਆਉਂਦਾ ਹੈ। ਸੂਰਦਾਸ ਨੇ ਪ੍ਰਸੰਗ ਅਨੁਸਾਰ ਹਸਤਨਾਪੁਰ, ਕੁੰਡਿਨਪੁਰ, ਚੰਦੇਰੀ ਅਤੇ ਸਾਲਵ ਆਦਿ ਦਾ ਵੀ ਸੰਖੇਖ ਵਿਚ ਵਰਣਨ ਕੀਤਾ ਹੈ। ਉਦਾਹਰਣ ਲਈ :

(1) ਹਸਤਨਾਪੁਰ ਗਏ ਹੁਤੇ ਹਰਿ ਪਾਂਡੁ ਗ੍ਰਿਹ
ਤਹਾਂ ਤੈ ਚਲੇ ਇਹ ਬਾਤ ਜਾਨੀ ॥
(2) ਦ੍ਵਿਜ ਕਹਿਉ ਜਦਪਤਿ ਸੌਂ ਬਾਤ।
ਵੇਦ ਵਿਰੁਧ ਹੋਤ ਕੁੰਡਿਨ ਪੁਰ
ਹੰਸ ਕੇ ਅੰਸ ਕਾਰਾ ਨਿਅਰਾਤ ॥
(3) ਰੁਕਮ ਚੰਦੇਰੀ ਵਿਪ੍ਰ ਪਠਾਇਉ।
ਬਿਆਹ ਕਾਜ ਸਿਸੁਪਾਲ ਬੁਲਾਇਉ।
(4) ਸੁਭਟ ਸਾਲਵ ਕਰਿ ਕਰੋਧ ਹਰਿਪੁਰ ਆਇਉ ॥

ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦੇ ਜੀਵਨ ਨਾਲ ਸਬੰਧਤ ਸਥਾਨਾਂ ਤੋਂ ਇਲਾਵਾ ਲੋਕ-ਨਾਇਕ ਰਾਮ ਦੇ ਜੀਵਨ ਨਾਲ ਸਬੰਧਤ ਸਥਾਨਾਂ ਦਾ ਵੀ ਕਿਤੇ ਕਿਤੇ ਵਰਣਨ ਕੀਤਾ ਹੈ। ਭਗਵਾਨ ਰਾਮ ਦੇ ਜਨਮ ਅਵਸਰ ਤੇ ਅਜੁਧਿਆ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਅਜੋਧਿਆ ਬਾਜਤਿ ਆਜੁ ਬਧਾਈ।
× × × ×
ਪੂਛਤ ਰਿਖਿਹਿਂ ਅਜੋਧਿਆ ਕੋ ਪਤਿ ਕਹਿਏ ਜਨਮ ਗੁਸਾਈਂ।

ਇਸੇ ਤਰ੍ਹਾਂ ਧਨੁਖ-ਭੰਗ ਦੇ ਪ੍ਰਸੰਗ ਵਿਚ ਵਿਦੇਹ ਜਾਂ ਜਨਕ ਪੁਰੀ ਦਾ ਅਤੇ ਬਨਵਾਸ ਦੇ ਪ੍ਰਸੰਗ ਵਿਚ ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਤੇ ਆਸ਼ਰਮਾਂ ਦਾ ਵਰਣਨ ਵੇਖਣ ਨੂੰ ਮਿਲਦਾ ਹੈ। ਬਨਾਰਸ ਵੀ ਭਾਰਤੀ ਸੰਸਕ੍ਰਿਤੀ ਦਾ ਇਕ ਮਹਾਨ ਕੇਂਦਰ ਤੇ ਪਵਿੱਤਰ ਸਥਾਨ ਮੰਨਿਆ ਗਿਆ ਹੈ। ਕਹਿੰਦੇ ਹਨ ਕਿ ਸੂਰਦਾਸ ਨੇ ਬਨਾਰਸ ਦੀ ਯਾਤਰਾ ਵੀ ਕੀਤੀ ਸੀ। ਉਸਨੇ ਇਸ ਨੂੰ ਮੁਕਤੀ ਖੇਤਰ ਕਿਹਾ ਹੈ :

ਬਨ ਬਾਰਾਨਸਿ ਮੁਕਤੀ ਖੇਤਰ ਹੈ
ਚਲਿ ਤੋਕੋਂ ਦਿਖਰਾਉਂ ॥

ਬਨਾਰਸ ਦੀ ਪ੍ਰਸੰਸਾ ਦੇ ਬਹਾਨੇ ਸੂਰਦਾਸ ਨੇ ਹੋਰ ਕਈ ਥਾਂਵਾਂ ਦਾ ਵੀ ਵਰਣਨ ਕਰ ਦਿੱਤਾ ਹੈ :

ਅਸਵਮੇਧ ਯੱਗ ਹੂੰ ਜੋ ਕੀਜੈ,
ਗਯਾ ਬਨਾਰਸ ਅਰੁ ਕੇਦਾਰ ॥
ਰਾਮ ਨਾਮ ਤਉ ਨਾ ਪੂਜੈ
ਜੋ ਤਨਗਾਰੋ ਜਾਇ ਹਿਵਾਰ ॥

ਸੰਖੇਪ ਵਿਚ ਸੂਰਦਾਸ ਨੇ ਮਥੁਰਾ, ਕਾਸੀ-ਬਨਾਰਸ ਅਤੇ ਅਜੁਧਿਆ ਆਦਿ ਜਿਨ੍ਹਾਂ

ਥਾਂਵਾਂ ਦਾ ਵਰਣਨ ਕੀਤਾ ਹੈ ਉਹ ਭਾਰਤ ਦੇ ਪੁਰਾਤਨ ਗੌਰਵ, ਸਭਿਅਤਾ, ਸੰਸਕ੍ਰਿਤੀ ਅਤੇ ਧਰਮ ਦੇ ਕੇਂਦਰ-ਸਥਲ ਅਤੇ ਰਾਸ਼ਟਰੀ ਏਕਤਾ ਦੇ ਪ੍ਰਤੀਕ ਸਨ। ਇਸੇ ਤਰ੍ਹਾਂ ਉਸਨੇ ਭਾਰਤ ਦੀ ਗੌਰਵਸ਼ਾਲੀ ਤੇ ਸੰਸਕ੍ਰਿਤਕ ਭਾਵਨਾ ਦੀ ਪ੍ਰਤੀਕ ਨਦੀਆਂ ਦਾ ਵੀ ਹਵਾਲਾ ਦਿੱਤਾ ਹੈ, ਜਿਵੇਂ ਕਿ ਜਮਨਾ, ਗੰਗਾ, ਸਰਸਵਤੀ ਤੇ ਸਰਜੂ ਆਦਿ। ਗੋਵਰਧਨ ਪਰਬਤ, ਰਿਸਅਮੂਕ ਪਰਬਤ, ਹਿਮਾਲਾ ਪਰਬਤ ਅਤੇ ਧੌਲਾਗਿਰੀ ਆਦਿ ਪਰਬਤ ਵੀ ਸੂਰਦਾਸ ਦੇ ਕਾਵਿ ਵਿਚ ਵਰਨਿਤ ਹੋਏ ਹਨ। ਇਹ ਪਰਬਤ ਵੀ ਭਾਰਤ ਦੀ ਭਾਵਾਤਮਕ ਏਕਤਾ ਅਤੇ ਰਾਸ਼ਟਰੀ ਅਖੰਡਤਾ ਦੇ ਪ੍ਰਤੀਕ ਹਨ। ਕਹਿਣ ਦਾ ਭਾਵ ਇਹ ਹੈ ਕਿ ਸੂਰਦਾਸ ਨੇ ਅਪ੍ਰੱਖ ਤੌਰ ਤੇ ਭਾਰਤ ਦੀ ਏਕਤਾ ਅਤੇ ਅਖੰਡਤਾ ਦੇ ਪ੍ਰਤੀਕ ਪ੍ਰਾਂਤ, ਪ੍ਰਦੇਸ਼, ਨਦੀ-ਪਰਬਤ ਅਤੇ ਪਵਿੱਤਰ ਤੀਰਥ-ਸਥਾਨਾਂ ਦਾ ਹਵਾਲਾ ਦੇ ਕੇ ਆਪਣੇ ਦੇਸ਼-ਪ੍ਰੇਮ ਦਾ ਪਰਿਚੈ ਦਿੱਤਾ ਹੈ।

ਭਾਰਤ ਇਕ ਬਹੁ-ਜ਼ਾਤੀ ਦੇਸ਼ ਹੈ। ਇਥੇ ਜਿਤਨੀਆਂ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ, ਜਿਤਨੀਆਂ ਜ਼ਾਤੀਆਂ ਵਸਦੀਆਂ ਹਨ ਅਤੇ ਜਿਤਨੇ ਧਰਮ ਪ੍ਰਚਲਿਤ ਹਨ ਉਤਨੇ ਦੁਨੀਆਂ ਦੇ ਕਿਸੇ ਹੋਰ ਦੇਸ਼ ਵਿਚ ਨਹੀਂ ਹਨ। ਪਰ ਇਨ੍ਹਾਂ ਵੱਖ-ਵੱਖ ਬੋਲੀਆਂ, ਭਾਸ਼ਾਵਾਂ, ਜ਼ਾਤੀਆਂ ਅਤੇ ਧਰਮਾਂ ਦੇ ਹੋਣ ਦੇ ਬਾਵਜੂਦ ਭਾਰਤ ਸਦੀਆਂ ਤੋਂ ਇਕ ਰਿਹਾ ਹੈ ਤੇ ਭਵਿੱਖ ਵਿਚ ਵੀ ਅਖੰਡ ਰਹੇਗਾ। ਇਸ ਦਾ ਮੁੱਖ ਕਾਰਨ ਇਹ ਹੈ ਕਿ ਸਾਡੇ ਰਿਸ਼ੀਆਂ-ਮੁਨੀਆਂ ਨੇ ਜਿਸ ਭਾਰਤੀ ਸਭਿਅਤਾ ਅਤੇ ਸੰਸਕ੍ਰਿਤੀ ਦਾ ਨਿਰਮਾਣ ਕੀਤਾ ਉਸ ਦੇ ਮੂਲ ਵਿਚ 'ਅਨੇਕਤਾ ਵਿਚ ਏਕਤਾ' ਦਾ ਸਿੱਧਾਂਤ ਕੰਮ ਕਰ ਰਿਹਾ ਹੈ। ਅਨੇਕਤਾ ਵਿਚ ਏਕਤਾ ਦਾ ਇਹ ਸਿਧਾਂਤ ਕਿਸੇ ਹੋਰ ਦੇਸ਼ ਵਿਚ ਨਹੀਂ ਮਿਲਦਾ, ਸਾਡੀ ਰਾਸ਼ਟਰੀ ਅਖੰਡਤਾ ਦਾ ਆਧਾਰ ਭਾਵਾਤਮਕ ਏਕਤਾ ਵੀ ਹੈ। ਸੂਰਦਾਸ ਨੇ ਇਸੇ ਏਕਤਾ ਦੇ ਆਧਾਰ ਤੇ ਅਖੰਡ ਭਾਰਤ ਦੀ ਕਲਪਨਾ ਕੀਤੀ ਹੈ ਜਿਥੇ ਰਾਮ ਦੀ ਵੀ ਪੂਜਾ ਹੁੰਦੀ ਹੈ ਤੇ ਕ੍ਰਿਸ਼ਨ ਦੀ ਵੀ, ਜਿਥੇ ਮਹਾਤਮਾ ਬੁੱਧ ਅਤੇ ਭਗਵਾਨ ਮਹਾਵੀਰ ਦੇ ਅਹਿੰਸਾਵਾਦੀ ਵਿਚਾਰਾਂ ਨੂੰ ਪੂਰਾ ਆਦਰ-ਸਤਿਕਾਰ ਦਿੱਤਾ ਜਾਂਦਾ ਹੈ।

ਦੂਜੀ ਗੱਲ ਭਾਰਤੀਆਂ ਦਾ ਇਕੋ ਹੀ ਰਾਜਨੀਤਿਕ ਉਦੇਸ਼ ਲਈ ਇਕ-ਮੁੱਠ ਹੋ ਕੇ ਸੰਘਰਸ਼ਸ਼ੀਲ ਹੋਣਾ ਵੀ ਹੈ। ਮਹਾਰਾਜਾ ਹਰਸ਼ ਦੀ ਮੌਤ ਤੋਂ ਬਾਅਦ ਭਾਰਤ ਵਿਚ ਕੋਈ ਕੇਂਦਰੀ ਸ਼ਾਸਕ ਨਹੀਂ ਰਿਹਾ ਸੀ ਤੇ ਆਪਸੀ ਫੁੱਟ ਦਾ ਲਾਭ ਉਠਾ ਕੇ ਵਿਦੇਸ਼ੀਆਂ ਨੇ ਭਾਰਤ ਤੇ ਹਮਲੇ ਕਰਕੇ ਇਸਨੂੰ ਗੁਲਾਮ ਬਣਾ ਲਿਆ ਸੀ। ਇਸ ਲਈ ਭਾਰਤ ਨੂੰ ਸੁਤੰਤਰ ਕਰਵਾਉਣ ਦੀ ਭਾਵਨਾ ਨੇ ਵੀ ਭਾਰਤੀਆਂ ਨੂੰ ਆਪਸ ਵਿਚ ਜੋੜੀ ਰਖਿਆ। ਸੁਤੰਤਰਤਾ ਦੀ ਇਹ ਭਾਵਨਾ ਰਾਸ਼ਟਰੀ ਅਖੰਡਤਾ ਦਾ ਮੂਲ ਆਧਾਰ ਬਣ ਗਈ। ਸੂਰਦਾਸ ਨੇ ਮੁਸਲਮਾਨਾਂ ਤੇ ਮੁਗਲਾਂ ਦੇ ਅਤਿਆਚਾਰਾਂ ਨੂੰ ਰਾਖਸ਼ਾਂ ਦੇ ਪਾਪਾਂ ਨਾਲ ਜੋੜ ਕੇ ਰਾਮ ਤੇ ਕ੍ਰਿਸ਼ਨ ਦੁਆਰਾ ਉਨ੍ਹਾਂ ਦੇ ਟਾਕਰੇ ਤੇ ਨਾਸ਼ ਦਾ ਸੰਕੇਤ ਦਿੱਤਾ ਹੈ। ਮੱਧਕਾਲ ਵਿਚ ਅਜਿਹੇ ਰਾਸ਼ਟਰ-ਪੁਰਸ਼ਾਂ ਦੀ ਸਖਤ ਲੋੜ ਸੀ ਜਿਹੜੇ ਦੁਸ਼ਟਾਂ ਦਾ ਦਮਨ ਕਰ ਸਕਦੇ ਹੋਣ ਤੇ ਪਰਜਾ ਦੇ ਹਿਤਾਂ ਦੀ ਰਖਿਆ ਕਰ ਕੇ ਉਸ ਨੂੰ ਸੁਤੰਤਰਤਾ ਦੀ ਗਾਰੰਟੀ ਦੇ ਸਕਦੇ ਹੋਣ। ਰਾਮ ਅਤੇ ਕ੍ਰਿਸ਼ਨ ਦੇ ਅਜਿਹੇ ਰਾਸ਼ਟਰ ਪੁਰਸ਼ ਸਨ ਜਿਹੜੇ

ਭਾਰਤੀਆਂ ਦੀ ਆਸ਼ਾਵਾਂ ਦੇ ਅਨੁਕੂਲ ਸਨ। ਇਸੇ ਲਈ ਉਨ੍ਹਾਂ ਦੇ ਅਵਤਾਰ ਧਾਰਨ ਤੇ ਸੂਰਦਾਸ ਨੇ ਲਿਖਿਆ ਹੈ ਕਿ :

(1) ਅਮਰ ਉੱਧਾਰਨ ਅਸੁਰ ਸੰਹਾਰਨ ਅੰਤਰਜਾਮੀ ਤ੍ਰਿਭੁਵਨ ਰਾਈ ॥
(2) ਸੂਰਦਾਸ ਪ੍ਰਭੂ ਗੋਕੁਲ ਪ੍ਰਗਟੇ ਮੇਟਨ ਕੌ ਭੂ ਭਾਰ ॥
(3) ਸੂਰ ਦੇਹ ਧਰਿ ਸੁਰਨਿ ਉੱਧਾਰਨ ਭੂਮਿ ਭਾਰ ਏਹੀ ਹਰਿ ਹੈਂ ॥

ਅੱਠਵਾਂ ਅਧਿਆਇ

# ਅਭਿਵਿਅਕਤੀ ਦਾ ਸਰੂਪ

ਮਹਾਤਮਾ ਸੂਰਦਾਸ ਹਿੰਦੀ ਦਾ ਇਕ ਮਹਾਨ ਤੇ ਪ੍ਰਤਿਭਾਸ਼ਾਲੀ ਮਹਾ-ਕਵੀ ਹੋਇਆ ਹੈ। ਉਸ ਨੂੰ ਹਿੰਦੀ-ਕਾਵਿ ਜਗਤ ਦਾ ਸੂਰਜ ਕਿਹਾ ਜਾਂਦਾ ਹੈ। ਭਾਵਾਂ ਦੀ ਪ੍ਰਬਲਤਾ, ਅਨੁਭੂਤੀ ਦੀ ਤੀਬਰਤਾ, ਕਲਪਨਾ ਦੀ ਸਜੀਵਤਾ, ਪ੍ਰਸੰਗਾਂ ਦੀ ਨਵੀਨਤਾ ਅਤੇ ਭਾਸ਼ਾ-ਸ਼ੈਲੀ ਦੀ ਗੰਭੀਰਤਾ ਜਿਤਨੀ ਸੂਰਦਾਸ ਦੇ ਕਾਵਿ ਵਿਚ ਮਿਲਦੀ ਹੈ, ਉਤਨੀ ਤੁਲਸੀ ਦਾਸ ਨੂੰ ਛੱਡ ਕੇ ਹੋਰ ਕਿਸੇ ਦੇ ਕਾਵਿ ਵਿਚ ਨਹੀਂ ਮਿਲਦੀ। ਸ੍ਰੀ ਕ੍ਰਿਸ਼ਨ ਦੇ ਬਾਲ ਰੂਪ ਨੂੰ ਆਧਾਰ ਬਣਾ ਕੇ ਸੂਰਦਾਸ ਨੇ ਵਾਤਸੱਲ ਰਸ ਦੀ ਅਦਭੁਤ ਅਭਿਵਿਅੰਜਨਾ ਕੀਤੀ ਹੈ। ਇਹ ਵਰਣਨ ਬਿਲਕੁਲ ਹੀ ਮੌਲਿਕ ਹੈ ਅਤੇ ਮਨੋਵਿਗਿਆਨਕ ਦ੍ਰਿਸ਼ਟੀ ਤੋਂ ਬਾਲ-ਮਨੋਭਾਵਾਂ ਦਾ ਕ੍ਰਮਿਕ ਤੇ ਪੂਰਨ ਵਿਕਾਸ ਦਰਸਾਉਂਦਾ ਹੈ। ਭਾਵੇਂ ਸ੍ਰੀ ਕ੍ਰਿਸ਼ਨ ਸੂਰਦਾਸ ਲਈ ਪਾਰਬ੍ਰਹਮ ਪਰਮਾਤਮਾ ਹੈ, ਪਰ ਉਸ ਦੇ ਅਲੌਕਿਕ ਰੂਪ ਨੂੰ ਉਸਨੇ ਬਿਲਕੁਲ ਮਨੁੱਖੀ ਧਰਾਤਲ ਤੇ ਅਭਿਵਿਅਕਤ ਕੀਤਾ ਹੈ। ਇਸ ਵਿਚ ਭਗਤੀ ਤੇ ਸੰਸਾਰਿਕਤਾ ਦਾ ਅਦਭੁਤ ਮੇਲ ਹੈ। ਇਸੇ ਤਰ੍ਹਾਂ ਕ੍ਰਿਸ਼ਨ ਅਤੇ ਰਾਧਾ ਤੇ ਕ੍ਰਿਸ਼ਨ ਅਤੇ ਗੋਪੀਆਂ ਦੇ ਮਧੁਰ ਸਬੰਧਾਂ ਨੂੰ ਲੈ ਕੇ ਸੂਰਦਾਸ ਨੇ ਸ਼ਿੰਗਾਰ ਰਸ ਦਾ ਬੜਾ ਹੀ ਸਰਸ ਚਿੱਤ੍ਰਣ ਕੀਤਾ ਹੈ। ਮਥੁਰਾ-ਗਮਨ ਤੋਂ ਬਾਅਦ ਗੋਪੀਆਂ ਦੀ ਕ੍ਰਿਸ਼ਨ ਦੇ ਵਿਜੋਗ ਵਿਚ ਵਿਰਹ-ਭਾਵਨਾ ਦੀ ਅਭਿਵਿਅਕਤੀ ਸਮੁੱਚੇ ਭਾਰਤੀ-ਸਾਹਿਤ ਦਾ ਅਨਮੋਲ ਖਜ਼ਾਨਾ ਹੈ। ਇਹ ਵਿਰਹ-ਭਾਵਨਾ ਇਤਨੇ ਸੁਭਾਵਿਕ ਤੇ ਮਨੋਵਿਗਿਆਨਕ ਢੰਗ ਨਾਲ ਅਭਿਵਿਅੰਜਿਤ ਹੋਈ ਹੈ ਕਿ ਪਾਠਕ ਇਸ ਵਿਚ ਪੂਰੀ ਤਰ੍ਹਾਂ ਨਾਲ ਲੀਨ ਹੋ ਜਾਂਦਾ ਹੈ। ਅਸਲ ਵਿਚ ਸੂਰਦਾਸ ਨੇ ਗੋਪੀਆਂ ਦੇ ਵਿਰਹ ਰਾਹੀਂ ਸ਼ੁੱਧ ਮਾਨਵੀ ਧਰਾਤਲ ਤੇ ਪ੍ਰੇਮ ਦੇ ਦਰਸ਼ਨ ਦੀ ਸਥਾਪਨਾ ਕੀਤੀ ਹੈ। ਇਸੇ ਤਰ੍ਹਾਂ ਸੂਰਦਾਸ ਨੇ ਪ੍ਰਕਿਰਤੀ ਦੇ ਵੱਖ-ਵੱਖ ਉਪਕਰਨਾਂ ਦਾ ਜਿਹੜਾ ਚਿੱਤ੍ਰਣ ਕੀਤਾ ਹੈ, ਉਹ ਵੀ ਬੇਜੋੜ ਤੇ ਬੇਮਿਸਾਲ ਹੈ। ਸੱਚ ਤਾਂ ਇਹ ਹੈ ਕਿ ਮਹਾ-ਕਵੀ ਸੂਰਦਾਸ ਮਨੁੱਖੀ ਮਨ ਦਾ ਸਫਲ ਤੇ ਕੁਸ਼ਲ ਚਿਤੇਰਾ ਸੀ। ਮਨੁੱਖੀ ਮਨ ਦਾ ਕੋਈ ਵੀ ਸੂਖਮ ਤੋਂ ਸੂਖਮ ਭਾਵ ਅਜਿਹਾ ਨਹੀਂ ਜਿਸ ਦਾ ਸਫਲ ਤੇ ਸਰਸ ਅੰਕਨ ਸੂਰਦਾਸ ਨੇ ਨਾ ਕੀਤਾ ਹੋਵੇ। ਅਨੁਭੂਤੀ ਪੱਖ ਦੀ ਇਹ ਗਹਿਨਤਾ ਤੇ ਗੰਭੀਰਤਾ ਹੀ ਉਸ ਦੀ ਅਭਿਵਿਅਕਤੀ ਪੱਖ ਦਾ ਪੂਰਨ ਸਫਲਤਾ ਹੈ।

**ਰਸ-ਵਿਧਾਨ :**

ਸੂਰਦਾਸ ਦਾ ਰਸ-ਵਿਧਾਨ ਬਹੁਤ ਹੀ ਉੱਚ ਕੋਟੀ ਦਾ ਹੈ। ਵਾਤਸੱਲ, ਸ਼ਿੰਗਾਰ ਤੇ ਸਾਂਤ ਉਸ ਦੇ ਕਾਵਿ ਦੇ ਪ੍ਰਮੁੱਖ ਰਸ ਹਨ ਪਰ ਪ੍ਰਸੰਗ ਅਨੁਸਾਰ ਕਿਤੇ ਕਿਤੇ ਹਾਸ, ਵੀਰ, ਭਿਆਨਕ ਅਤੇ ਕਰੁਣ ਆਦਿ ਰਸਾਂ ਦਾ ਵੀ ਵਿਧਾਨ ਉਸ ਦੇ ਕਾਵਿ ਵਿਚ ਮਿਲਦਾ ਹੈ।

ਸ੍ਰੀ ਕ੍ਰਿਸ਼ਨ ਦੀਆਂ ਬਾਲ-ਲੀਲਾਵਾਂ ਵਿਚ ਵਾਤਸੱਲ ਦਾ ਅਤੇ ਪ੍ਰੇਮ-ਲੀਲਾਵਾਂ ਵਿਚ ਸਿੰਗਾਰ ਰਸ ਦਾ ਅਦਭੁਤ ਚਿੱਤ੍ਰਣ ਹੋਇਆ ਹੈ ! ਇਸੇ ਤਰ੍ਹਾਂ ਭਗਤੀ ਪਰਕ ਪਦਾਂ ਵਿਚ ਸਾਂਤ ਰਸ ਦਾ ਅਤੇ ਰਾਕਸ਼ਾਂ ਤੇ ਕੰਸ ਦੇ ਮਾਰਨ ਵਿਚ ਵੀਰ ਰਸ ਦਾ ਵਿਧਾਨ ਕੀਤਾ ਗਿਆ ਹੈ ।

ਸ਼ਾਸਤਰੀ ਦ੍ਰਿਸ਼ਟੀ ਤੋਂ ਵੇਖਿਆ ਜਾਵੇ ਤਾਂ ਵਾਤਸੱਲ ਰਸ ਦਾ ਕਿਸੇ ਵੀ ਆਲੋਚਨਾ ਵਿਚ ਵਰਣਨ ਨਹੀਂ ਮਿਲਦਾ । ਇਹ ਸੂਰਦਾਸ ਦੀ ਮੌਲਿਕ ਉਦਭਾਵਨਾ ਹੈ ਕਿ ਉਸਨੇ ਰਸਾਂ ਦੇ ਖੇਤਰ ਵਿਚ ਇਕ ਬਿਲਕੁਲ ਨਵੇਂ ਰਸ ਦੀ ਯੋਜਨਾ ਕੀਤੀ ਹੈ । ਉਸ ਦੇ ਕਾਵਿ ਵਿਚ ਵਾਤਸੱਲ ਵਿਚ ਸਥਾਥੀ ਭਾਵ ਬਾਲ-ਪ੍ਰੇਮ ਹੈ ਆਲੰਬਨ ਸ੍ਰੀ ਕ੍ਰਿਸ਼ਨ (ਬਾਲ ਰੂਪ), ਆਸਰਿਅ ਮਾਂ ਜਸੋਧਾ ਅਤੇ ਹੋਰ ਸਬੰਧੀ, ਉਦੀਪਨ ਕ੍ਰਿਸ਼ਨ ਦੀ ਸਰੀਰਕ ਸੁੰਦਰਤਾ ਅਤੇ ਬੁੱਧੀ ਦੀ ਚਤੁਰਤਾ ਅਤੇ ਬਾਲ-ਖੇਡ ਆਦਿ, ਅਨੁਭਾਵ, ਪ੍ਰਸੰਨਤਾ, ਹਾਸਾ, ਗਦਗਦ ਹੋ ਜਾਣਾ, ਗੋਦੀ ਵਿਚ ਚੁਕਣਾ ਆਦਿ ਅਤੇ ਸੰਚਾਰੀ ਭਾਵ ਰੋਮਾਂਚਿਤ ਹੋਣਾ, ਯਾਦ ਕਰਨਾ, ਖੁਸ਼ੀ ਅਤੇ ਵਿਸਮੈ ਆਦਿ ਹਨ । ਉਦਾਹਰਣ ਲਈ :

ਆਂਗਨ ਸਿਆਮ ਨਚਾਵਹਿ ਜਸੁਮਤੀ ਨੰਦਰਾਨੀ ।
ਤਾਰੀ ਦੈ ਦੈ ਗਾਵਹੀ ਮਧੁਰ ਮ੍ਰਿਦੁਬਾਨੀ ॥
ਪਾਇਨੁ ਨੂਪੁਰ ਬਾਜਈ ਕਟਿ ਕਿੰਕਨਿ ਕੂਜੈ ॥
ਨਨਹੀਂ ਏਡੀਅਨ ਅਰੁਣਤਾ ਫਲਬਿੰਬ ਨ ਪੂਜੈ ॥
ਜਸੁਮਤਿ ਗਾਨ ਸੁਨੈ ਸ੍ਰਵਣ ਤਬ ਆਪੁਨ ਗਾਵੈ ॥
ਤਾਰੀ ਬਜਾਵਤ ਦੇਖਿ ਪੁਨਿ ਤਾਰੀ ਬਜਾਵੈ ॥
ਕੇਹਰਿ ਨਖ ਉਰ ਪਰ ਲਸੈ ਸੁਨਿ ਸੋਭਾਕਾਰੀ ॥
ਮਨੋ ਸਿਆਮ ਘਨ ਮੱਧਿ ਮੇਂ ਨਵ ਸਸਿ ਉਜਿਆਰੀ ॥
ਗਭੁਆਰੇ ਸਿਰ ਕੇਸ ਹੈ ਤੇ ਬਾਂਧਿ ਸਵਾਰੇ ।
ਲਟਕਨ ਲਟਕੈ ਭਾਲ ਪਰ ਵਿਧੁ ਮੱਧਿ ਗਨ ਤਾਰੇ ॥
× × × ×

ਇਕ ਹੋਰ ਪਦ ਵਿਚ ਜਸੋਧਾ ਲੋਰੀ ਗਾ ਕੇ ਕ੍ਰਿਸ਼ਨ ਨੂੰ ਸੁਆਉਣ ਦਾ ਵਰਣਨ ਬੜਾ ਹੀ ਦਿਲਖਿੱਚਵਾਂ ਹੈ :

ਜਸੋਧਾ ਹਰਿ ਪਾਲਨੇ ਝੁਲਾਵੈ ।
ਹਲਰਾਵੈ ਦੁਲਰਾਇ ਮਲਹਾਵੈ
ਜੋਈ ਸੋਈ ਕਛੁ ਗਾਵੈ ॥
ਮੇਰੇ ਲਾਲ ਕੀ ਆਓ ਨਿੰਦਰਿਆ
ਕਾਹੇ ਨ ਆਨਿ ਸੁਵਾਵੈ ॥
ਤੂ ਕਾਹੇ ਨਾ ਬੇਗਿ ਸੀ ਆਵੈ
ਤੋਕੋਂ ਕਾਨਹ ਬੁਲਾਵੈ ॥
ਕਬਹੂੰ ਪਲਕ ਹਰਿ ਮੂੰਦਿ ਲੇਤ ਹੈਂ
ਕਬਹੂੰ ਅਧਰ ਫਰਕਾਵੈ ॥

ਗੀਤ ਗਾ ਕੇ ਬੱਚੇ ਨੂੰ ਪਾਲਣੇ ਵਿਚ ਝੁਲਾਉਣਾ ਅਤੇ ਹੌਲੇ-ਹੌਲੇ ਥਪਕੀ ਦੇ ਉਸ ਨੂੰ ਸੁਆ ਦੇਣਾ ਮਾਂ ਦਾ ਅਚੂਕ ਸਾਧਨ ਹੈ। ਜਸੋਧਾ ਥਪਕੀ ਦੇ ਕੇ ਕ੍ਰਿਸ਼ਨ ਨੂੰ ਸੁਆ ਰਹੀ ਹੈ ਤੇ ਕ੍ਰਿਸ਼ਨ ਨੂੰ ਨੀਂਦ ਆਉਣ ਲਗਦੀ ਹੈ। ਲੋਰੀ ਗਾਉਂਦੀ ਮਾਂ ਚੁਪ ਹੋ ਗਈ, ਪਰ ਕ੍ਰਿਸ਼ਨ ਤਾਂ ਅੱਧ ਸੁੱਤਾ ਸੀ, ਉਸਦੇ ਚੁੱਪ ਹੋਣ ਤੇ ਫਿਰ ਜਾਗ ਪੈਂਦਾ ਹੈ। ਸੂਰਦਾਸ ਨੇ ਬਾਲ ਦਸ਼ਾ ਦਾ ਇਹ ਮਨਮੋਹਕ ਚਿੱਤ੍ਰਣ ਪੇਸ਼ ਕੀਤਾ ਹੈ। ਇਸੇ ਤਰ੍ਹਾਂ ਕ੍ਰਿਸ਼ਨ ਦਾ ਘੁਟਨਿਆਂ ਦੇ ਸਹਾਰੇ ਠੁਮਕ-ਠੁਮਕ ਕੇ ਚਲਣਾ, ਹੱਥਾਂ ਵਿਚ ਮੱਖਣ ਲੈ ਕੇ ਖਾਣਾ, ਚੋਰੀ ਕਰਕੇ ਮੱਖਣ ਖਾਣਾ, ਚੋਰੀ ਕਰਦੇ ਹੋਏ ਪਕੜੇ ਜਾਣ ਤੇ ਬਾਹਨੇ ਬਣਾਉਣਾ ਅਤੇ ਚੋਟੀ ਨਾ ਵੱਧਣ ਤੇ ਮਾਂ ਨੂੰ ਉਲਾਂਭਾ ਦੇਣਾ ਆਦਿ ਬਾਲ ਲੀਲਾਵਾਂ ਦਾ ਵੀ ਬੜਾ ਸੁੰਦਰ ਤੇ ਸਫਲ ਚਿੱਤ੍ਰਣ ਕੀਤਾ ਗਿਆ ਹੈ। ਉਦਾਹਰਣ ਲਈ :

(1) ਕਬਹੁੰਕ ਦੌਰਿ ਘੁਟੁਰੁਵਨਿ ਲਟਕਤ ਗਿਰਤ ਪਰਤ ਫਿਰਿ ਧਾਵੈ ਰੀ ॥
ਇਤਤੇ ਨੰਦ ਬੁਲਾਇ ਲੇਤ ਹੈਂ ਉਤਤੇ ਜਨਨਿ ਬੁਲਾਵੈ ਰੀ ॥

(2) ਸੋਭਿਤ ਕਰ ਨਵਨੀਤ ਲਿਏ।
ਘੁਟੁਰਨ ਚਲਤ ਰੇਨੁ ਤਨਮੰਡਿਤ
ਮੁਖ ਦਧਿ ਲੇਪ ਕਿਏ ॥

(3) ਸਿਆਮ ਕਹਾ ਚਾਹਤ ਸੇ ਡੋਲਤ ॥
× × × ×
ਸੂਨੇ ਨਿਪਟ ਅੰਧਿਆਰੇ ਮੰਦਿਰ ਦਧਿ ਭੌਜਨ ਮੇਂ ਹਾਥ।
ਅਬ ਕਹਿ ਕਹਾ ਬਨੈਹੀ ਉਤਰ ਕੋਈ ਨਾਹਿਨ ਸਾਥ ॥
ਮੈਂ ਜਾਨਿਓ ਇਹ ਘਰ ਅਪਨੋ ਹੈ ਯਾ ਧੋਖੇ ਮੇਂ ਆਇਓ।
ਦੇਖਤ ਹੌਂ ਗੋਰਸ ਮੇਂ ਚੀਂਟੀ ਕਾਢਨ ਕੋ ਕਰ ਨਾਇਓ ॥

(4) ਮੈਯਾ ਮੈਂ ਨਹਿ ਮਾਖਨ ਖ਼ਾਇਓ।
× × × ×
ਮੁਖ ਦਧਿ ਪੋਛਿ ਕਹਤ ਨੰਦ ਨੰਦਨ ਦੋਨਾ ਪੀਠਿ ਦੁਰਾਰਿਓ ॥

(5) ਮੈਯਾ ਕਬਹਿ ਬਢੈਗੀ ਚੋਟੀ।
ਤੂ ਜੋ ਕਹਤ ਬਲ ਕੀ ਬੈਨੀ ਜਿਉਂ ਹਵੈ ਹੈ ਲਾਂਬੀ ਮੋਟੀ ॥

ਬਾਲ ਕ੍ਰਿਸ਼ਨ ਦੀਆਂ ਬਾਲ-ਲੀਲਾਵਾਂ ਦਾ ਜਿਹੜਾ ਸਹਿਜ-ਸੁਭਾਵਿਕ ਅਤੇ ਮਨੋ-ਵਿਗਿਆਨਕ ਚਿੱਤ੍ਰਣ ਸੂਰਦਾਸ ਨੇ ਕੀਤਾ ਹੈ, ਉਸ ਦੇ ਸਬੰਧ ਵਿਚ ਡਾ. ਵੇਦ ਪ੍ਰਕਾਸ਼ ਸ਼ਾਸਤਰੀ ਲਿਖਦਾ ਹੈ ਕਿ, "ਸੂਰ ਬਾਲ ਮਨੋਵਿਗਿਆਨ ਦਾ ਅਦੁੱਤੀ ਪਾਰਖੀ ਸੀ। ਬਾਲ ਹਿਰਦੇ ਦੀ ਸੂਖਮ ਤੋਂ ਸੂਖਮ ਵਿਅਕਤੀ ਨਾਲ ਉਸਨੇ ਇਕਮਿਕਤਾ ਸਥਾਪਿਤ ਕੀਤਾ ਸੀ। ਬੱਚੇ ਦੇ ਮਨ ਵਿਚ ਉਠਣ ਵਾਲੀ ਹਰੇਕ ਭਾਵਨਾ ਅਤੇ ਉਸਦੇ ਸੰਵੇਦਨਸ਼ੀਲ ਹਿਰਦੇ ਤੇ ਅਨੁਕੂਲ ਘਟਨਾਵਾਂ ਦੀ ਪ੍ਰਤਿਕਿਰਿਆ ਦੇ ਸਬੰਧ ਵਿਚ ਉਸ ਦਾ ਗਿਆਨ ਅਥਾਹ ਅਤੇ ਹਿਰਦੇ ਟੁੰਬਣ ਵਾਲਾ ਸੀ। ਸੂਰ ਦੇ ਕਾਵਿ ਦਾ ਅਧਿਐਨ ਕਰਨ ਤੇ ਉਸਦੇ ਬਾਲ ਮਨੋ-

ਵਿਗਿਆਨ ਸਬੰਧੀ ਗਿਆਨ ਦਾ ਜਿਹੜਾ ਪਰਿਚੈ ਪਾਠਕ ਨੂੰ ਮਿਲਦਾ ਹੈ, ਉਹ ਕਿਸੇ ਨੂੰ ਕਾਇਲ ਕਰਾ ਦੇਣ ਲਈ ਕਾਫੀ ਹੈ।"[1]

ਸੂਰਦਾਸ ਸ਼ਿੰਗਾਰ ਚਿੱਤ੍ਰਣ ਵਿਚ ਵੀ ਬੇਜੋੜ ਸੀ। ਉਸਨੇ ਸ਼ਿੰਗਾਰ ਦੇ ਦੋਹੇ ਪੱਖਾਂ ਦਾ ਵਰਣਨ ਕੀਤਾ ਹੈ (1) ਸੰਜੋਗ ਸ਼ਿੰਗਾਰ ਅਤੇ (2) ਵਿਜੋਗ ਪੱਖ। ਸੰਜੋਗ ਵਿਚ ਕ੍ਰਿਸ਼ਨ ਅਤੇ ਗੋਪੀਆਂ ਤੇ ਕ੍ਰਿਸ਼ਨ ਅਤੇ ਰਾਧਾ ਦੇ ਪ੍ਰੇਮ ਦਾ ਪ੍ਰਕਾਸਨ ਹੋਇਆ ਹੈ। ਗੋਪੀਆਂ ਨਾਲ ਪ੍ਰੇਮ ਪਹਿਲੀ ਨਜ਼ਰ ਵਾਲਾ ਪ੍ਰੇਮ ਨਹੀਂ ਹੈ, ਇਹ ਤਾਂ ਸਮਾਂ ਪਾ ਕੇ ਹੋਲੇ-ਹੋਲੇ ਵਿਕਸਿਤ ਹੁੰਦਾ ਰਿਹਾ ਹੈ। ਜਿਵੇਂ ਕਿ ਡਾ. ਚੰਦਰਭਾਨ ਰਾਵਤ ਲਿਖਦਾ ਹੈ ਕਿ, "ਕ੍ਰਿਸ਼ਨ ਦਾ ਜਨਮ ਹੋਇਆ। ਗੋਪੀਆਂ ਖੁਸ਼ੀ ਵਿਚ ਡੁੱਬ ਗਈਆਂ। ਕ੍ਰਿਸ਼ਨ ਵੱਡਾ ਹੋਣ ਲਗਾ ਤੇ ਗੋਪੀਆਂ ਦੀ ਖੁਸ਼ਾ ਅਥਾਹ ਹੋਣ ਲਗੀ। ਮਾਖਨ-ਚੋਰੀ ਤੋਂ ਲੈ ਕੇ ਦਾਨ-ਲੀਲਾ ਤਕ ਪ੍ਰੇਮ ਦੇ ਆਰੰਭ ਅਤੇ ਆਤਮ ਸਮਰਪਨ ਤਕ ਦੀ ਭਾਵਾਕੁਲ ਸਥਿਤੀਆਂ ਵਿਚ ਖੁਸ਼ੀ ਦੀਆਂ ਕਿਤਨੀਆਂ ਹੀ ਨਦੀਆਂ ਬਣੀਆਂ ਤੇ ਹੁਣ ਸੰਜੋਗ ਸੁੱਖ ਦਾ ਸਾਗਰ ਅਕਾਸ਼ ਨੂੰ ਚੁੰਮ ਰਿਹਾ ਹੈ। ਜਿਉਂ ਜਿਉਂ ਪ੍ਰੇਮ ਦਾ ਵਿਸਥਾਰ ਹੁੰਦਾ ਗਿਆ ਤਿਉਂ ਤਿਉਂ ਲਾਜ-ਸ਼ਰਮ ਅਤੇ ਸੰਕੋਚ ਦੀਆਂ ਕਿਰਿਆਵਾਂ ਸਮਾਪਤ ਹੁੰਦੀਆਂ ਗਈਆਂ। ਹੁਣ ਮਰਿਆਦਾ ਅਤੇ ਲੋਕ-ਲਾਜ ਆਦਿ ਤੋਂ ਮੁਕਤ ਪ੍ਰੇਮ ਆਪਣੇ ਨਿਜੀ ਤੇ ਨਿਰਪੇਖ ਰੂਪ ਵਿਚ ਪ੍ਰਗਟ ਹੋ ਗਿਆ।"[2] ਜਸ਼ੋਧਾ ਦੇ ਘਰ ਖੇਡਣ ਵਾਲਾ ਕ੍ਰਿਸ਼ਨ ਜਦ ਵੱਡਾ ਹੋ ਗਿਆ ਤਾਂ ਉਸ ਦੀ ਰੂਪ-ਸੁੰਦਰਤਾ ਗੋਪੀਆਂ ਨੂੰ ਮੰਤਰ ਮੁਗਧ ਕਰਨ ਲਗੀ। ਜਵਾਨ ਹੁੰਦੇ ਕ੍ਰਿਸ਼ਨ ਦੀ ਹਰ ਚੇਸ਼ਟਾ, ਹਰ ਅਦਾ ਗੋਪੀਆਂ ਨੂੰ ਆਪਣੇ ਵੱਲ ਖਿੱਚਣ ਲਗੀ। ਗੋਪੀਆਂ ਵੀ ਉਸ ਦੀ ਸੁੰਦਰਤਾ ਤੇ ਮੋਹਿਤ ਹੋ ਕੇ ਇਹ ਇੱਛਾ ਕਰਨ ਲਗ ਪਈਆਂ ਕਿ ਕਿਸੇ ਤਰ੍ਹਾਂ ਵੀ ਹੋਵੇ ਕ੍ਰਿਸ਼ਨ ਸਾਡੇ ਘਰ ਆਵੇ, ਸਾਹਮਣੇ ਆਵੇ ਤਾਂ ਉਸਨੂੰ ਗਲਵਕੜੀ ਪਾ ਲਵਾਂ, ਜਾਂ ਉਸਨੂੰ ਅਜਿਹਾ ਬੰਨ੍ਹ ਲਵਾਂ ਕਿ ਉਹ ਹੋਰ ਕਿਤੇ ਵੀ ਨਾ ਜਾ ਸਕੇ :

ਕੋਉ ਕਹਤਿ ਕਿਹਿ ਭਾਂਤਿ ਹਰਿ ਕੌ ਦੇਖੌ ਅਪਨੇ ਧਾਮ ॥
ਹੇਰਿ ਮਾਖਨ ਦੇਉਂ ਆਛੂ ਖਾਇ ਜਿਤਨੌ ਸਿਆਮ ॥
ਕੋਉ ਕਹਤਿ ਮੈਂ ਦੇਖਿ ਪਾਉ ਭਰਿ ਧਰੌ ਅੰਕ ਵਾਰਿ।
ਕੋਉ ਕਹਤਿ ਮੈਂ ਬਾਂਧਿ ਰਾਖੌ ਕੋ ਸਕੈ ਨਿਰਵਾਰਿ ॥

ਕ੍ਰਿਸ਼ਨ ਦੇ ਪ੍ਰੇਮ ਵਿਚ ਮਸਤ ਗੋਪੀਆਂ ਦਾ ਦਿਲ ਹੁਣ ਘਰ ਵਿਚ ਨਹੀਂ ਲਗਦਾ, ਕਿਸੇ ਵੀ ਕੰਮ-ਕਾਜ ਵਿਚ ਉਨ੍ਹਾਂ ਦੀ ਕੋਈ ਰੁਚੀ ਨਹੀਂ ਰਹਿ ਗਈ। ਉਹ ਤਾਂ ਸੌਂਦੇ-ਜਾਗਦੇ ਉਠਦੇ-ਬੈਠਦੇ ਸਿਰਫ ਕ੍ਰਿਸ਼ਨ ਦਾ ਹੀ ਧਿਆਨ ਕਰਦੀਆਂ ਹਨ। ਉਸਦੇ ਪਿਆਰ ਵਿਚ ਮਸਤ ਹੋ ਗਈਆਂ ਹਨ :

ਤਰੁਨੀ ਸਿਆਮ ਰਸ ਮਤਵਾਰਿ।
ਪ੍ਰਥਮ ਜੋਬਨ ਰਸ ਚੜਾਇਓ ਅਤਿਹਿ ਭਈ ਖੁਮਾਰਿ ॥

---

[1]ਡਾ. ਵੇਦ ਪ੍ਰਕਾਸ਼ ਸ਼ਾਸਤਰੀ, 'ਸੂਰ ਕੀ ਮੌਲਿਕਤਾ' ਪੰਨਾ 129

[2]ਡਾ. ਰਾਵਤ, 'ਸੂਰ ਸਾਹਿਤ : ਨਵ ਮੂਲਾਂਕਣ', ਪੰਨਾ 2,54

ਮਹਾਰਸ ਅੰਗ ਅੰਗ ਪੂਰਨ ਕਹਾਂ ਘਰ ਕਹਾਂ ਬਾਰ ॥
ਸੂਰ ਪ੍ਰਭੂ ਕੇ ਪ੍ਰੇਮ ਪੂਰਨ ਛਕਿ ਰਹੀ ਬਿਰਜ ਨਾਰਿ ॥

ਇਸ ਤੋਂ ਬਾਅਦ ਸੂਰਦਾਸ ਨੇ ਕ੍ਰਿਸ਼ਨ ਦੀਆਂ ਵੱਖ-ਵੱਖ ਲੀਲਾਵਾਂ ਦਾ ਵਰਣਨ ਕੀਤਾ ਹੈ ਜਿਵੇਂ ਕਿ ਰਾਸ-ਲੀਲਾ, ਪਨਘਟ-ਲੀਲਾ, ਦਾਨ-ਲੀਲਾ ਅਤੇ ਵੱਖ-ਵੱਖ ਰੁੱਤਾਂ ਵਿਚ ਗੋਪੀਆਂ ਤੇ ਰਾਧਾ ਨਾਲ ਪ੍ਰੇਮ-ਲੀਲਾ ਆਦਿ । ਇਨ੍ਹਾਂ ਵਿਚ ਕਵੀ ਨੇ ਸੰਜੋਗ ਦੇ ਅੰਤਰਗਤ ਸੰਭੋਗ-ਕ੍ਰੀੜਾਵਾਂ ਦਾ ਵੀ ਉੱਲੇਖ ਕੀਤਾ ਹੈ । ਕ੍ਰਿਸ਼ਨ ਦੇ ਪ੍ਰੇਮ ਵਿਚ ਮਸਤ ਗੋਪੀਆਂ ਪੂਰੀ ਤਰ੍ਹਾਂ ਸਮਰਪਿਤ ਹੋ ਕੇ ਇਥੋਂ ਤੀਕ ਕਹਿ ਦਿੰਦੀਆਂ ਹਨ ਕਿ :

ਜੋਬਨ ਰੂਪ ਨਹੀਂ ਤੁਮ ਲਾਇਕ ਤੁਮਕੌਂ ਦੇਤਿ ਲਜਾਤਿ ॥
ਜਿਉਂ ਬਾਰਿਧਿ ਆਗੈ ਜਲ ਕਿਨੁਕਾ ਵਿਨੈ ਕਰਤਿ ਇਹਿ ਭਾਂਤਿ ॥

ਰਾਧਾ ਤੇ ਕ੍ਰਿਸ਼ਨ ਦੇ ਪ੍ਰੇਮ-ਚਿੱਤ੍ਰਣ ਵਿਚ ਤਾਂ ਸੂਰਦਾਸ ਨੇ ਨਗਨ ਕਾਮ-ਕ੍ਰੀੜਾ ਦਾ ਹੀ ਵਰਣਨ ਕਰ ਦਿਤਾ ਹੈ । ਉਦਾਹਰਣ ਲਈ :

ਹਰਖਿ ਪਿਅ ਪ੍ਰੇਮ ਤਿਅ ਅੰਕ ਲੀਨਹੀ ।
ਪ੍ਰਿਆ ਬਿਨ ਵਸਨ ਕਰਿ ਉਲਟਿ ਧਰਿ ਭੁਜਨ ਭਰਿ
ਸੁਰਤਿ ਰਤਿ ਪੂਰਿ ਅਤਿ ਨਿਬਲ ਕੀਨਹੀ ॥
ਆਪਨੇ ਕਰ ਨਖਨਿ ਅਲਕ ਕੁਰਵਾਰਹੀ
ਕਬਹੂੰ ਬਾਂਧੇ ਅਤਿਹਿ ਲਗਤ ਲੌਭਾ ॥
ਕਬਹੂੰ ਮੁਖ ਮੋਰਿ ਚੁੰਬਨ ਦੇਤ ਹਰਖ ਹਵੈ
ਅਧਰ ਭਰਿ ਦਸਨ ਵਹ ਉਨਹਿ ਸੋਭਾ ॥
ਬਹੁਰਿ ਉਪਜਿਉ ਕਾਮ ਰਾਧਿਕਾਪਤਿ ਸਿਆਮ
ਮਗਨ ਰਸ ਤਾਮ ਨਹਿ ਤਨੁ ਸੰਭਾਰੈ ॥
ਸੂਰ ਪ੍ਰਭੂ ਨਵਲ ਨਵਲਾ ਨਵਲ ਕੁੰਜ ਗ੍ਰਿਹ
ਅੰਤ ਨਹਿ ਲਹਤ ਦੋਊ ਰਤਿ ਵਿਹਾਰੈ ॥

ਕਹਿਣ ਦਾ ਭਾਵ ਇਹ ਹੈ ਕਿ ਸੂਰਦਾਸ ਨੇ ਰਾਧਾ, ਗੋਪੀਆਂ ਅਤੇ ਕ੍ਰਿਸ਼ਨ ਦੇ ਪ੍ਰੇਮ-ਵਰਣਨ ਵਿਚ ਸੰਜੋਗ ਸ਼ਿੰਗਾਰ ਦੀ ਬੜੀ ਸਫਲ ਅਭਿਵਿਅੰਜਨਾ ਕੀਤੀ ਹੈ । ਕਿਤੇ ਕਿਤੇ ਇਹ ਸੰਜੋਗ ਬਿਲਕੁਲ ਹੀ ਨਗਨ ਸੰਭੋਗ-ਕ੍ਰੀੜਾ ਦਾ ਰੂਪ ਵੀ ਧਾਰਨ ਕਰ ਗਿਆ ਹੈ ।

ਸ਼ਿੰਗਾਰ ਦੇ ਸੰਜੋਗ ਪੱਖ ਤੋਂ ਇਲਾਵਾ ਇਸ ਦੇ ਵਿਜੋਗ ਪੱਖ ਦਾ ਵੀ ਬੜਾ ਮਾਰਮਿਕ ਅਤੇ ਤਲਸਪਰਸ਼ੀ ਵਰਣਨ ਕੀਤਾ ਗਿਆ ਹੈ । ਕ੍ਰਿਸ਼ਨ ਦੇ ਮਥੁਰਾ-ਗਮਨ ਸਮੇਂ ਤੋਂ ਹੀ ਇਸ ਦਾ ਆਰੰਭ ਹੋ ਜਾਂਦਾ ਹੈ । ਗੋਪੀਆਂ ਮਥੁਰਾ ਜਾ ਨਹੀਂ ਸਕਦੀਆਂ ਤੇ ਕ੍ਰਿਸ਼ਨ ਮਥੁਰਾ ਤੋਂ ਵਾਪਸ ਨਹੀਂ ਆਉਂਦੇ । ਵਿਰਹ ਦੀ ਅੱਗ ਵਿਚ ਗੋਪੀਆਂ ਸੜਦੀਆਂ ਹਨ, ਕ੍ਰਿਸ਼ਨ ਨੂੰ ਕਈ ਸੁਨੇਹੇ ਭੇਜਦੀਆਂ ਹਨ, ਨਿੱਤ-ਪ੍ਰਤਿ ਉਸ ਰਾਹ ਤੇ ਪਲਕਾਂ ਵਿਛਾਉਂਦੀਆਂ ਹਨ. ਜਿਸ ਰਾਹ ਤੋਂ ਕ੍ਰਿਸ਼ਨ ਮਥੁਰਾ ਗਿਆ ਸੀ, ਪਰ ਉਹ ਵਾਪਸ ਪਰਤ ਕੇ ਨਹੀਂ ਆਉਂਦਾ । ਇਥੇ ਸੂਰਦਾਸ ਨੇ ਸ਼ਾਸਤਰਾਂ ਅਨੁਸਾਰ ਗੋਪੀਆਂ ਦੀ ਵਿਰਹ ਦਸ਼ਾ ਦਾ ਬੜਾ ਹੀ ਦਿਲ ਟੁੰਬਵਾਂ ਵਰਣਨ ਕੀਤਾ ਹੈ । ਜਮਨਾ ਤਾਂ ਪਹਿਲਾਂ ਵੀ ਕਾਲੀ ਸੀ ਪਰ ਕ੍ਰਿਸ਼ਨ ਦੇ ਜਾਣ ਮਗਰੋਂ

ਗੋਪੀਆਂ ਨੂੰ ਇਸ ਗੱਲ ਦਾ ਪਹਿਲੀ ਵਾਰ ਅਹਿਸਾਸ ਹੁੰਦਾ ਹੈ। ਉਹ ਸੰਦੇਸ਼ ਭੇਜਦੇ ਹੋਏ ਕਹਿੰਦੀਆਂ ਹਨ।

ਦੇਖਿਆਤਿ ਕਾਲਿੰਦੀ ਅਤਿਕਾਰੀ।
ਅਹੋ ਪਥਿਕ ਕਹਿਉ ਉਨ ਹਰਿ ਸੌਂ
ਭਈ ਵਿਰਹ ਜੁਰ ਕਾਰੀ॥

ਕ੍ਰਿਸ਼ਨ ਦੇ ਵਿਜੋਗ ਵਿਚ ਨੰਦ, ਜਸੋਧਾ, ਗੋਪ, ਗੋਪੀਆਂ ਸਾਰੇ ਹੀ ਆਪਣੀ ਸੁਧ-ਬੁੱਧ ਭੁੱਲ ਗਏ ਹਨ। ਸੰਝ ਵੇਲੇ ਉਨ੍ਹਾਂ ਨੂੰ ਕ੍ਰਿਸ਼ਨ ਦੀ ਬੜੀ ਯਾਦ ਸਤਾਉਂਦੀ ਹੈ। ਇਹੋ ਸਮਾਂ ਹੁੰਦਾ ਸੀ ਜਦ ਉਹ ਗਊਆਂ ਚਰਾ ਕੇ ਆਇਆ ਕਰਦਾ ਸੀ, ਬੰਸਰੀ ਤੇ ਮਿੱਠੀ-ਤਾਨ ਛੇੜਦਾ ਹੁੰਦਾ ਸੀ ਅਤੇ ਕਈ ਪ੍ਰਕਾਰ ਦੀਆਂ ਲੀਲਾਵਾਂ ਕਰਦਾ ਹੁੰਦਾ ਸੀ। ਉਸ ਦੀਆਂ ਗੱਲਾਂ ਕਰ ਕੇ ਸਾਰੀ ਰਾਤ ਗੁਜ਼ਾਰ ਦਿੰਦੇ ਹਨ ਤੇ ਇਸ ਤਰ੍ਹਾਂ ਸਵੇਰ ਹੋ ਜਾਂਦੀ ਸੀ। ਉਨ੍ਹਾਂ ਦੀ ਮਾਰਮਿਕ ਦਸ਼ਾ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ:

ਏਹਿ ਬਿਰਿਆਂ ਬਨ ਤੇਂ ਬਿਰਜ ਆਵਤੇ।
ਦੂਰਹਿ ਤੇ ਵੇ ਬੇਨੁ ਅਧਰ ਧਰਿ ਬਾਰੰਬਾਰ ਬਜਾਵਤੇ॥

ਸੰਜੋਗ ਅਵਸਥਾ ਵਿਚ ਜਿਹੜੀ ਥਾਂ, ਵਸਤਾਂ, ਨਦੀ, ਨਾਲੇ, ਜੰਗਲ-ਬੇਲੇ ਤੇ ਕੁੰਜ-ਬਿਰਛ ਸੁੱਖ ਦਿੰਦੇ ਸਨ ਉਹੀ ਕ੍ਰਿਸ਼ਨ ਦੇ ਵਿਜੋਗ ਵਿਚ ਦੁੱਖ ਦੇਣ ਵਾਲੇ ਬਣ ਗਏ ਹਨ। ਸਾਰਾ ਵਾਤਾਵਰਣ ਸੂਨਾ-ਸੂਨਾ ਤੇ ਉਦਾਸ ਹੋ ਗਿਆ ਹੈ:

ਬਿਨੁ ਗੋਪਾਲ ਬੈਰਨਿ ਭਈ ਕੁੰਜੇ।
ਤਬ ਏਹ ਲਤਾ ਲਗਤਿ ਤਨ ਸੀਤਲ, ਅਬ ਭਈ ਵਿਸਮ ਅਗਨ ਕੀ ਪੂੰਜੈ।
ਵਿਰਥਾ ਬਹਤਿ ਜਮਨਾ ਖਗ ਬੋਲਤ ਵਿਰਥਾ ਕਮਲ ਫੂਲੇਂ ਅਲਿ ਗੁੰਜੇਂ॥
ਪਵਨ ਪਾਨਿ ਘਨਸਾਰਿ ਸੁਮਨ ਦੈ ਦਧਿਸੁਤ ਕਿਰਨ ਭਾਨੁ ਭਈ ਭੁੰਜੈ॥

ਇਸੇ ਤਰ੍ਹਾਂ ਮਧੁਵਨ ਨੂੰ ਸੰਬੋਧਤ ਕਰਦੇ ਹੋਏ ਗੋਪੀਆਂ ਆਖਦੀਆਂ ਹਨ:

ਮਧੁਵਨ ਤੁਮ ਕਤ ਰਹਤ ਹਰੇ।
ਵਿਰਹ ਵਿਜੋਗ ਸਿਆਮ ਸੁੰਦਰ ਕੇ ਠਾਢੇ ਕਿਉਂ ਨ ਜਰੇ।
× × × ×
ਕੌਨ ਕਾਜ ਠਾਢੈ ਰਹੇ ਬਨ ਮੇਂ ਕਾਹੇ ਨ ਉਕਠਿ ਪਰੇ॥

ਵਿਰਹ ਦੀ ਵਿਆਪਕਤਾ ਅਤੇ ਤੀਬਰਤਾ ਨੂੰ ਦਰਸਾਉਣ ਲਈ ਵੱਖ-ਵੱਖ ਰੁੱਤਾਂ ਦਾ ਵਰਣਨ ਭਾਰਤੀ ਕਾਵਿ ਦੀ ਇਕ ਵਿਸ਼ੇਸ਼ ਪਰੰਪਰਾ ਰਹੀ ਹੈ। ਇਸੇ ਪਰੰਪਰਾ ਦਾ ਪਾਲਣ ਕਰਦੇ ਹੋਏ ਸੂਰਦਾਸ ਨੇ ਵਰਖਾ, ਗਰਮੀ ਅਤੇ ਸਰਦੀ ਆਦਿ ਰੁੱਤਾਂ ਦੁਆਰਾ ਗੋਪੀਆਂ ਦੀ ਬਿਰਹ ਭਾਵਨਾ ਦਾ ਬੜਾ ਹਿਰਦੈ ਟੁੰਬਣ ਵਾਲਾ ਵਰਣਨ ਕੀਤਾ ਹੈ। ਉਦਾਹਰਣ ਲਈ.

(1) ਨਿਸਿ ਦਿਨ ਬਰਸਤ ਨੈਨ ਹਮਾਰੇ।

ਸਦਾ ਰਹਿਤ ਬਰਖਾ ਰਿਤੂ ਹਮ ਪਰ
ਜਬ ਤੇ ਸਿਆਮ ਸਿਧਾਰੇ ॥
ਦ੍ਰਿਗ ਅੰਜਨ ਨ ਰਹਤ ਨਿਸਿ ਬਾਸਰ
ਕਰ ਕਪੋਲ ਭਏ ਕਾਰੇ ॥
ਕਚੁੰਕਿ ਪਟ ਸੂਖਤ ਨਹਿੰ ਕਬਹੂ
ਉਰ ਬਿਚ ਬਹਤ ਪਨਾਰੇ ।

(2) ਸਰਦ ਸਮੇਂ ਹੂੰ ਸਿਆਮ ਨ ਆਏ ।
ਕੋ ਜਾਨੇ ਕਾਹੇ ਤੇਂ ਸਜਨੀ ਕਹੂ ਬੈਰਨਿ ਬਿਰਮਾਏ ।

ਇਸੇ ਤਰ੍ਹਾਂ ਸੂਰਦਾਸ ਨੇ ਵਿਰਹ ਦੀ ਅਵਸਥਾ ਵਿਚ ਗੋਪੀਆਂ ਦੀ ਅਭਿਲਾਸ਼ਾ, ਚਿੰਤਾ, ਸਿਮਰਤੀ, ਗੁਣ ਕਥਨ, ਉਦਵੇਗ, ਪ੍ਰਲਾਪ, ਉਨਮਾਦ, ਵਿਆਧਿ, ਜੜਤਾ, ਮੂਰਛਾ ਅਤੇ ਮਰਣ ਆਦਿ ਦਸ਼ਾਵਾਂ ਦਾ ਵੀ ਬੜਾ ਹੀ ਦਿਲ-ਟੁੰਬਵਾਂ ਵਰਣਨ ਕੀਤਾ ਹੈ। ਅੰਤਿਮ ਦੋ ਦਸ਼ਾਵਾਂ ਦੇ ਉਦਾਹਰਣ ਪ੍ਰਸਤੁਤ ਹਨ :

ਮੂਰਛਾ : ਜਬਹਿੰ ਕਹਿਉ ਯੇ ਸਿਆਮ ਨਹੀਂ ।
ਪਰੀ ਮੁਰਛਿ ਧਰਨਿ ਬਿਰਜਬਾਲਾ
ਜੋ ਜਹਾਂ ਰਹੀ ਸੋ ਤਹੀਂ ॥

ਮਰਨ : ਜਬ ਹਰਿ ਗਮਨ ਕਿਉ ਪੂਰਬ ਲੋਂ
ਤਬ ਲਿਖਿ ਜੋਗ ਪਠਾਇਉ ।
ਹਮ ਤੋਂ ਜਰਿ ਜਰਿ ਭਸਮ ਭਈ
ਤੁਮ ਆਨਿ ਮਸਾਨ ਜਗਾਇਉ ॥

ਸੰਖੇਪ ਵਿਚ, ਸੂਰ ਦਾ ਵਿਰਹ ਵਰਣਨ ਹਿੰਦੀ ਦਾ ਹੀ ਨਹੀਂ ਬਲਕਿ ਸਮੁੱਚੇ ਭਾਰਤੀ ਸਾਹਿਤ ਦਾ ਅਦੁੱਤੀ ਖਜ਼ਾਨਾ ਹੈ। ਵਿਰਹ ਦੀਆਂ ਜਿਤਨੀਆਂ ਵੀ ਸੰਭਵ ਦਸ਼ਾਵਾਂ ਹੋ ਸਕਦੀਆਂ ਹਨ, ਸੂਰਦਾਸ ਨੇ ਉਨ੍ਹਾਂ ਸਾਰੀਆਂ ਦਾ ਪ੍ਰਗਟਾਵਾ ਕਰ ਦਿੱਤਾ ਹੈ। ਵਾਤਸੱਲ ਤੇ ਸ਼ਿੰਗਾਰ ਤੋਂ ਇਲਾਵਾ ਕਵੀ ਨੇ ਪ੍ਰਸੰਗ ਅਨੁਸਾਰ ਵੀਰ, ਰੁਦਰ, ਭਿਆਨਕ ਅਤੇ ਕਰੁਣ ਆਦਿ ਰਸਾਂ ਦੀ ਵੀ ਸਫਲ ਯੋਜਨਾ ਕੀਤੀ ਹੈ।

**ਅਲੰਕਾਰ-ਵਿਧਾਨ ;**

ਅਲੰਕਾਰ ਕਾਵਿ ਦੀ ਸੁੰਦਰਤਾ ਵਿਚ ਵਾਧਾ ਕਰਨ ਵਾਲੇ ਸਾਧਨ ਹਨ। ਕੁਝ ਕਵੀ ਕਾਵਿ ਵਿਚ ਚਮਤਕਾਰ ਪੈਦਾ ਕਰਨ ਲਈ ਅਲੰਕਾਰਾਂ ਦਾ ਪ੍ਰਯੋਗ ਕਰਦੇ ਹਨ, ਪਰ ਸੂਰਦਾਸ ਨੇ ਆਪਣੇ ਕਾਵਿ ਵਿਚ ਇਸੇ ਉੱਦੇਸ਼ ਨੂੰ ਲੈ ਕੇ ਕਿਤੇ ਵੀ ਅਲੰਕਾਰਾਂ ਦਾ ਪ੍ਰਯੋਗ ਨਹੀਂ ਕੀਤਾ। ਉਸ ਦੇ ਕਾਵਿ ਦੀ ਕਥਾ ਵਸਤੂ ਬੜੀ ਸੂਖਮ ਹੈ ਤੇ ਉਸੇ ਨੂੰ ਵਿਸਥਾਰ ਦੇਣ ਲਈ ਅਤੇ ਪ੍ਰਭਾਵਸ਼ਾਲੀ ਬਣਾਉਣ ਲਈ ਸੂਰਦਾਸ ਨੇ ਅਲੰਕਾਰਾਂ ਦੀ ਯੋਜਨਾ ਕੀਤੀ ਹੈ। ਉਸਨੇ ਕਿਸੇ ਭਾਵ, ਗੁਣ, ਰੂਪ ਜਾਂ ਕਿਰਿਆ ਦੀ ਤੀਬਰਤਾ ਨੂੰ ਪ੍ਰਗਟਾਉਣ ਲਈ ਅਲੰਕਾਰ ਵਰਤੇ ਹਨ ਨਾ ਕਿ ਕੇਵਲ ਅਲੰਕਾਰ ਪ੍ਰਦਰਸ਼ਨ ਲਈ ਅਲੰਕਾਰਾਂ ਦਾ ਪ੍ਰਯੋਗ

ਕੀਤਾ ਹੈ। ਸੂਰਦਾਸ ਦੀ ਅਲੰਕਾਰ ਯੋਜਤਾ ਦੀ ਵਿਸ਼ੇਸ਼ਤਾ ਬਾਰੇ ਡਾ. ਚੰਦਰ ਭਾਨ ਰਾਵਤ ਲਿਖਦਾ ਹੈ ਕਿ, "ਸੂਰ-ਸਾਹਿਤ ਵਿਚ ਅਲੰਕਾਰ ਪ੍ਰਯੋਗ ਦੀ ਵਿਕਾਸ ਰੇਖਾ ਕਈ ਮੋੜ ਮੁੜਦੀ ਹੈ। ਅਲੰਕਾਰਹੀਨ ਭਾਸ਼ਾ ਦੇ ਪ੍ਰਯੋਗ ਤੋਂ ਚਮਤਕਾਰ ਪੂਰਨ ਅਲੰਕਾਰ ਯੋਜਨਾ ਤਕ ਕਿਤਨੇ ਹੀ ਉਤਾਰ-ਚੜ੍ਹਾ ਇਸ ਵਿਕਾਸ ਰੇਖਾ ਵਿਚ ਮਿਲਦੇ ਹਨ। ਉਪਮਾਨਾਂ ਦੀ ਖੋਜ ਵਿਚ ਕਵੀ ਦੀ ਕਲਪਨਾ ਦੇਸ਼ ਅਤੇ ਕਾਲ ਦੀ ਪਰਿਕਰਮਾ ਕਰਦੀ ਮਿਲਦੀ ਹੈ। ਕਦੇ ਆਕਾਸ਼ ਆਪਣੀ ਸਾਰੀ ਵਿਭੂਤੀ ਲੈ ਕੇ ਸੂਰ ਦੇ ਸਾਹਮਣੇ ਪ੍ਰਗਟ ਹੁੰਦਾ ਹੈ ਤੇ ਕਦੇ ਅਥਾਹ ਸਾਗਰ। ਕਦੇ ਪੁਰਾਣੇ ਉਪਮਾਨਾਂ ਦੀ ਨਵੀਂ ਯੋਜਨਾ ਕਰਦਾ ਹੈ ਤੇ ਕਦੇ ਉਹ ਉਸਨੂੰ ਨਵਾਂ ਰੂਪ ਦੇ ਕੇ ਕਵੀ-ਰੂੜ੍ਹੀਆਂ ਪ੍ਰਤੀ ਵਿਦਰੋਹੀ ਹੋ ਜਾਂਦਾ ਹੈ।"[1]

ਸੰਖੇਪ ਵਿਚ ਸੂਰਦਾਸ ਨੇ ਅਲੰਕਾਰਾਂ ਦੀ ਜਿਹੜੀ ਵਰਤੋਂ ਕੀਤੀ ਹੈ ਉਹ ਕੇਵਲ ਸੰਜਮ ਪੂਰਨ ਹੀ ਨਹੀਂ ਹੈ ਸਗੋਂ ਭਾਵਾਂ ਦਾ ਅਨੁਸਰਨ ਕਰਨ ਵਾਲੀ ਵੀ ਹੈ। ਉਸ ਦੇ ਅਲੰਕਾਰ ਗਿਣੇ-ਗਿਣਾਏ ਅਤੇ ਬੜੇ ਸਪਸ਼ਟ ਹਨ। ਉਸਨੇ ਰੂਪਕ, ਉਪਮਾ, ਰੂਪਕਾਤਿਸ਼ਿ-ਯੋਕਤੀ, ਉਤਪ੍ਰੇਖਿਆ, ਅਨੁਪ੍ਰਾਸ, ਯਮਕ, ਤੇ ਸਲੇਸ ਆਦਿ ਅਲੰਕਾਰਾਂ ਪ੍ਰਤੀ ਆਪਣਾ ਵਿਸ਼ੇਸ਼ ਪ੍ਰੇਮ ਪ੍ਰਗਟ ਕੀਤਾ ਹੈ। ਹੋਰ ਕਈ ਅਲੰਕਾਰ ਵੀ ਉਸ ਦੇ ਕਾਵਿ ਵਿਚ ਵੇਖਣ ਨੂੰ ਮਿਲ ਜਾਂਦੇ ਹਨ, ਪਰ ਪ੍ਰਧਾਨਤਾ ਇਨ੍ਹਾਂ ਹੀ ਅਲੰਕਾਰਾਂ ਦੀ ਹੈ।

ਅਨੁਪ੍ਰਾਸ ਤੇ ਯਮਕ ਦੋ ਪ੍ਰਸਿੱਧ ਅਲੰਕਾਰ ਹਨ। ਇਨ੍ਹਾਂ ਵਿਚ ਸ਼ਬਦਾਂ ਦਾ ਚਮਤਕਾਰ ਹੈ। ਸੂਰਦਾਸ ਬਹੁਤ ਵੱਡਾ ਸ਼ਬਦ ਸ਼ਿਲਪੀ ਸੀ। ਉਸਨੇ ਅਨੁਪ੍ਰਾਸ ਦੇ ਕਈ ਭੇਦਾਂ ਦਾ ਅਤੇ ਯਮਕ ਦਾ ਬੜਾ ਹੀ ਸੁੰਦਰ ਪ੍ਰਯੋਗ ਕੀਤਾ ਹੈ। ਉਦਾਹਰਣ ਲਈ :

ਛੇਕਾਨੁਪ੍ਰਾਸ :

ਚਪਲਾ ਅਤਿ ਚਮਚਮਾਤ ਬਿਰਜ ਜਨ ਅਤਿ ਡਰਾਤ ॥

ਵਿਰਤੀ ਅਨੁਪ੍ਰਾਸ :

(1) ਕਰ ਕੰਚਨ ਕੰਚਨ ਥਾਰ ਮੰਗਲ ਸਾਜ ਲਿਏ ॥

(2) ਵਿਲਸਤ ਵਿਪਿਨ ਵਿਲਾਸ, ਵਿਵਿਧ ਵਰ ਵਾਰਿਸ ਵਦਨ ਵਿਕਸ ਸਚੁਪਾਏ ॥

ਲਾਟਾਨੁਪ੍ਰਾਸ :

ਕਮਲ ਨੈਨ ਕੇ ਕਮਲ ਵਦਨ ਪਰ ਵਾਰਿਜ ਵਾਰਿਜ ਵਾਰਿ ॥

ਇਨ੍ਹਾਂ ਉਦਾਹਰਣਾਂ ਵਿਚ, ਪ੍ਰਯੁਕਤ ਸ਼ਬਦਾਵਲੀ ਵਿਚ ਇਕ ਸੁਭਾਵਿਕ ਪ੍ਰਵਾਹ ਹੈ ਜਿਹੜਾ ਇਹ ਸਿੱਧ ਕਰਦਾ ਹੈ ਕਿ ਕਵੀ ਨੂੰ ਸ਼ਬਦਾਂ ਪਿੱਛੇ ਦੌੜਨਾ ਨਹੀਂ ਪਿਆ। ਸ਼ਬਦ ਤਾਂ ਆਪਣੇ ਆਪ ਕਵੀ ਦੇ ਸ਼ਾਸਨ ਵਿਚ ਭਾਵਾਂ ਨਾਲ ਸਜੁੰਗਤ ਹੋ ਗਏ ਹਨ। ਇਸੇ ਤਰ੍ਹਾਂ ਯਮਕ ਵੀ ਸ਼ਬਦਾਂ ਵਿਚ ਚਮਤਕਾਰ ਉਤਪੰਨ ਕਰਨ ਵਾਲਾ ਇਕ ਸ਼ਬਦ ਅਲੰਕਾਰ ਹੈ ਤੇ ਸੂਰਦਾਸ ਨੇ ਇਸਦੀ ਵਰਤੋਂ ਵੀ ਬੜੀ ਕੁਸ਼ਲਤਾ ਨਾਲ ਕੀਤੀ ਹੈ। ਸ੍ਰੀ ਕ੍ਰਿਸ਼ਨ ਦਾ ਪਰਮ ਮਿੱਤਰ ਊਧੋ ਉਸ ਦਾ ਸੁਨੇਹਾ ਲੈ ਕੇ ਗੋਪੀਆਂ ਨੂੰ 'ਯੋਗ' ਦਾ ਉਪਦੇਸ਼ ਦੇਣ ਆਉਂਦਾ ਹੈ। ਗੋਪੀਆਂ ਤਾਂ ਪਹਿਲਾਂ ਹੀ ਉਸ ਦੇ ਵਿਜੋਗ ਕਾਰਨ ਵਿਰਹ ਦੀ ਅੱਗ ਵਿਚ ਤਪ

[1]ਡਾ. ਰਾਵਤ, ਸੂਰ ਸਾਹਿਤ : 'ਨਵ ਮੂਲਾਂਕਣ', ਪੰਨਾ 466

ਰਹੀਆਂ ਹਨ, ਉਪਰੋਂ ਯੋਗ-ਸਾਧਨਾ ਦੀ ਚਰਚਾ ਸੁਣ ਕੇ ਉਹ ਹੋਰ ਵੀ ਮੱਚ ਪੈਂਦੀਆਂ ਹਨ। ਯਮਕ ਅਲੰਕਾਰ ਦੀ ਵਰਤੋਂ ਕਰਦੇ ਹੋਏ ਸੂਰਦਾਸ ਨੇ ਜਿਥੇ ਸਗੁਣ ਉਪਾਸਨਾ ਨੂੰ ਸ੍ਰੇਸ਼ਠ ਦਸਿਆ ਹੈ ਉਥੇ ਗੋਪੀਆਂ ਦੇ ਪ੍ਰੇਮ ਅਗੇ ਯੋਗ-ਸਾਧਨਾ ਨੂੰ ਨਿਖਿੱਧ ਵੀ ਕਰ ਦਿੱਤਾ ਹੈ। ਗੋਪੀਆਂ ਸਪਸ਼ਟ ਸ਼ਬਦਾਂ ਵਿਚ ਊਧੋ ਨੂੰ ਆਖਦੀਆਂ ਹਨ :

ਊਧ ਜੋਗ ਜੋਗ ਹਮ ਨਾਹੀਂ।
ਅਬਲਾ ਸਾਰ ਗਿਆਨ ਕਹਾ ਜਾਨੈਂ
ਕੈਸੇ ਧਿਆਨ ਧਰਾਹੀਂ ॥

ਉਪਰੋਕਤ ਉਦਾਹਰਣ ਵਿਚ ਜੋਗ ਸ਼ਬਦ ਦੀ ਦੋ ਵਾਰ ਵਰਤੋਂ ਕੀਤੀ ਗਈ ਹੈ, ਪਰ ਇਨ੍ਹਾਂ ਦੇ ਅਰਥਾਂ ਵਿਚ ਅੰਤਰ ਹੈ। ਦੂਜੇ ਪਾਸੇ ਸਲੇਸ ਅਲੰਕਾਰ ਵਿਚ ਸ਼ਬਦ ਤਾਂ ਇਕੋ ਹੀ ਹੁੰਦਾ ਹੈ ਪਰ ਉਸਦੇ ਅਰਥ ਵੱਖ-ਵੱਖ ਹੁੰਦੇ ਹਨ। ਉਦਾਹਰਣ ਲਈ :

ਹੇਮ ਜੂਹੀ ਹੈ ਨ ਸੰਗ ਰਹੇ ਦਿਨ ਪਸਚਾਤ।
ਕੁਮੁਦਨੀ ਸੰਗ ਜਾਹੁ ਕਰਕੇ ਕੇਸਰੀ ਗਾਤ ॥

ਹੇਮ ਜੂਹੀ ਨੂੰ ਹੀ ਸੋਨ ਜੂਹੀ ਵੀ ਕਹਿੰਦੇ ਹਨ ਸਲੇਸ ਅਨੁਸਾਰ ਇਸ ਦਾ ਇਕ ਅਰਥ ਤਾਂ ਫੁੱਲ ਦਾ ਨਾਂ ਹੈ ਤੇ ਦੂਜਾ ਅਰਥ ਇਸ ਪ੍ਰਕਾਰ ਹੋਇਆ :

ਸੋ = ਉਹ; ਨ = ਨਹੀਂ
ਜੂ = ਜੋ; ਹੀ = ਹਿਰਦਾ

ਅਰਥਾਤ—ਮੈਂ ਉਹ ਨਹੀਂ ਹਾਂ ਜਿਸ ਨੂੰ ਤੂੰ ਆਪਣੇ ਹਿਰਦੇ ਵਿਚ ਰਖਦਾ ਹੈਂ। ਇਸੇ ਤਰ੍ਹਾਂ ਕੇਸਰੀ ਦਾ ਇਕ ਅਰਥ ਕੇਸਰੀ ਰੰਗ ਵਾਲਾ ਤੇ ਦੂਜਾ ਅਰਥ ਸ਼ੇਰ ਹੈ। ਕੁਮੁਦਨੀ ਸ਼ਬਦ ਦੇ ਵੀ ਦੋ ਅਰਥ ਹਨ। ਪਹਿਲੇ ਅਰਥ ਅਨੁਸਾਰ ਇਹ ਇਕ ਫੁੱਲ ਦਾ ਨਾਂ ਹੋਇਆ ਤੇ ਦੂਜੇ ਅਰਥ ਅਨੁਸਾਰ ਇਹ ਇਕ ਬੁਰਾ ਨਸ਼ਾ ਹੈ। ਪਰ ਸੂਰਦਾਸ ਨੇ ਸਲੇਸ ਅਲੰਕਾਰ ਦੀ ਅਧਿਕ ਵਰਤੋਂ ਸਾਹਿਤ ਲਹਰੀ ਦੇ ਦ੍ਰਿਸ਼ਟਕੂਟ ਪਦਾਂ ਵਿਚ ਹੀ ਕੀਤੀ ਹੈ।

ਸ਼ਬਦ-ਅਲੰਕਾਰਾਂ ਤੋਂ ਇਲਾਵਾ ਸੂਰਦਾਸ ਨੇ ਅਰਥ ਅਲੰਕਾਰਾਂ ਦੀ ਵੀ ਬੜੀ ਸਫਲ ਯੋਜਨਾ ਕੀਤੀ ਹੈ। ਅਜਿਹੇ ਅਲੰਕਾਰਾਂ ਵਿਚੋਂ ਉਪਮਾ, ਰੂਪਕ, ਉਤਪ੍ਰੇਖਿਆ ਅਤੇ ਵਿਅੰਗ-ਉਕਤੀ ਆਦਿ ਅਧਿਕ ਵਰਤੇ ਗਏ ਹਨ। ਕ੍ਰਿਸ਼ਨ ਦੀ ਅਦੁੱਤੀ ਸੁੰਦਰਤਾ ਨੂੰ ਵਧੇਰੇ ਪ੍ਰਭਾਵਸ਼ਾਲੀ ਬਣਾਉਣ ਲਈ ਉਪਮਾ ਅਲੰਕਾਰ ਵਰਤਿਆ ਗਿਆ ਹੈ, ਜਿਵੇਂ ਕਿ :

(1) ਲੋਚਨ ਟੇਕ ਪਰੇ ਜਿਸੁ ਜੈਸੇ।
(2) ਸ੍ਰਵਨ ਕੁੰਡਲ ਗੰਡ ਮੰਡਲ ਉਦਿਤ ਜਿਉਂ ਰਵਿ ਭੋਰ ॥
(3) ਸਿਆਮ ਭਏ ਰਾਧਾ ਬਸ ਐਸੇ।
ਚਾਤਕ ਸਵਾਤਿ ਚਕੋਰ ਚੰਦ੍ਰ ਜਿਉਂ ਚੱਕ੍ਰਵਾਕ ਰਵਿ ਜੈਸੇ ॥

ਰੂਪਕ ਅਲੰਕਾਰ ਦੁਆਰਾ ਕਵੀ ਨੇ ਗੋਪੀਆਂ ਦੇ ਵਿਰਹ ਦਾ ਬੜਾ ਹੀ ਦਿਲ ਟੁੰਬਵਾਂ ਚਿੱਤ੍ਰਣ ਪੇਸ਼ ਕੀਤਾ ਹੈ। ਊਧੋ ਨੂੰ ਗੋਪੀਆਂ ਆਖਦੀਆਂ ਹਨ ਕਿ ਅਸੀਂ ਤਾਂ ਪਹਿਲਾਂ ਹੀ ਯੋਗ ਧਾਰਨ ਕਰਨ ਕਰ ਲਿਆ ਹੈ, ਤੈਨੂੰ ਉਪਦੇਸ਼ ਦੇਣ ਦੀ ਲੋੜ ਨਹੀਂ।

ਉਹ ਕਹਿੰਦੀਆਂ ਹਨ :

ਊਧੋ ਕਰਿ ਰਹੀ ਹਮ ਜੋਗ ।
ਸੀਸ ਸੇਲੀ ਕੇਸ ਮੁਦਰਾ ਕਨਕ ਵੀਗੀ ਵੀਰ ।
ਵਿਰਹ ਭਸਮ ਚਢਾਇ ਬੈਠੀ ਸਹਿਜ ਕੰਥਾ ਚੀਰ ॥
ਹਿਰਦੈ ਸੀਂਗੀ ਟੇਰ ਮੁਰਲੀ ਨੈਨ ਖੱਪਰ ਹਾਥ ॥
ਚਾਹਤੇ ਹਰਿ ਦਰਸ ਭੀਕਸ਼ਾ ਦੇਹਿ ਦੀਨਾ ਨਾਥ ॥

ਅਰਥ ਚਮਤਕਾਰ ਦੇ ਕੁਝ ਉਦਾਹਰਣ ਉਤਪ੍ਰੇਖਿਆ ਦੇ ਪ੍ਰਯੋਗ ਵਿਚ ਵੀ ਮਿਲਦੇ ਹਨ । ਇਸ ਵਿਚ ਕਵੀ ਕੁਝ ਨਵੇਂ ਤੇ ਮੌਲਿਕ ਪਰ ਜਾਣੇ-ਪਛਾਣੇ ਅਪ੍ਰਸਤੁਤਾਂ ਦੀ ਯੋਜਨਾ ਕਰਦਾ ਹੈ । ਉਦਾਹਰਣ ਲਈ, ਕ੍ਰਿਸ਼ਨ ਦੇ ਵਿਜੋਗ ਵਿਚ ਬਿਰਜ ਦੇ ਸਾਰੇ ਬਿਰਛ ਜਿਵੇਂ ਯੋਗੀ ਬਣ ਗਏ ਹੋਣ; ਇਸੇ ਤਰ੍ਹਾਂ ਕ੍ਰਿਸ਼ਨ ਦੇ ਵਿਜੋਗ ਵਿਚ ਇਕ ਗੋਪੀ ਨੂੰ ਸੁਪਨਾ ਆਉਂਦਾ ਹੈ ਕ੍ਰਿਸ਼ਨ ਆ ਗਿਆ ਹੈ । ਉਹ ਹੜਬੜਾ ਕੇ ਉਠਦੀ ਹੈ ਤੇ ਸਾਰਾ ਸੁਪਨਾ ਟੁੱਟ ਜਾਂਦਾ ਹੈ । ਇਸ ਘਟਨਾ ਦੀ ਤੁਲਨਾ ਕਵੀ ਨੇ ਚੱਕਵੀ ਦੀ ਉਸ ਦਸ਼ਾ ਨਾਲ ਕੀਤੀ ਹੈ ਜਿਹੜੀ ਪਾਣੀ ਵਿਚ ਆਪਣੀ ਪਰਛਾਂਈ ਵੇਖ ਕੇ ਉਸਨੂੰ ਆਪਣਾ ਪ੍ਰੀਤਮ ਸਮਝਦੀ ਹੈ ਤੇ ਜਿਉਂ ਹੀ ਹਵਾ ਚਲਦੀ ਹੈ ਤਾਂ ਪਾਣੀ ਚੰਚਲ ਹੋ ਜਾਂਦਾ ਹੈ ਤੇ ਉਸਦੀ ਪਰਛਾਈਂ ਵੀ ਲੁਪਤ ਹੋ ਜਾਂਦੀ ਹੈ । ਗੋਪੀ ਦੀ ਇਸ ਦਸ਼ਾ ਦਾ ਵਰਣਨ ਕਰਦੇ ਹੋਏ ਸੂਰਦਾਸ ਲਿਖਦਾ ਹੈ ਕਿ :

ਹਮ ਕੋ ਸਪਨੇ ਮੇਂ ਹੂੰ ਸੋਚ ।
ਜਾ ਦਿਨ ਤੇਂ ਬਿਛੁਰੇ ਨੰਦ ਨੰਦਨ
ਤਾ ਦਿਨ ਤੇਂ ਇਹ ਪੋਚ ॥
ਮਨੋਂ ਗੋਪਾਲ ਆਏ ਮੇਰੇ ਘਰ
ਹੰਸਿ ਕਰੀ ਭੁਜਾ ਗਹੀ ।
ਕਹਾ ਕਰੋਂ ਬੈਰਿਨ ਭਈ ਨਿੰਦਿਆ
ਨਿਮਿਖ ਨਾ ਔਰ ਰਹੀ ॥
ਜਿਉਂ ਚਕਈ ਪ੍ਰਤਿਬਿੰਬ ਦੇਖਿ ਕੇਂ
ਆਨੰਦੇ ਪਿਅ ਜਾਨਿ ॥
ਸੂਰ ਪਵਨ ਮਿਲਿ ਨਿਠੁਰ ਵਿਧਾਤਾ
ਚਪਲ ਕਿਉ ਜਲ ਆਨਿ ॥

ਪ੍ਰੇਮ ਦੀ ਤੀਬਰਤਾ ਨੂੰ ਵਿਅੰਜਿਤ ਕਰਨ ਲਈ ਸੂਰਦਾਸ ਨੇ ਸੰਦੇਹ ਅਲੰਕਾਰ ਦੀ ਬੜੀ ਸਫਲਤਾ ਨਾਲ ਵਰਤੋਂ ਕੀਤੀ ਹੈ । ਰਾਧਾ ਨੇ ਅਕਾਸ਼ ਵਿਚ ਕਾਲੇ-ਕਾਲੇ ਬੱਦਲ, ਬਗਲਿਆਂ ਦੀ ਪੰਕਤੀ, ਇੰਦਰ ਧਨੁੱਖ, ਬਿਜਲੀ ਦੀ ਚਮਕ ਅਤੇ ਬੱਦਲਾਂ ਦੀ ਗੜਗੜਾਹਟ ਵੇਖੀ । ਉਸਨੂੰ ਇਹ ਸੰਦੇਹ ਹੋਇਆ ਕਿ ਇਹ ਬੱਦਲ ਕ੍ਰਿਸ਼ਨ ਤਾਂ ਨਹੀਂ, ਬਗਲਿਆਂ ਦੀ ਪੰਕਤੀ ਕਿਤੇ ਬਨਮਾਲਾ ਅਤੇ ਇੰਦਰ ਧਨੁੱਖ ਮੋਰ ਮੁਕਟ ਤਾਂ ਨਹੀਂ, ਬਿਜਲੀ ਦੀ ਚਮਕ

ਉਸਦਾ ਪੀਤਾਂਬਰ ਅਤੇ ਗੜਗੜਾਹਟ ਕਿਤੇ ਪੈਰਾਂ ਵਿਚ ਪਾਏ ਨੂਪੁਰਾਂ ਦੀ ਆਵਾਜ਼ ਤਾਂ ਨਹੀਂ । ਉਹ ਆਪਣਾ ਸੰਦੇਹ ਇਕ ਸਖੀ ਨੂੰ ਦੱਸਦੀ ਹੈ :

ਕੰਧਰ ਕੌ ਧਰ—ਮੇਰੂ ਸਖੀ ਰੀ ।
ਕੀ ਸੁਕ ਸੀਪਿਜ ਕੀ ਬਗ ਪੰਗਤਿ
ਕੀ ਮਯੂਰ ਕੀ ਪੀੜ ਪਖੀ ਰੀ ॥
ਕੀ ਸੁਰਚਾਪ ਕਿਧੋਂ ਬਨ ਮਾਲਾ
ਤੜਿਤ ਕਿਧੋਂ ਪਟ ਪੀਤ ॥
ਕਿਧੋਂ ਮੰਦ ਗਰਜਨਿ ਜਲਧਰ ਕੀ
ਪਰ ਨੂਪੁਰ ਰਵਨੀਤ ॥
ਕੀ ਜਲਧਰ ਕੀ ਸਿਆਮ ਸੁਭਗ ਤਨ
ਇਹੈ ਭੇਰ ਤੇ ਸੋਚਤਿ ॥
ਸੂਰ ਸਿਆਮ ਰਸਭਰੀ ਰਾਧਿਕਾ
ਉਮੰਗਿ ਉਮੰਗਿ ਰਸ ਮੋਚਤੀ ॥

ਇਸੇ ਤਰ੍ਹਾਂ ਭਾਵਾਂ ਦੀ ਤੀਬਰਤਾ ਤੇ ਪ੍ਰਬਲਤਾ ਲਈ ਸੂਰਦਾਸ ਨੇ ਵਿਅਤਿਰੇਕ, ਅਪਨਹੁਤੀ, ਦੀਪਕ, ਨਿਰਦਸ਼ਨਾ ਅਤੇ ਹੋਰ ਕਈ ਅਰਥ ਅਲੰਕਾਰਾਂ ਦਾ ਪ੍ਰਯੋਗ ਕੀਤਾ ਹੈ । ਸੂਰਦਾਸ ਦੀ ਅਲੰਕਾਰ ਯੋਜਨਾ ਬੜੀ ਸੁਭਾਵਿਕ ਤੇ ਪ੍ਰਵਾਵਸ਼ਾਲੀ ਹੈ । ਕ੍ਰਿਸ਼ਨ, ਰਾਧਾ, ਗੋਪ-ਗੋਪੀਆਂ ਅਤੇ ਕ੍ਰਿਸ਼ਨ ਦੀਆਂ ਲੀਲਾਵਾਂ ਨਾਲ ਸਬੰਧਤ ਥਾਂ, ਪਸ਼ੂ-ਪੰਛੀ ਨਦੀ-ਨਾਲੇ ਜੰਗਲ-ਬੇਲੇ ਸਾਰਿਆਂ ਨਾਲ ਕਵੀ ਦੀ ਅਨੁਭੂਤੀ ਇਤਨੀ ਤੀਬਰ ਤੇ ਗੰਭੀਰ ਸੀ ਕਿ ਉਨ੍ਹਾਂ ਦੀ ਅਭਿਵਿਅੰਜਨਾ ਲਈ ਸ਼ਬਦ ਅਤੇ ਅਰਥ ਬਹੁਤ ਪਿੱਛੇ ਰਹਿ ਗਏ । ਇਸੇ ਲਈ ਆਪਣੀ ਅਨੁਭੂਤੀ ਨੂੰ ਪੂਰਨਤਾ ਪ੍ਰਦਾਨ ਕਰਨ ਲਈ ਕਵੀ ਨੇ ਅਲੰਕਾਰਾਂ ਦੀ ਵਰਤੋਂ ਕੀਤੀ ਹੈ । ਇਹ ਅਲੰਕਾਰ ਕਵੀ ਦੀ ਭਾਵਾਨੁਭੂਤੀ ਨਾਲ ਬਿਲਕੁਲ ਢੁੱਕਦੇ ਹਨ । ਸੂਰਦਾਸ ਦੇ ਸਾਰੇ ਕਾਵਿ ਵਿਚ ਇਕ ਵੀ ਅਲੰਕਾਰ ਬੋਲੋੜਾ ਤੇ ਵਾਧੂ ਨਹੀਂ ਵਰਤਿਆ ਗਿਆ ।

**ਭਾਸ਼ਾ :**

ਸੂਰਦਾਸ ਭਾਸ਼ਾ ਅਤੇ ਸ਼ਬਦਾਂ ਦਾ ਜਾਦੂਗਰ ਸੀ । ਉਸ ਤੋਂ ਪਹਿਲਾਂ ਬਿਰਜ ਭਾਸ਼ਾ ਵਿਚ ਜਿਹੜੀ ਸਾਹਿਤ ਰਚਨਾ ਹੋਈ, ਉਹ ਭਾਸ਼ਾ ਨਾ ਤਾਂ ਟਕਸਾਲੀ ਸੀ ਅਤੇ ਨਾ ਹੀ ਉਸਨੂੰ ਸਾਹਿਤਿਕ ਕਿਹਾ ਜਾ ਸਕਦਾ ਸੀ । ਇਸ ਦਾ ਕਾਰਨ ਇਹ ਹੈ ਕਿ ਉਸ ਤੋਂ ਪਹਿਲਾਂ ਸਾਹਿਤ ਲਈ ਜਿਹੜੀ ਭਾਸ਼ਾ ਵਰਤੀ ਜਾਂਦੀ ਸੀ ਉਹ ਸ਼ੁੱਧ ਅਤੇ ਸਾਹਿਤਿਕ ਬਿਰਜ ਭਾਸ਼ਾ ਨਹੀਂ ਸੀ ਸਗੋਂ ਅਪਭ੍ਰੰਸ਼ ਅਤੇ ਡਿੰਗਲ ਦਾ ਮਿਲਾ-ਜੁਲਾ ਰੂਪ ਸੀ । ਉਹ ਇਕ ਤਰ੍ਹਾਂ ਸਧੁੱਕੜੀ ਜਾਂ ਖਿਚੜੀ ਭਾਸ਼ਾ ਸੀ । ਪਰ ਸੂਰਦਾਸ ਨੇ ਸਭ ਤੋਂ ਪਹਿਲਾਂ ਬਿਰਜ ਭਾਸ਼ਾ ਨੂੰ ਸਾਹਿਤਿਕ ਰੂਪ ਦਿਤਾ । ਕੋਮਲ ਪਦਾਵਲੀ ਦੇ ਨਾਲ ਨਾਲ ਸੂਰਦਾਸ ਦੀ ਬਿਰਜ ਭਾਸ਼ਾ ਸੁਭਾਵਿਕ, ਪ੍ਰਵਾਹਸ਼ੀਲ, ਸਜੀਵ ਅਤੇ ਭਾਵਾਂ ਦੇ ਅਨੁਰੂਪ ਹੈ ।

ਬਿਰਜ-ਮੰਡਲ ਵਿਚ ਲੋਕ-ਵਿਵਹਾਰ ਲਈ ਜਿਹੜੀ ਭਾਸ਼ਾ ਬੋਲੀ ਜਾਂਦੀ ਸੀ, ਉਸਨੂੰ

ਆਧਾਰ ਬਣਾ ਕੇ ਸੰਸਕ੍ਰਿਤ ਦੇ ਤੱਤਸਮ ਸ਼ਬਦਾਂ ਦਾ ਉਸ ਵਿਚ ਪ੍ਰਯੋਗ ਕਰਕੇ ਸੂਰਦਾਸ ਨੇ ਬਿਰਜ ਭਾਸ਼ਾ ਨੂੰ ਸ਼ੁੱਧ ਸਾਹਿਤਿਕ ਭਾਸ਼ਾ ਬਣਾ ਦਿਤਾ। ਇਸ ਸਬੰਧ ਵਿਚ ਡਾ. ਮੁਨਸ਼ੀ ਰਾਮ ਸ਼ਰਮਾ ਲਿਖਦਾ ਹੈ ਕਿ, "ਸੂਰਦਾਸ ਦੀ ਬਿਰਜ ਭਾਸ਼ਾ ਵੈਸ਼ਣਵ ਧਰਮ ਦੀ ਸੰਦੇਸ਼ ਵਾਹਿਨੀ ਬਣ ਕੇ ਇਕ ਪਾਸੇ ਤਾਂ ਉਹ ਬੰਗਾਲ, ਬਿਹਾਰ, ਗੁਜਰਾਤ ਤੇ ਮਹਾਰਾਸ਼ਟਰ ਵਿਚ ਆਦਰ-ਸਤਿਕਾਰ ਦੇ ਯੋਗ ਹੋਈ ਤੇ ਦੂਜੇ ਪਾਸੇ ਆਪਣੀ ਕੋਮਲਤਾ ਦੇ ਕਾਰਨ ਅਵਧ, ਪੰਜਾਬ ਅਤੇ ਦੱਖਣ ਦੇ ਕਵੀਆਂ ਦਾ ਕੰਠਹਾਰ ਬਣੀ। ਸੂਰ ਦੀ ਇਸ ਬਿਰਜ ਭਾਸ਼ਾ ਨੇ ਇਸ ਦੇਸ਼ ਵਿਚ ਲਗਭਗ ਚਾਰ ਸੌ ਸਾਲ ਤਕ ਲੋਕਾਂ ਦੀ ਜ਼ਬਾਨ ਤੇ ਰਾਜ ਕੀਤਾ ਹੈ।[1]

ਬਿਰਜ ਭਾਸ਼ਾ ਨੂੰ ਸਾਹਿਤਿਕ ਰੂਪ ਦੇਣ ਲਈ ਅਤੇ ਇਸਦਾ ਸਬੰਧ ਸੰਸਕ੍ਰਿਤ ਭਾਸ਼ਾ ਦੀ ਪਰੰਪਰਾ ਨਾਲ ਜੋੜਨ ਲਈ ਸੂਰਦਾਸ ਨੇ ਸੰਸਕ੍ਰਿਤ ਦੇ ਪ੍ਰਚਲਿਤ ਤੱਤਸਮ ਸ਼ਬਦਾਂ ਦਾ ਵਧੇਰੇ ਪ੍ਰਯੋਗ ਕੀਤਾ ਹੈ, ਜਿਵੇਂ ਕਿ :

(1) ਗਿਰਿਧਰ ਬਿਰਜਧਰ ਮਾਧਵ ਮੁਰਲੀਧਰ ਧਰਨੀਧਰ ਪੀਤਾਂਬਰਧਰ।
ਸੰਖ ਚੱਕ੍ਰਧਰ ਗਦਾ ਪਦਮਧਰ ਸੀਸ ਮੁਕੁਟਧਰ ਅਧਰ ਸੁਧਾਧਰ॥
ਕੰਬੁ ਕੰਠਧਰ ਕੌਸਤੁਭ ਮਨਿਧਰ ਬਨਮਾਲਾਧਰ ਮੁਕਤਮਾਲਧਰ।
ਸੂਰਦਾਸ ਪ੍ਰਭੂ ਗੋਪ ਵੇਸਧਰ ਕਾਲਿਫਨ ਪਰ ਚਰਨ ਕਮਲਧਰ॥

(2) ਨਲਿਨਿ ਪਰਾਗ ਮੇਘ ਮਾਧੁਰਿ ਸੋਂ ਮੁਕੁਲਿਤ ਅੰਬ ਕਦੰਬ॥
ਮੁਨਿ ਮਨ ਮਧੁਪ ਸਦਾ ਰਸ ਲੋਭਿਤ ਸੇਵਤ ਅਜ ਸਿਵ ਅੰਬ॥

ਇਨ੍ਹਾਂ ਉਦਾਹਰਣਾਂ ਵਿਚ ਮਾਧਵ, ਕੰਠ, ਸੰਖ, ਵੇਸ਼, ਪਰਾਗ, ਮੇਘ, ਮਧੁਪ, ਗਿਰਿ, ਪੀਤਾਂਬਰ, ਕੌਸਤੁਭ, ਕੰਦਬ ਅਤੇ ਕੰਬੁ ਆਦਿ ਸੰਸਕ੍ਰਿਤ ਦੇ ਸ਼ੁੱਧ ਤੱਤਸਮ ਸ਼ਬਦ ਹਨ। ਤੱਤਸਮ ਸ਼ਬਦਾਂ ਤੋਂ ਇਲਾਵਾ ਸੂਰਦਾਸ ਨੇ ਤਦਭਵ ਸ਼ਬਦਾਂ ਦੀ ਵੀ ਵਰਤੋਂ ਕੀਤੀ ਹੈ। ਇਹ ਤਦਭਵ ਸ਼ਬਦ ਉਸ ਸਮੇਂ ਜਨ ਸਾਧਾਰਨ ਵਿਚ ਬੜੇ ਪ੍ਰਚਲਿਤ ਸਨ। ਉਦਾਹਰਣ ਲਈ :

ਲਰਿਕ ਸਲੋਰੀ = ਲੜਕਪਨ; ਛਾਕ = ਮੱਠਾ ਜਾਂ ਨਾਸਤਾ,

ਮੋੜਾ = ਛੋਟਾ ਬੱਚਾ; ਝਾਰੀ = ਲੋਟਾ; ਬੋਦੇ = ਗਿੱਲੇ, ਭਿੱਜੇ ਹੋਏ; ਜਾਖ = ਪੂਜਾ; ਪੈਂਡੇ = ਰਸਤੇ; ਅਵਸੇਰ = ਦੇਰ ਅਤੇ ਸਰਬਾ = ਮਿੱਟੀ ਦਾ ਭਾਂਡਾ ਆਦਿ ਨੂੰ ਲਿਆ ਜਾ ਸਕਦਾ ਹੈ।

ਸੂਰਦਾਸ ਨੇ ਬਿਰਜ ਭਾਸ਼ਾ ਨੂੰ ਨਾ ਕੇਵਲ ਸਾਹਿਤਿਕ ਰੂਪ ਪ੍ਰਦਾਨ ਕੀਤਾ ਬਲਕਿ ਇਸਨੂੰ ਵਿਅਪਾਕ ਬਣਾਉਣ ਲਈ ਵਿਦੇਸੀ ਭਾਸ਼ਾ ਦੇ ਪ੍ਰਸਿੱਧ ਤੇ ਪ੍ਰਚਲਿਤ ਸਬਦਾਂ ਦਾ ਵੀ ਖੁਲ੍ਹ ਕੇ ਪ੍ਰਯੋਗ ਕੀਤਾ। ਉਸ ਦੀ ਭਾਸ਼ਾ ਵਿਚ ਫ਼ਾਰਸੀ ਸਬਦਾਂ ਦੀ ਕਈ ਥਾਂ ਤੇ ਬੜੀ ਢੁਕਵੀਂ ਵਰਤੋਂ ਹੋਈ ਹੈ। ਉਦਾਹਰਣ ਲਈ-ਖਸਮ, ਜਵਾਬ, ਸਜਾ, ਬਖਸੌ, ਮਵਾਸ, ਮਸੱਕਤ, ਖਬਾਸ, ਸਰਤਾਜ, ਦਾਮਨਗੀਰ, ਮੁਹਕਮ, ਬਾਜ, ਨਫਾ, ਨਾਹਕ, ਖਿਆਲ ਅਤੇ ਮਹਿਲ ਆਦਿ ਸ਼ਬਦਾਂ ਨੂੰ ਲਿਆ ਜਾ ਸਕਦਾ ਹੈ। ਸੂਰਦਾਸ ਦੇ ਯੁਗ ਵਿਚ ਤੀਰਥ ਸਥਾਨਾਂ

[1]ਡਾ. ਮੁਨਸ਼ੀ ਰਾਮ ਸ਼ਰਮਾ, 'ਸੂਰ ਸੌਰਭ', ਪੰਨਾ 194

ਦੇ ਦਰਸ਼ਨਾਂ ਲਈ ਅਤੇ ਸਾਧ-ਸੰਤਾਂ ਦਾ ਇਕ ਦੂਸਰੇ ਨੂੰ ਮਿਲਣ ਲਈ ਇਕ ਪ੍ਰਾਂਤ ਤੋਂ ਦੂਜੇ ਪ੍ਰਾਂਤ ਵਿਚ ਆਉਣਾ-ਜਾਣਾ ਬਣਿਆ ਹੋਇਆ ਸੀ। ਤੇ ਇਸ ਆਪਸੀ ਮੇਲ-ਮੁਲਾਕਾਤ ਕਾਰਨ ਇਕ ਪ੍ਰਾਂਤ ਦੀ ਬੋਲੀ ਦੇ ਸ਼ਬਦ ਦੂਜੇ ਪ੍ਰਾਂਤ ਦੀ ਭਾਸ਼ਾ ਵਿਚ ਆਮ ਵਰਤੇ ਜਾਂਦੇ ਸਨ। ਸੂਰਦਾਸ ਦੀ ਭਾਸ਼ਾ ਵਿਚ ਵੀ ਅਵਧੀ, ਪੰਜਾਬੀ, ਗੁਜਰਾਤੀ, ਬੁੰਦੇਲਖੰਡੀ ਤੇ ਹੋਰ ਕਈ ਪ੍ਰਾਂਤਾਂ ਦੇ ਸ਼ਬਦ ਵੀ ਮਿਲਦੇ ਹਨ, ਜਿਵੇਂ ਕਿ ਖੋਇਸ, ਸੋਇਸ, ਹੋਇਸ, ਇਹਵਾਂ, ਮੋਰ, ਹੋਰ, ਹਮਾਰ ਅਤੇ ਕੇਰੋ (ਅਵਧੀ); ਪਿਆਰੀ (ਪੰਜਾਬੀ); ਬਿਉ (ਗੁਜਰਾਤੀ) ਅਤੇ ਗਹਿਬੀ, ਸਹਿਬੀ (ਬੁੰਦੇਲਖੰਡੀ) ਆਦਿ ਸ਼ਬਦਾਂ ਨੂੰ ਲਿਆ ਜਾ ਸਕਦਾ ਹੈ। ਕਿਤੇ ਕਿਤੇ ਤੁਕਾਂਤ ਦੀ ਪੂਰਤੀ ਲਈ ਅਤੇ ਛੰਦ ਦੀ ਗਤੀਸ਼ੀਲਤਾ ਨੂੰ ਵੇਖਦੇ ਹੋਏ ਸੂਰ ਨੇ ਕੁਝ ਸ਼ਬਦਾਂ ਦਾ ਰੂਪ ਹੀ ਬਦਲ ਦਿਤਾ ਹੈ। ਉਦਾਹਰਣ ਲਈ :

ਪੰਗੂ>ਪੰਗ; ਕੇਤੁ>ਕੇਤ; ਗਉ>ਗਇਆਂ; ਰਾਜਸੂਯ>ਰਾਸੂ; ਗਮਨ>ਗੌਨ ਆਦਿ

ਸੂਰਦਾਸ ਦੀ ਭਾਸ਼ਾ ਦੀਆਂ ਕੁਝ ਹੋਰ ਵਿਸ਼ੇਸ਼ਤਾਵਾਂ ਵੀ ਹਨ ਜਿਵੇਂ ਕਿ ਪ੍ਰਵਾਹ-ਸ਼ੀਲਤਾ ਅਤੇ ਸਜੀਵਤਾ ਆਦਿ। ਸੂਰਦਾਸ ਨੇ ਜਿਨ੍ਹਾਂ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ ਉਨ੍ਹਾਂ ਬਾਰੇ ਬਹੁਤਾ ਸੋਚ-ਵਿਚਾਰ ਕਰਨ ਦੀ ਲੋੜ ਨਹੀਂ ਕਿਉਂਕਿ ਇਹ ਸ਼ਬਦ ਤਾਂ ਉਸ ਦੇ ਕਾਵਿ ਵਿਚ ਸਹਿਜ ਸੁਭਾਵਿਕ ਤੌਰ ਤੇ ਵਰਤੇ ਗਏ ਹਨ। ਉਦਾਹਰਣ ਲਈ :

ਭਹਰਾਤ ਝਹਰਾਤ ਦਾਵਾਨਲ ਆਇਉ।
ਘੇਰਿ ਚਹੁੰ ਓਰ ਕਰਿ ਸੋਰ ਅੰਦਰੋ ਬਨ
ਧਰਨਿ ਅਕਾਸ ਚਹੁੰ ਪਾਸ ਛਾਇਉ।
× × × ×
ਅਤਿ ਅਗਿਨਿ ਝਾਰ ਭੰਭਾਰ ਧੁੰਧਾਰ ਕਰਿ
ਉਚਟਿ ਅੰਗਾਰ ਝੰਝਾਰ ਛਾਇਉ।

ਇਸ ਵਿਚ ਦਾਵਾਨਲ ਦਾ ਵਰਣਨ ਹੈ। ਅੱਗ ਦੀ ਭਿਆਨਕਤਾ ਨੂੰ ਦਰਸਾਉਣ ਲਈ ਕਵੀ ਨੇ ਭਹਰਾਤ, ਝਹਰਾਤ, ਝਾਰ, ਭੰਭਾਰ, ਧੁੰਧਾਰ ਅਤੇ ਅਗਾਰ-ਝੰਝਾਰ ਆਦਿ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ। ਭਿਆਨਕ ਅੱਗ ਦਾ ਇਹ ਦ੍ਰਿਸ਼ ਪਾਠਕਾਂ ਦੀ ਅੱਖਾਂ ਦੇ ਸਾਹਮਣੇ ਆ ਜਾਂਦਾ ਹੈ। ਇਸੇ ਤਰ੍ਹਾਂ ਭਾਸ਼ਾ ਨੂੰ ਸਜੀਵ ਬਣਾਉਣ ਲਈ ਸੂਰਦਾਸ ਨੇ ਆਪਣੇ ਸਮੇਂ ਦੇ ਪ੍ਰਚਲਿਤ ਮੁਹਾਵਰੇ ਵੀ ਵਰਤੇ ਹਨ। ਇਨ੍ਹਾਂ ਮੁਹਾਵਰਿਆਂ ਦੀ ਵਰਤੋਂ ਕਾਰਨ, ਭਾਵਾਂ ਵਿਚ ਤਾਂ ਤੀਬਰਤਾ ਆਈ ਹੀ ਹੈ, ਪਰ ਨਾਲ ਹੀ ਵਿਚਾਰ ਅਤੇ ਕਥਾਨਕ ਵੀ ਸਜੀਵ ਹੋ ਗਏ ਹਨ। ਉਦਾਹਰਣ ਲਈ :

(1) ਕਹਨ ਲਗੀ ਅਬ ਬਢਿ ਬਢਿ ਬਾਤ।
(2) ਛਠਿ ਆਠੈਂ ਮੋਹਿ ਕਾਨਹ ਕੁੰਵਰ ਸੋਂ ॥
(3) ਦਾਈ ਆਗੇ ਪੇਟ ਦੁਰਾਵਤਿ ॥
(4) ਖੇਲਨ ਅਬ ਮੇਰੀ ਜਾਤ ਬਲੈਇਆ ॥
(5) ਜੈਸੇ ਉੜਿ ਜਹਾਜ ਕੋ ਪੰਛੀ ਫਿਰਿ ਜਹਾਜ ਪੈ ਆਵੈ ॥
(6) ਤਾਕੋ ਕੇਸ ਖਸੈ ਨਹਿ ਸਿਰ ਤੇ ਜੋ ਜਗ ਬੈਰ ਪਰੈ ॥

ਸ਼ੈਲੀ :

ਸੂਰਦਾਸ ਨੇ ਆਪਣੇ ਪਦਾਂ ਦੀ ਰਚਨਾ ਗੀਤ-ਸ਼ੈਲੀ ਵਿਚ ਕੀਤੀ ਹੈ। ਉਸ ਦੇ ਕਾਵਿ ਵਿਚ ਭਾਵੇਂ ਪ੍ਰਸਾਦ-ਗੁਣ ਪ੍ਰਧਾਨ ਹੈ ਪਰ ਫਿਰ ਵੀ ਸ਼ਿਗਾਰ ਦੇ ਚਿੱਤ੍ਰਣ ਵਿਚ ਮਾਧੁਰਿਅ ਗੁਣ ਅਤੇ ਕਿਤੇ ਕਿਤੇ ਓਜ ਗੁਣ ਵੀ ਵੇਖਣ ਨੂੰ ਮਿਲਦਾ ਹੈ। ਦੀਖਿਅਤ ਹੋਣ ਤੋਂ ਪਹਿਲਾਂ ਸੂਰਦਾਸ ਨੇ ਜਿਹੜੇ ਵਿਨੈ ਦੇ ਪਦ ਲਿਖੇ ਹਨ ਉਨ੍ਹਾਂ ਵਿਚ ਪ੍ਰਭੂ ਦੇ ਨਾਲ ਸਖਾ ਦਾ ਭਾਵ ਨਹੀਂ ਹੈ ਬਲਕਿ ਇਕ ਦੀਨਤਾ ਤੇ ਵਿਨੈਸ਼ੀਲਤਾ ਦਾ ਭਾਵ ਹੈ। ਇਥੇ ਸ੍ਰੀ ਕ੍ਰਿਸ਼ਨ ਦੀ ਲੀਲਾ ਦਾ ਵਰਣਨ ਨਹੀਂ ਪ੍ਰਭੂ ਦੀ ਮਹਿਮਾ ਦਾ ਵਰਣਨ ਹੈ। ਉਦਾਹਰਣ ਲਈ :

ਅਬ ਨਾਥ ਮੋਹਿ ਉਧਾਰਿ।
ਮਗ ਨਹੀਂ ਭਵ ਅੰਬੁਨਿਧਿ ਮੈਂ ਕਿਰਪਾਸਿੰਧੁ ਮੁਰਾਰਿ ॥
ਨੀਰ ਅਤਿ ਗੰਭੀਰ ਮਾਇਆ ਲੋਭ ਲਹਰਤਿ ਰੰਗ ॥
ਲਿਏ ਜਾਤ ਅਗਾਧ ਜਲ ਮੇਂ ਗਹੇ ਗ੍ਰਾਹ ਅਨੰਗ ॥

× × × ×

ਕਾਮ ਕਰੋਧ ਸਮੇਤ ਤ੍ਰਿਸਣਾ ਪਵਨ ਅਤਿ ਝਨਝੋਰ ॥
ਨਾਹਿ ਚਿਤਵਨ ਦੇਤ ਤਿਆ ਸੁਤ ਨਾਮ ਨੌਕਾ ਔਰ ॥

ਪਰ ਆਚਾਰੀਆ ਵਲੱਭ ਤੋਂ ਦੀਖਿਅਤ ਹੋਣ ਤੋਂ ਬਾਅਦ ਸੂਰਦਾਸ ਦੀ ਕਾਵਿ-ਧਾਰਾ ਨੇ ਇਕ ਨਵਾਂ ਮੋੜ ਲੈ ਲਿਆ। ਦੀਨਤਾ ਅਤੇ ਵਿਨੈਸ਼ੀਲਤਾ ਦੀ ਥਾਂ ਸ੍ਰੀ ਕ੍ਰਿਸ਼ਨ ਦੀ ਰੂਪ-ਸੁੰਦਰਤਾ, ਬਾਲ-ਲੀਲਾ, ਰਾਧਾ ਤੇ ਗੋਪੀਆਂ ਨਾਲ ਪ੍ਰੇਮ ਅਤੇ ਹੋਰ ਅਨੇਕ ਲੀਲਾਵਾਂ ਨੇ ਲੈ ਲਿਆ। ਮਾਂ ਹਿਰਦੈ ਦਾ ਚਿੱਤ੍ਰਣ, ਸੰਜੋਗ ਤੇ ਵਿਜੋਗ ਸ਼ਿਗਾਰ ਦੇ ਮਨੋਰਮ ਰੂਪ ਅਤੇ ਕ੍ਰਿਸ਼ਨ ਦੀਆਂ ਬਾਲ-ਲੀਲਾਵਾਂ ਨੂੰ ਆਧਾਰ ਬਣਾ ਕੇ ਸੂਰਦਾਸ ਨੇ ਗੀਤ-ਸੈਲੀ ਵਿਚ ਜਿਹੜਾ ਵਿਅੰਗ, ਸਜੀਵਤਾ, ਸੁਭਾਵਿਕਤਾ, ਚਿੱਤਰ ਮਇਅਤਾ ਅਤੇ ਭਾਵਾਂ ਦੀ ਗੰਭੀਰਤਾ ਪੇਸ਼ ਕੀਤੀ ਹੈ, ਉਹ ਮੱਧਕਾਲ ਦੇ ਕਿਸੇ ਹੋਰ ਕਵੀ ਵਿਚ ਨਹੀਂ ਮਿਲਦੀ।

ਗੀਤ ਆਤਮ-ਅਭਿਵਿਅੰਜਨਾ ਦੀ ਇਕ ਉਤਮ ਸ਼ੈਲੀ ਹੈ। ਇਹ ਮੁਕਤਕ ਕਾਵਿ ਲਈ ਵੀ ਬੜੀ ਢੁੱਕਵੀਂ ਸ਼ੈਲੀ ਹੈ। ਇਸ ਵਿਚ ਭਾਵ ਦੀ ਇਕ ਇਕ ਕੜੀ ਨੂੰ ਜੋੜ ਕੇ ਗੁਲਦਸਤਾ ਤਿਆਰ ਕੀਤਾ ਜਾਂਦਾ ਹੈ, ਭਾਵਧਾਰਾ ਦੀ ਇਕ ਇਕ ਲਹਿਰ ਨਵੇਂ ਤੋਂ ਨਵਾਂ ਅਤੇ ਸਜੀਵ ਦ੍ਰਿਸ਼ ਪੇਸ਼ ਕਰਦੀ ਹੈ ਅਤੇ ਅਨੁਭੂਤੀ ਦਾ ਇਕ-ਇਕ ਖਿਣ ਆਪਣਾ ਨਵਾਂ ਤੇ ਆਕਰਸ਼ਕ ਰੂਪ ਪੇਸ਼ ਕਰਦੀ ਹੈ। ਇਸੇ ਸ਼ੈਲੀ ਨੂੰ ਆਧਾਰ ਬਣਾ ਕੇ ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਗਾਨ ਕੀਤਾ ਹੈ। ਇਸ ਗਾਇਨ ਵਿਚ ਕਿਹੜਾ ਰਾਗ ਜਾਂ ਰਾਗਨੀ ਅਜਿਹੀ ਹੈ ਜਿਹੜੀ ਸੂਰ-ਕਾਵਿ ਵਿਚ ਨਹੀਂ ਮਿਲਦੀ। ਗੀਤ-ਸ਼ੈਲੀ ਵਿਚ ਸੰਗੀਤ ਦੀ ਪ੍ਰਧਾਨਤਾ ਨੂੰ ਵੇਖਦੇ ਹੋਏ ਇਕ ਵਿਦਵਾਨ ਨੇ ਲਿਖਿਆ ਹੈ ਕਿ, "ਸੰਗੀਤ ਸਬੰਧੀ ਗਿਆਨ ਦੀ ਇਸ ਕਸਵੱਟੀ ਤੇ ਜਦ ਸੂਰ ਨੂੰ ਪਰਖਿਆ ਜਾਂਦਾ ਹੈ ਤਾਂ ਉਸ ਦੀ ਥਾਂ ਬਹੁਤ ਉੱਚੀ ਸਿੱਧ ਹੁੰਦੀ ਹੈ। ਅਸਲ ਵਿਚ ਜੇ ਕੋਈ ਕਾਵਿ ਤੇ ਸੰਗੀਤ ਦਾ ਸੱਚਾ ਸਮੰਨਵੈ ਕਰ

ਸਕਿਆ ਹੈ ਤਾਂ ਉਹ ਕੇਵਲ ਸੂਰਦਾਸ ਹੀ ਹੈ ।"[1] ਸੂਰਦਾਸ ਦੀ ਗੀਤ ਸ਼ੈਲੀ ਵਿਚ ਸੰਗੀਤ ਦੇ ਸੁਰਾਂ ਦੀ ਸਰਲਤਾ, ਭਾਵੁਕਤਾ, ਪ੍ਰਵਣਤਾ ਅਤੇ ਕੁਸ਼ਲਤਾ ਦਿਖਾਈ ਦਿੰਦੀ ਹੈ ।

ਸੂਰਦਾਸ ਦੇ ਕਾਵਿ ਵਿਚ ਗੀਤ ਸ਼ੈਲੀ ਦੇ ਵੱਖ-ਵੱਖ ਰੂਪ ਵੇਖਣ ਨੂੰ ਮਿਲਦੇ ਹਨ ਜਿਵੇਂ ਕਿ :

ਸਤੋਤਰ, ਭਗਤੀ ਪਰਕ, ਕਥਾਤਮਿਕ, ਖੇਡ ਸਬੰਧੀ ਅਤੇ ਲੀਲਾ ਸਬੰਧੀ । ਭਾਰਤ ਵਿਚ ਦੇਵੀ-ਦੇਵਤਿਆਂ ਦੀ ਮਹਿਮਾ ਨੂੰ ਲੈ ਕੇ ਸਤੋਤਰ ਲਿਖਣ ਦੀ ਬੜੀ ਪੁਰਾਣੀ ਪਰੰਪਰਾ ਰਹੀ ਹੈ । ਸੂਰਦਾਸ ਨੇ ਇਸੇ ਪਰੰਪਰਾ ਦਾ ਪਾਲਣ ਕਰਦੇ ਹੋਏ ਸਤੋਤਰ ਸ਼ੈਲੀ ਵਿਚ ਪ੍ਰਭੂ ਦੇ ਗੁਣਾਂ ਦਾ ਗਾਨ ਕੀਤਾ ਹੈ । ਉਦਾਹਰਣ ਲਈ ਹੇਠ ਲਿਖੇ ਪਦਾਂ ਨੂੰ ਲਿਆ ਜਾ ਸਕਦਾ ਹੈ :

(1) ਆਦਿ ਸਨਾਤਨ ਹਰਿ ਅਵਿਨਾਸੀ । ਸਦਾ ਨਿਰੰਤਰ ਘਟ ਘਟ ਵਾਸੀ ॥
ਪੂਰਨ ਬ੍ਰਹਮ ਪੁਰਾਨ ਬਖਾਨੈ ॥ ਚਤੁਰਾਨਨ ਸ਼ਿਵ ਅੰਤ ਨ ਪਾਵੈ ॥

(2) ਮਾਤੁ ਪਿਤੁ ਦੁਰਿਤ ਉੱਧਰਨ ਬਿਰਜ ਉੱਧਰਨ
ਧਰਨਿ ਉੱਧਰਨ ਸਿਰ ਮੁਕਟਧਾਰੀ ॥
ਪਤਿਤ ਉੱਧਰਨ ਨਿਜ ਭਗਤ ਉੱਧਰਨ
ਜਨ ਦੀਨ ਉੱਧਰਨ ਕੁੰਡਲਿਨ ਧਾਰੀ ॥

ਭਗਤੀਪਰਕ ਗੀਤਾਂ ਵਿਚ ਸੂਰਦਾਸ ਨੇ ਪ੍ਰਭੂ ਦੀ ਕਿਰਪਾ ਦਾ ਵਰਣਨ ਕਰਦੇ ਹੋਏ ਆਪਣੇ ਪਾਪਾਂ ਨੂੰ ਬਖਸ਼ਣ ਦੀ ਬੇਨਤੀ ਕੀਤੀ ਹੈ । ਉਹ ਜ਼ਿੱਦ ਕਰਕੇ ਪਰਮਾਤਮਾ ਨੂੰ ਆਖਦਾ ਹੈ ਕਿ ਵੇਖਣਾ ਹੁਣ ਇਹ ਹੈ ਕਿ ਮੇਰੇ ਜਿਹੇ ਸੱਤ ਪੀੜੀਆਂ ਦੇ ਪਾਪੀ ਨੂੰ ਤੁਸੀਂ ਬਖਸ਼ਦੇ ਹੋ ਜਾਂ ਨਹੀਂ :

ਆਜੁ ਹੌਂ ਏਕ ਏਕ ਕਰਿ ਟਰਿਹੌਂ ॥
ਕੈ ਤੁਮਹੀਂ ਕੈ ਹਮਹੀਂ ਮਾਧੋ ਅਪਨੇ ਭਰੋਸੇ ਲਰਿਹਏਂ ॥
ਹੌਂ ਤੋ ਪਤਿਤ ਸਾਤ ਪੀੜ੍ਹਿਨ ਕੋ ਪਤਿਤੈ ਹਵੈ ਨਿਸਤਰਿ ਹੌਂ ॥

ਤੀਸਰੇ ਪ੍ਰਕਾਰ ਦੇ ਗੀਤਾਂ ਵਿਚ ਕਥਾ ਦੇ ਪ੍ਰਵਾਹ ਨੂੰ ਸੁਰੱਖਿਅਤ ਰਖਦੇ ਹੋਏ ਅਨੇਕ ਪ੍ਰਸੰਗਾਂ ਅਤੇ ਘਟਨਾਵਾਂ ਦਾ ਵਰਣਨ ਕੀਤਾ ਗਿਆ ਹੈ । ਅਜਿਹੇ ਗੀਤਾਂ ਦੇ ਸਬੰਧ ਵਿਚ ਡਾ. ਰਾਵਤ ਲਿਖਦਾ ਹੈ ਕਿ ਕਥਾਨਕਾਂ ਦੇ ਨਾਂ ਤੇ ਕਵੀ ਇਕ ਪ੍ਰਸੰਗ ਗ੍ਰਹਿਣ ਕਰਦਾ ਹੈ । ਉਸ ਕਥਾਤਮਕ ਸੀਮਾ ਦੇ ਅੰਦਰ ਕਈ ਛੋਟੇ-ਛੋਟੇ ਭਾਵ ਹੁੰਦੇ ਹਨ ਜਿਹੜੇ ਕਿ ਆਪਣਾ ਵਿਕਾਸ ਕਰਨ ਵਿਚ ਪੂਰੀ ਤਰ੍ਹਾਂ ਸੁਤੰਤਰ ਹੁੰਦੇ ਹਨ । ਜਦ ਤਕ ਭਾਵ ਚਰਮ ਸਿਖਰ ਤੇ ਨਹੀਂ ਪੁੱਜ ਜਾਂਦਾ ਤਦ ਤੀਕ ਕਥਾਨਕ ਨੂੰ ਦੁਹਰਾਇਆ ਜਾਂਦਾ ਹੈ ।"[2] ਅਜਿਹੇ ਕਥਾਨਕ ਗੀਤਾਂ ਵਿਚ ਪੂਤਨਾ ਬੱਧ, ਕਾਲੀਨਾਗ ਮੰਥਨ, ਨਾਗ ਲੀਲਾ, ਚੀਰ ਹਰਨ ਲੀਲਾ ਆਦਿ ਨੂੰ ਲਿਆ ਜਾ ਸਕਦਾ ਹੈ ।

---

[1] ਸਿਖਰ ਚੰਦ ਜੈਨ, 'ਸੂਰ ਏਕ ਅਧਿਯਨ', ਪੰਨਾ 37

[2] ਡਾ. ਰਾਵਤ, 'ਸੂਰ ਸਾਹਿਤ : ਨਵ ਮੂਲਾਂਕਣ', ਪੰਨੇ 381-82

ਸੰਖੇਪ ਵਿਚ ਸੂਰਦਾਸ ਗੀਤ-ਸ਼ੈਲੀ ਦਾ ਇਕੋ ਇਕ ਸਮਰਾਟ ਹੈ। ਉਸ ਦੀ ਗੀਤ-ਸ਼ੈਲੀ ਵਿਚ ਸਰਲਤਾ ਹੈ, ਅਲੰਕਾਰ ਯੁਕਤ ਸਾਜ-ਸੱਜਾ ਹੈ, ਸ਼ਾਸਤਰੀ ਝਲਕ ਹੈ ਅਤੇ ਕਿਤੇ ਕਿਤੇ ਲੋਕ-ਗੀਤਾਂ ਦਾ ਪ੍ਰਭਾਵ ਵੀ ਹੈ। ਸੂਰ-ਕਾਵਿ ਵਿਚ ਭਾਵਾਂ ਦੀ ਅਨੇਕ ਰੂਪਤਾ ਨੇ ਸ਼ੈਲੀ ਨੂੰ ਵਿਵਿਧਤਾ ਪ੍ਰਦਾਨ ਕੀਤੀ ਹੈ। ਭਾਰਤੀ ਸਾਹਿਤ ਵਿਚ ਗੀਤ-ਸ਼ੈਲੀ ਦੀ ਪਰੰਪਰਾ ਪੁਰਾਤਨ ਕਾਲ ਤੋਂ ਹੀ ਚਲੀ ਆ ਰਹੀ ਸੀ। ਸੂਰਦਾਸ ਨੇ ਮੱਧਕਾਲ ਵਿਚ ਇਸ ਪੁਰਾਤਨ ਪਰੰਪਰਾ ਨੂੰ ਪੁਨਰ ਸੁਰਜੀਤ ਕਰਕੇ ਗੀਤ-ਸ਼ੈਲੀ ਦਾ ਇਕ ਮਹਾਨ ਆਦਰਸ਼ ਸਥਾਪਿਤ ਕੀਤਾ। ਡਾ. ਵੇਦ ਪ੍ਰਕਾਸ਼ ਸ਼ਾਸਤਰੀ ਦੇ ਸ਼ਬਦਾਂ ਵਿਚ, "ਸੂਰ ਦੇ ਪਦਾਂ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਨ੍ਹਾਂ ਵਿਚ ਹਿਰਦੇ ਦੀਆਂ ਮਾਰਮਿਕ ਅਨੁਭੂਤੀਆਂ ਦਾ ਚਿੱਤ੍ਰਣ ਬੜੀ ਮਾਰਮਿਕਤਾ ਨਾਲ ਕੀਤਾ ਗਿਆ ਹੈ। ਜੈਦੇਵ ਤੇ ਵਿਦਿਆਪਤੀ ਦੇ ਪਦ ਜੇ ਕਰ ਸ਼ਿੰਗਾਰ ਵਿਚ ਅਦੁੱਤੀ ਹਨ ਤਾਂ ਸੂਰ ਦੇ ਪਦ ਵਿਪ੍ਰਲੰਭ ਸ਼ਿੰਗਾਰ, ਵਾਤਸੱਲ ਅਤੇ ਸੰਜੋਗ ਦੇ ਤਿੰਨਾਂ ਖੇਤਰਾਂ ਦਾ ਪ੍ਰਤਿਨਿਧੀਤਵ ਕਰਦੇ ਹਨ.........ਇਨ੍ਹਾਂ ਵਿਚ ਭਾਵਾਂ ਅਤੇ ਕਲਾ ਦੇ ਸਾਂਮਜੱਸ ਰਾਹੀਂ ਕਵੀ ਨੇ ਆਪਣੀ ਵਿਲੱਖਣ ਪ੍ਰਤਿਭਾ ਅਤੇ ਮੌਲਿਕ ਸੂਝ-ਬੂਝ ਦਾ ਪਰਿਚੈ ਦਿੱਤਾ ਹੈ। ਉਸ ਦੇ ਹਰੇਕ ਪਦ ਦੀ ਟੇਕ ਹੀ ਉਸ ਦੇ ਭਾਵਾਂ ਦੀ ਅਭਿਵਿਅਕਤੀ ਵਿਚ ਸਮਰੱਥ ਹੈ।"[1]

[1]ਡਾ. ਵੇਦ ਪ੍ਰਕਾਸ਼ ਸ਼ਾਸਤਰੀ, 'ਸੂਰ ਦੀ ਮੌਲਿਕਤਾ', ਪੰਨੇ 168-69

ਅੰਤਿਕਾ

# ਮੱਧਯੁਗੀਨ ਭਗਤੀ-ਅੰਦੋਲਨ ਨੂੰ ਸੂਰਦਾਸ ਦੀ ਦੇਣ

ਭਾਰਤ ਵਿਚ ਭਗਤੀ ਦੀ ਦੀਰਘਕਾਲੀ ਪਰੰਪਰਾ ਰਹੀ ਹੈ, ਕਿਉਂਕਿ ਸਾਡੇ ਰਿਸ਼ੀਆਂ -ਮੁਨੀਆਂ ਨੇ ਭਗਤੀ ਨੂੰ ਆਰੰਭ ਤੋਂ ਇਕ ਪੂਰਨ ਵਿਸ਼ਾ ਮੰਨ ਲਿਆ ਸੀ। ਧਰਮ, ਦਰਸ਼ਨ, ਇਤਿਹਾਸ, ਮਿਥਿਹਾਸ, ਸਮਾਜ-ਸ਼ਾਸਤਰ, ਰਾਜਨੀਤੀ ਅਤੇ ਮਨੋਵਿਗਿਆਨ ਆਦਿ ਵਿਸ਼ੇ ਭਗਤੀ ਦੇ ਵਿਆਪਕ ਖੇਤਰ ਵਿਚ ਹੀ ਸਮਾਹਿਤ ਹੋ ਜਾਂਦੇ ਹਨ। ਕੁਝ ਵਿਦਵਾਨ ਅਜਿਹਾ ਸੋਚਦੇ ਹਨ ਕਿ ਭਗਤੀ ਦਾ ਸਬੰਧ ਇਸ ਲੌਕਿਕ ਜਗਤ ਦੀ ਅਪੇਖਿਆ ਕਿਸੇ ਦਿੱਬ ਤੇ ਅਲੌਕਿਕ ਜਗਤ ਨਾਲ ਹੁੰਦਾ ਹੈ, ਇਸ ਲਈ ਨਿਰੋਲ ਵਿਵਹਾਰਕ ਗਿਆਨ ਦੀ ਦ੍ਰਿਸ਼ਟੀ ਤੋਂ ਭਗਤੀ ਕੇਵਲ ਵਿਅਕਤੀ ਵਿਸ਼ੇਸ਼ ਤਕ ਹੀ ਸੀਮਤ ਹੁੰਦੀ ਹੈ ਅਤੇ ਇਸ ਦਾ ਮੁੱਖ ਪ੍ਰਯੋਜਨ ਵਿਅਕਤੀ ਨੂੰ ਇਕ ਅਣਦੇਖੀ ਅਲੌਕਿਕ ਸੱਤਾ ਨਾਲ ਜੋੜਨਾ ਹੁੰਦਾ ਹੈ। ਪਰ ਭਗਤੀ ਦੇ ਵਿਕਾਸ ਦਾ ਅਧਿਐਨ ਇਹ ਸਿੱਧ ਕਰਦਾ ਹੈ ਕਿ ਭਾਰਤ ਵਿਚ ਕਿਸੇ ਵੀ ਯੁਗ ਦੀ ਭਗਤੀ ਭਾਵਨਾ ਇਥੋਂ ਦੇ ਲੋਕ-ਸਮਾਜ, ਸਭਿਅਤਾ, ਸੰਸਕ੍ਰਿਤੀ, ਧਰਮ ਤੇ ਦਰਸ਼ਨ ਤੋਂ ਵੱਖ ਨਹੀਂ ਰਹੀ। ਇਸ ਲਈ ਉਪਰੋਕਤ ਵਿਦਵਾਨਾਂ ਦਾ ਅਜਿਹਾ ਸੋਚਣਾ ਬਿਲਕੁਲ ਹੀ ਨਿਰਾਧਾਰ ਤੇ ਨਿਰਮੂਲ ਹੈ।

ਭਾਰਤ ਵਿਚ ਭਗਤੀ ਦਾ ਆਰੰਭ ਵੈਦਿਕ ਯੁਗ ਤੋਂ ਮੰਨਿਆ ਜਾ ਸਕਦਾ ਹੈ। ਉਸ ਯੁਗ ਵਿਚ ਭਗਤੀ ਦਾ ਆਧਾਰ ਵਿਅਕਤੀ ਦੀ ਨਿਰੋਲ ਭਾਵਨਾ ਹੀ ਨਹੀਂ ਸੀ, ਸਗੋਂ ਇਸ ਯੁਗ ਵਿਚ ਪੂਜਾ ਦੀ ਪ੍ਰਥਾ ਪ੍ਰਚਲਿਤ ਸੀ। ਵੈਦਿਕ ਰਿਸ਼ੀ ਸਮੁੱਚੀ ਮਨੁੱਖਤਾ ਦੇ ਕਲਿਆਣ ਲਈ ਯੱਗ-ਹਵਨ ਕਰਕੇ ਦੇਵਤਿਆਂ ਨੂੰ ਪ੍ਰਸੰਨ ਕਰਦਾ ਹੁੰਦਾ ਸੀ, ਭਾਵੇਂ ਬੇਨਤੀ ਰੂਪ ਵਿਚ ਉਹ ਆਪਣੇ ਲਈ ਵੀ ਸੁੱਖ-ਸਾਧਨਾਂ ਦੀ ਕਾਮਨਾ ਕਰ ਲਿਆ ਕਰਦਾ ਸੀ। ਭਾਵੇਂ ਇਸ ਯੁਗ ਵਿਚ ਵੱਖ-ਵੱਖ ਦੇਵੀ-ਦੇਵਤਿਆਂ ਦੀ ਪੂਜਾ ਦੀ ਪ੍ਰਥਾ ਪ੍ਰਚਲਿਤ ਸੀ ਪਰ ਇਸ ਦੇ ਅੰਤ ਤੀਕ ਏਕੇਸ਼ਵਰਵਾਦ ਜਾਂ ਅਦਵੈਤਵਾਦ ਦੇ ਸੰਕਲਪ ਦਾ ਸੰਕੇਤ ਰੂਪ ਵਿਚ ਜ਼ਰੂਰ ਪ੍ਰਚਾਰ ਹੋਣ ਲਗ ਪਿਆ ਸੀ। ਵੇਦਾਂ ਤੋਂ ਬਾਅਦ ਉਪਨਿਸ਼ਦਾਂ ਵਿਚ ਯੱਗ-ਵਿਧਾਨ ਤੇ ਪੂਜਾ-ਪ੍ਰਥਾ ਦੀ ਅਪੇਖਿਆ ਬ੍ਰਹਮ ਦੇ ਸਰੂਪ-ਚਿੰਤਨ ਲਈ ਉਪਾਸਨਾ-ਪੱਧਤੀ ਦਾ ਪ੍ਰਚਾਰ ਹੋਣ ਲਗਾ। ਵੈਦਿਕ ਯੁਗ ਦੇ ਸ਼ਕਤੀਸ਼ਾਲੀ ਦੇਵੀ-ਦੇਵਤਾ ਇਸ ਯੁਗ ਵਿਚ ਬ੍ਰਹਮ ਦੀ ਪ੍ਰਾਪਤੀ ਲਈ ਕੇਵਲ ਜਿਗਿਆਸੂ ਬਣ ਕੇ ਰਹਿ ਗਏ। ਉਪਨਿਸ਼ਦਾਂ ਵਿਚ ਰਿਸ਼ੀਆਂ ਨੇ ਜਿਸ ਅਦਵੈਤਵਾਦੀ ਦ੍ਰਿਸ਼ਟੀਕੋਣ ਦੀ ਪ੍ਰਤਿਸ਼ਠਾ ਕੀਤੀ ਉਹ ਮੱਧਕਾਲ ਤੀਕ ਭਾਰਤ ਦੇ ਲਗਪਗ ਸਾਰੇ ਦਾਰਸ਼ਨਿਕਾਂ ਤੇ ਸੰਤਾਂ-ਭਗਤਾਂ ਨੂੰ ਕਿਸੇ ਨਾ ਕਿਸੇ ਰੂਪ ਵਿਚ ਪ੍ਰਭਾਵਿਤ ਕਰਦਾ ਰਿਹਾ।

ਉਪਨਿਸ਼ਦਾਂ ਦਾ ਬ੍ਰਹਮ-ਗਿਆਨ ਜਨ ਸਾਧਾਰਨ ਲਈ ਨਹੀਂ ਸੀ ਅਤੇ ਇਨ੍ਹਾਂ ਗ੍ਰੰਥਾਂ ਵਿਚ ਬ੍ਰਹਮ ਦਾ ਆਦਿ-ਅਨਾਦਿ, ਅਸੀਮ-ਅਨੰਤ, ਨਿਰਾਕਾਰ ਤੇ ਨਿਰਗੁਣ ਆਦਿ ਜਿਹੜਾ ਰੂਪ ਪੇਸ਼ ਕੀਤਾ ਗਿਆ ਉਹ ਵੀ ਆਮ ਲੋਕਾਂ ਦੀ ਸਮਝ ਤੋਂ ਪਰੇ ਸੀ। ਉਪਨਿਸ਼ਦਾਂ ਦੇ ਇਸ ਬ੍ਰਹਮ-ਗਿਆਨ ਅਤੇ ਉਪਸਨਾ-ਪੱਧਤੀ ਦੀ ਭਾਵੇਂ ਭਾਰਤ ਦੇ ਭਗਤੀ-ਖੇਤਰ ਵਿਚ ਨਿਖੇਧੀ ਨਹੀਂ ਕੀਤੀ ਗਈ, ਪਰ ਪੌਰਾਣਿਕ ਯੁਗ ਵਿਚ ਇਸ ਦੇ ਵਿਰੁੱਧ ਇਕ ਧਾਰਮਿਕ, ਅਧਿਆਤਮਕ ਤੇ ਮਨੋਵਿਗਿਆਨਕ ਪ੍ਰਤਿਕਿਰਿਆ ਜ਼ਰੂਰ ਵੇਖਣ ਨੂੰ ਮਿਲਦੀ ਹੈ। ਪੁਰਾਣ-ਕਾਰ ਜਨਤਾ ਦੀਆਂ ਧਾਰਮਿਕ ਭਾਵਨਾਵਾਂ ਦੇ ਬਹੁਤ ਬੜੇ ਪਾਰਖੀ ਸਨ। ਉਨ੍ਹਾਂ ਵੇਖ ਲਿਆ ਸੀ ਕਿ ਉਪਨਿਸ਼ਦਾਂ ਦਾ ਬ੍ਰਹਮ-ਗਿਆਨ ਅਤੇ ਉਪਾਸਨਾ-ਪੱਧਤੀ ਸਾਧਾਰਨ ਲੋਕਾਂ ਦੀ ਭਗਤੀ-ਭਾਵਨਾ ਨੂੰ ਤੁਸ਼ਟ ਨਹੀਂ ਕਰ ਸਕਦੇ। ਨਿਰਾਕਾਰ ਅਤੇ ਨਿਰਗੁਣ ਬ੍ਰਹਮ ਕਿਸੇ ਤਰ੍ਹਾਂ ਵੀ ਆਮ ਲੋਕਾਂ ਦੀ ਅਨੁਭੂਤੀ ਦਾ ਵਿਸ਼ਾ ਨਹੀਂ ਬਣ ਸਕਦਾ। ਇਸ ਲਈ ਇਨ੍ਹਾਂ ਪੁਰਾਣਕਾਰਾਂ ਨੇ ਪਰਮਾਤਮਾ ਦੀ ਸਗੁਣ ਭਗਤੀ ਦਾ ਪ੍ਰਚਾਰ ਕੀਤਾ ਅਤੇ ਅਦਵੈਤਵਾਦ ਦੇ ਮੁਕਾਬਲੇ ਸਗੁਣ ਬ੍ਰਹਮ ਦੇ ਅਵਤਾਰ-ਵਾਦ ਦਾ ਸੰਕਲਪ ਪੇਸ਼ ਕੀਤਾ। ਪਰਮਾਤਮਾ ਦੇ ਅਵਤਾਰੀ ਰੂਪ ਨੂੰ ਦਰਸ਼ਨ ਦਾ ਸਾਖਿਆਤ ਆਧਾਰ ਬਣਾਉਣ ਲਈ ਉਸ ਦੀ ਮੂਰਤੀ ਦੀ ਕਲਪਨਾ ਵੀ ਕੀਤੀ ਗਈ ਅਤੇ ਮੂਰਤੀ–ਸਥਾਪਨ ਲਈ ਮੰਦਰ ਵੀ ਉਸਾਰੇ ਗਏ। ਭਗਤੀ ਦੇ ਖੇਤਰ ਵਿਚ ਇਹ ਇਕ ਬਹੁਤ ਵੱਡਾ ਅੰਦੋਲਨ ਸੀ। ਇਸ ਤਰ੍ਹਾਂ ਪੌਰਾਣਿਕ ਯੁਗ ਵਿਚ ਭਗਤੀ ਦੀ ਭਾਵਨਾ ਭਾਰਤ ਦੀ ਸਭਿਅਤਾ, ਸੰਸਕ੍ਰਿਤੀ ਕਲਾ ਅਤੇ ਅਧਿਆਤਮਕ ਜੀਵਨ ਨਾਲ ਜੁੜ ਗਈ।

ਮੱਧਕਾਲੀ ਭਗਤੀ-ਅੰਦੋਲਨ ਸੁਆਮੀ ਸ਼ੰਕਰ ਦੇ ਅਦਵੈਤਵਾਦ ਦੇ ਵਿਰੁੱਧ ਪ੍ਰਤਿ-ਕਿਰਿਆ ਕਾਰਨ ਹੋਇਆਂ। ਜਿਵੇਂ ਕਿ ਡਾ. ਰਾਵਤ ਨੇ ਲਿਖਿਆ ਹੈ ਕਿ, "ਭਗਤੀ ਅੰਦੋਲਨ ਸ਼ੰਕਰ ਦੇ ਅਦਵੈਤਵਾਦ ਦੇ ਪ੍ਰਤੀ ਇਕ ਭਾਵ ਮੂਲਕ ਪ੍ਰਤਿਕਿਰਿਆ ਸੀ। ਗਿਆਨਵਾਦ ਦੇ ਪ੍ਰਚਾਰ ਨਾਲ ਦੇਸ਼ ਦੇ ਬੌਧਿਕ ਲੋਕ ਹੀ ਸੰਤੁਸ਼ਟ ਹੋ ਸਕੇ। ਜਨ ਸਾਧਾਰਨ ਇਤਨੀ ਉਚਾਈ ਤੀਕ ਪਹੁੰਚਣ ਵਿਚ ਅਸਮਰਥ ਸੀ। ਇਹ ਸ਼ੁੱਧ ਬੁੱਧੀਵਾਦੀ ਮੁਹਿਮ ਇਕ ਪੱਖੀ ਸੀ, ਜਨਤਾ ਲਈ ਕਿਸੇ ਲੋਕ ਧਰਮ ਨੂੰ ਜਨਮ ਨਾ ਦੇ ਸਕੀ। ਜਨਤਾ ਇਕ ਧਾਰਮਿਕ ਖਲਾਅ ਨੂੰ ਮਹਿਸੂਸ ਕਰਨ ਲਗੀ। ਭਗਤੀ ਅੰਦੋਲਨ ਦੇ ਇਸ ਧਾਰਮਿਕ ਅਮਰਿਆਦਾਵਾਦੀ ਸਥਿਤੀ ਨੂੰ ਸਮਾਪਤ ਕਰ ਦਿਤਾ ਤੇ ਇਹ ਅੰਦੋਲਨ ਸਮੁੱਚੇ ਦੇਸ਼ ਵਿਚ ਵਿਆਪਤ ਹੋ ਗਿਆ।"[1] ਭਗਤੀ ਦੇ ਇਸ ਅੰਦੋਲਨ ਦਾ ਆਰੰਭ ਸਬ ਤੋਂ ਪਹਿਲਾਂ ਦੱਖਣ ਵਿਚ ਹੋਇਆ ਤੇ ਕੁਝ ਸਮੇਂ ਬਾਅਦ ਇਹ ਸਾਰੇ ਉੱਤਰੀ ਭਾਰਤ ਵਿਚ ਫੈਲ ਗਿਆ। ਸੰਤ ਨਾਮਦੇਵ, ਸੰਤ ਕਬੀਰ, ਗੁਰੂ ਨਾਨਕ ਦੇਵ ਤੇ ਸੰਤ ਰੈਦਾਸ ਆਦਿ ਸੰਤਾਂ ਦਾ ਦ੍ਰਿਸ਼ਟੀਕੋਣ ਬ੍ਰਹਮ ਦੇ ਨਿਰਗੁਣ ਰੂਪ ਦੀ ਪ੍ਰਤਿਸ਼ਠਾ ਕਰਨਾ ਸੀ, ਪਰ ਸੂਰਦਾਸ, ਤੁਲਸੀ ਦਾਸ ਤੇ ਮੀਰਾ ਆਦਿ ਭਗਤਾਂ ਨੇ ਬ੍ਰਹਮ ਦੇ ਸਗੁਣ ਤੇ ਅਵਤਾਰੀ ਰੂਪ ਦੀ ਭਗਤੀ ਦਾ ਪ੍ਰਚਾਰ ਕੀਤਾ। ਮੱਧਕਾਲ ਵਿਚ ਵੈਸ਼ਣਵ ਧਰਮ ਦਾ ਵਧੇਰੇ ਬੋਲਬਾਲਾ ਰਿਹਾ। ਇਸ ਧਰਮ ਦੇ ਮਹਾਨ ਆਚਾਰੀਆਂ ਵਿਚ ਸੁਆਮੀ

---

[1] ਡਾ. ਰਾਵਤ, 'ਸੂਰ ਸਾਹਿਤ : ਨਵ ਮੂਲਾਂਕਣ', ਪੰਨਾ 60

ਵਲੱਭ ਨੇ ਸਿੱਧਾਂਤਕ ਤੌਰ ਤੇ ਸ਼ੁੱਧ ਅਦਵੈਤਵਾਦ ਦੀ ਪ੍ਰਤਿਸ਼ਠਾ ਕੀਤੀ ਤੇ ਵਿਵਹਾਰਕ ਤੌਰ ਤੇ ਭਗਵਾਨ ਕ੍ਰਿਸ਼ਨ ਦੀ ਭਗਤੀ ਦਾ ਪ੍ਰਚਾਰ ਕੀਤਾ। ਇਸ ਭਗਤੀ ਦਾ ਆਧਾਰ ਪੁਸ਼ਟੀ ਮਾਰਗ ਸੀ। ਮਹਾਤਮਾ ਸੂਰਦਾਸ ਨੇ ਸੁਆਮੀ ਵਲੱਭਾਚਾਰੀਆ ਤੋਂ ਦੀਖਿਆ ਲੈ ਕੇ ਆਪਣੇ ਕਾਵਿ ਵਿਚ ਪੁਸ਼ਟੀ ਮਾਰਗ ਦੇ ਸਿੱਧਾਂਤਾਂ ਦੀ ਸਰਲ ਵਿਆਖਿਆ ਕੀਤੀ।

ਮੱਧਕਾਲ ਵਿਚ ਬ੍ਰਹਮ ਦੇ ਸਰੂਪ ਨੂੰ ਲੈ ਕੇ ਇਕ ਵਾਰੀ ਵਿਵਾਦ ਛਿੜ ਗਿਆ। ਨਿਰਗੁਣਵਾਦੀ ਸੰਤ-ਮਹਾਤਮਾ ਉਸ ਬ੍ਰਹਮ ਨੂੰ ਨਿਰਾਕਾਰ ਮੰਨਦੇ ਸਨ ਤੇ ਉਸ ਦੀ ਕਲਪਨਾ ਪ੍ਰਕਿਰਤੀ ਦੇ ਤਿੰਨ ਗੁਣਾਂ ਤੋਂ ਰਹਿਤ ਨਿਰਗੁਣ ਰੂਪ ਵਿਚ ਕਰਦੇ ਸਨ। ਭਾਵੇਂ ਨਾਮਦੇਵ ਤੇ ਕਬੀਰ ਆਦਿ ਸੰਤਾਂ ਨੇ ਪਰਮਾਤਮਾ ਦੀ ਪ੍ਰਾਪਤੀ ਲਈ ਉਸਦੇ ਨਾਮ-ਸਿਮਰਨ ਤੇ ਉਸਦੀ ਭਗਤੀ ਤੇ ਜ਼ੋਰ ਦਿਤਾ, ਪਰ ਉਹ ਉਸ ਦੇ ਸਗੁਣ ਰੂਪ ਦੀ ਕਦੇ ਵੀ ਕਲਪਨਾ ਨਹੀਂ ਕਰ ਸਕੇ। ਸੂਰਦਾਸ ਨੇ ਭਗਤੀ ਦੇ ਖੇਤਰ ਵਿਚ ਬ੍ਰਹਮ ਦੇ ਸਰੂਪ ਸਬੰਧੀ ਇਸ ਵਿਵਾਦ ਨੂੰ ਬੜੀ ਗੰਭੀਰਤਾ ਨਾਲ ਘੋਖਿਆ। ਉਸਨੇ ਅਨੁਭਵ ਕੀਤਾ ਕਿ ਇਹ ਵਿਵਾਦ ਬਿਲਕੁਲ ਹੀ ਨਿਰਮੂਲ ਹੈ। ਸ਼ੁੱਧ ਅਦਵੈਤਵਾਦ ਅਨੁਸਾਰ ਸਿੱਧਾਂਤਕ ਤੌਰ ਤੇ ਬ੍ਰਹਮ ਬਿਲਕੁਲ ਹੀ ਸ਼ੁੱਧ, ਅਦਵੈਤ ਤੇ ਚੈਤਨੰ ਰੂਪ ਹੈ, ਪਰ ਵਿਵਹਾਰਕ ਤੌਰ ਤੇ ਉਹ ਸਗੁਣ ਰੂਪ ਹੈ। ਇਸ ਲਈ ਸੂਰਦਾਸ ਬ੍ਰਹਮ ਦੇ ਨਿਰਗੁਣ ਤੇ ਸਗੁਣ ਦੋਹਾਂ ਰੂਪਾਂ ਨੂੰ ਸਵੀਕਾਰ ਕਰਦਾ ਹੈ। ਬ੍ਰਹਮ ਦੇ ਨਿਰਗੁਣ ਰੂਪ ਬਾਰੇ ਉਹ ਲਿਖਦਾ ਹੈ ਕਿ :

ਅਵਿਗਤ ਆਦਿ ਅਨੰਤ ਅਨੂਪਮ
ਅਲਖ ਪੁਰਸੁ ਅਵਿਨਾਸੀ ॥
ਪੂਰਨ ਬ੍ਰਹਮ ਪ੍ਰਗਟ ਪੁਰਸੋਤਮ
ਨਿਤ ਨਿਤ ਲੋਕ ਵਿਲਾਸੀ ॥

× × × ×

ਸੋਭਾ ਅਮਿਤ ਅਪਾਰ ਅਖੰਡਿਤ
ਆਪ ਆਤਮਾ ਰਾਮ ॥
ਪੂਰਨ ਬ੍ਰਹਮ ਪ੍ਰਕਟ ਪੁਰਸੋਤਮ
ਸਭ ਵਿਧਿ ਪੂਰਨ ਕਾਮ ॥

ਸਪਸ਼ਟ ਹੈ ਕਿ ਨਿਰਗੁਣ ਵਾਦੀ ਸੰਤਾਂ ਦੇ ਵਿਚਾਰਾਂ ਨਾਲ ਸੂਰਦਾਸ ਨੇ ਆਪਣੀ ਸਹਿਮਤੀ ਪ੍ਰਗਟ ਕੀਤੀ ਹੈ। ਪਰ ਨਾਲ ਹੀ ਉਹ ਇਹ ਵੀ ਜਾਣਦਾ ਸੀ ਕਿ ਅਜਿਹਾ ਬ੍ਰਹਮ ਜਨ ਸਾਧਾਰਨ ਦੀ ਭਗਤੀ-ਭਾਵਨਾ ਦਾ ਆਧਾਰ ਨਹੀਂ ਹੋ ਸਕਦਾ। ਇਸੇ ਲਈ ਉਸ ਨੇ ਉਸਦੇ ਸਗੁਣ ਰੂਪ ਨੂੰ ਵੀ ਸਵੀਕਾਰ ਕਰਦੇ ਹੋਏ ਲਿਖਿਆ ਹੈ ਕਿ :

ਵੇਦ ਉਪਨਿਸਦ ਜਸ ਕਹੈ ਨਿਰਗੁਣਹਿ ਬਤਾਵੈਂ।
ਸੋਈ ਸਗੁਣ ਹੋਈ ਨੰਦ ਕੇ ਦਾਂਵਰੀ ਬੰਧਾਵੈਂ ॥

ਇਹ ਕ੍ਰਿਸ਼ਨ ਨਿਰਗੁਣ ਵੀ ਹੈ ਤੇ ਸਗੁਣ ਵੀ। ਇਸ ਦੇ ਦੋਹਾਂ ਰੂਪਾਂ ਵਿਚ ਕੋਈ ਅੰਤਰ ਨਹੀਂ। ਅੰਤਰ ਤਾਂ ਭੇਦ-ਦ੍ਰਿਸ਼ਟੀ ਕਾਰਨ ਜਾਪਦਾ ਹੈ। ਸੱਚੇ ਭਗਤ ਲਈ ਕ੍ਰਿਸ਼ਨ

ਪਾਰਬ੍ਰਹਮ ਪਰਮੇਸ਼ਰ ਵੀ ਹੈ ਤੇ ਸਗੁਣ ਰੂਪ ਵਿਚ ਵਿਸ਼ਨੂੰ ਦਾ ਅਵਤਾਰ ਵੀ ਹੈ। ਇਸ ਲਈ ਉਸੇ ਦੀ ਭਗਤੀ ਕਰਨੀ ਚਾਹੀਦੀ ਹੈ। ਸੂਰਦਾਸ ਦੇ ਸ਼ਬਦਾਂ ਵਿਚ :

ਕ੍ਰਿਸ਼ਨ ਭਗਤੀ ਕਰ ਕ੍ਰਿਸ਼ਨਹਿ ਪਾਵੈ।
ਕ੍ਰਿਸਨਹਿ ਤੇ ਇਹ ਜਗਤ ਪ੍ਰਗਟ ਹੈ
ਹਰਿ ਮੇਂ ਲੈ ਹਵੈ ਜਾਵੈ ॥
ਇਹ ਦ੍ਰਿੜ ਗਿਆਨ ਹੋਇ ਜਾਸੋਂ
ਹਰਿ ਲੀਲਾ ਜਗ ਦੇਖੈ।
ਤੋ ਤਿਹਿ ਧੁਖ-ਦੁਖ ਨਿਕਟ ਨ ਆਵੈ
ਬ੍ਰਹਮ ਰੂਪ ਕਰਿ ਲੈਖੈ ॥

ਕਹਿਣ ਦਾ ਭਾਵ ਇਹ ਹੈ ਕਿ ਕ੍ਰਿਸ਼ਨ ਦੀ ਇਸ ਰੂਪ ਵਿਚ ਪ੍ਰਤਿਸ਼ਠਾ ਕਰਕੇ ਸੂਰਦਾਸ ਨੇ ਬ੍ਰਹਮ ਦੇ ਨਿਰਗੁਣ ਅਤੇ ਸਗੁਣ ਰੂਪ ਬਾਰੇ ਝਗੜੇ ਨੂੰ ਹੀ ਸਮਾਪਤ ਕਰ ਦਿਤਾ। ਮੱਧਕਾਲੀਨ ਭਗਤੀ ਅੰਦੋਲਨ ਵਿਚ ਇਹ ਸੂਰਦਾਸ ਦੀ ਇਕ ਮਹਾਨ ਦੇਣ ਮੰਨੀ ਜਾ ਸਕਦੀ ਹੈ।

ਸੂਰਦਾਸ ਨੇ ਭਗਵਾਨ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਜਿਹੜਾ ਵਰਣਨ ਕੀਤਾ ਹੈ, ਉਹ ਕੇਵਲ ਸ਼ਰਧਾਗਤ ਅਤੇ ਭਾਵਨਾ ਪੂਰਨ ਹੀ ਨਹੀਂ ਸੀ, ਸਗੋਂ ਉਸਦੇ ਪਿੱਛੇ ਉਸ ਯੁਗ ਦੀਆਂ ਜ਼ਰੂਰਤਾਂ ਵੀ ਸਨ। ਇਤਿਹਾਸਕ ਦ੍ਰਿਸ਼ਟੀ ਤੋਂ ਜੇ ਵੇਖਿਆ ਜਾਵੇ ਤਾਂ ਉਸ ਸਮੇਂ ਭਾਰਤ ਤੇ ਵਿਦੇਸ਼ੀਆਂ ਦਾ ਰਾਜ ਸੀ ਅਤੇ ਉਹ ਭਾਰਤੀ ਜਨਤਾ ਤੇ ਨਿੱਤ-ਪ੍ਰਤੀ ਅਤਿਆ-ਚਾਰ ਕਰ ਰਹੇ ਸਨ। ਉਨ੍ਹਾਂ ਦੇ ਅਤਿਆਚਾਰਾਂ ਦਾ ਮੁੱਖ ਨਿਸ਼ਾਨਾ ਭਾਰਤੀ ਧਰਮ, ਸਭਿਅਤਾ ਅਤੇ ਸੰਸਕ੍ਰਿਤੀ ਸੀ। ਆਪਣੇ ਧਰਮ ਨੂੰ ਸੱਚਾ ਤੇ ਸ੍ਰੇਸ਼ਠ ਮੰਨਦੇ ਹੋਏ ਇਨ੍ਹਾਂ ਵਿਦੇਸ਼ੀਆਂ ਨੇ ਭਾਰਤੀ ਧਰਮ ਨੂੰ ਸਮਾਪਤ ਕਰਨ ਦਾ ਦ੍ਰਿੜ ਨਿਸਚਾ ਕਰ ਲਿਆ ਸੀ। ਇਸੇ ਲਈ ਉਹ ਹਿੰਦੂਆਂ ਦੀਆਂ ਅੱਖਾਂ ਦੇ ਸਾਹਮਣੇ ਉਨ੍ਹਾਂ ਦੇ ਧਾਰਮਿਕ ਗ੍ਰੰਥਾਂ ਨੂੰ ਸਾੜਦੇ, ਉਨ੍ਹਾਂ ਦੇ ਦੇਵ-ਮੰਦਰਾਂ ਨੂੰ ਤੋੜ ਦਿੰਦੇ ਅਤੇ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਨੂੰ ਮਸਜਿਦਾਂ ਦੀਆਂ ਪਉੜੀਆਂ ਵਿਚ ਚਿਣ ਦਿੰਦੇ ਤਾਂ ਜੋ ਹਰ ਮੁਸਲਮਾਨ ਇਬਾਦਤ ਵੇਲੇ ਉਨ੍ਹਾਂ ਦੇ ਉਪਰ ਰੱਖ ਕੇ ਆਵੇ। ਵਿਦੇਸ਼ੀਆਂ ਦੇ ਅਜਿਹੇ ਜ਼ੁਲਮ-ਅਤਿਆਚਾਰਾਂ ਤੋਂ ਭਾਰਤੀ ਜਨਤਾ ਬਹੁਤ ਪੈਰ ਹੀ ਦੁਖੀ ਹੋ ਗਈ ਸੀ ਤੇ ਘੋਰ ਨਿਰਾਸ਼ਾ ਕਾਰਨ ਉਸ ਦਾ ਪਰਮਾਤਮਾ ਦੀ ਸ਼ਕਤੀ ਤੋਂ ਵਿਸ਼ਵਾਸ ਤੇ ਆਸਥਾ ਖਤਮ ਹੁੰਦੀ ਜਾ ਰਹੀ ਸੀ। ਭਾਰਤੀਆਂ ਦੇ ਮਨ ਦੀ ਇਸ ਨਿਰਾਸ਼ਾ ਨੂੰ ਅਨੁਭਵ ਕਰਦੇ ਹੋਏ ਸੂਰਦਾਸ ਨੇ ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਮਨੋਰਮ ਚਿੱਤ੍ਰਣ ਕੀਤਾ ਤੇ ਪ੍ਰਸੰਗ ਅਨੁਸਾਰ ਉਸ ਦੇ ਸ਼ਕਤੀਸ਼ਾਲੀ ਰੂਪ ਦਾ ਵੀ ਪ੍ਰਗਟਾਵਾ ਕੀਤਾ। ਸ੍ਰੀ ਕ੍ਰਿਸ਼ਨ ਦੀਆਂ ਅਨੋਖੀਆਂ ਤੇ ਅਦੁੱਤੀ ਲੀਲਾਵਾਂ ਵਿਚ ਭਾਰਤਵਾਸੀਆਂ ਦਾ ਮਨ ਲੀਨ ਹੋ ਗਿਆ। ਉਨ੍ਹਾਂ ਵੇਖਿਆ ਕਿ ਕ੍ਰਿਸ਼ਨ ਕੇਵਲ ਲੀਲਾਧਾਰੀ ਹੀ ਨਹੀਂ ਹੈ ਸਗੋਂ ਪੂਤਨਾ, ਕੰਸ, ਬਕਾਸੁਰ ਅਤੇ ਅਜਿਹੇ ਹੋਰ ਵੀ ਅਨੇਕ ਦੁਸ਼ਟ-ਪਾਪੀ ਤੇ ਅਤਿਆਚਾਰੀਆਂ ਦਾ ਨਾਸ ਕਰਨ ਵਾਲਾ ਹੈ ਤਾਂ ਉਨ੍ਹਾਂ ਦਾ ਨਿਰਾਸ਼ ਮਨ ਭਗਵਾਨ ਦੀ ਭਗਤੀ ਤੇ ਸ਼ਕਤੀ ਵੱਲ ਪ੍ਰੇਰਿਤ ਹੋਣ ਲਗਾ। ਸੂਰਦਾਸ ਨੇ ਕ੍ਰਿਸ਼ਨ ਦੀਆਂ ਲੀਲਾਵਾਂ ਦਾ ਜਿਹੜਾ ਚਿੱਤ੍ਰਣ ਕੀਤਾ ਹੈ, ਉਸ

ਵਿਚ ਲੋਕ-ਮੰਗਲਕਾਰੀ ਤੱਤਵ ਦੀ ਪ੍ਰਧਾਨਤਾ ਵੇਖਦੇ ਹੋਏ ਡਾ. ਰਾਵਤ ਲਿਖਦਾ ਹੈ ਕਿ, "ਕ੍ਰਿਸ਼ਨ-ਕਥਾ ਵਿਚ ਲਕ ਮੰਗਲਕਾਰੀ ਲੀਲਾਵਾਂ ਮਿਲਦੀਆਂ ਹਨ, ਲੋਕ ਜੀਵਨ ਦੀ ਵਿਰੋਧੀ ਸ਼ਕਤੀਆਂ ਦਾ ਨਾਸ਼ ਕ੍ਰਿਸ਼ਨ ਬਾਲ-ਕਾਲ ਤੋਂ ਹੀ ਕਰਨ ਲਗਦੇ ਹਨ। ਇਸ ਵਿਨਾਸ-ਲੀਲਾ 'ਤੇ ਦੇਵਤਾ ਫੁੱਲਾਂ ਦੀ ਵਰਖਾ ਕਰਦੇ ਹਨ। ਲੀਲਾ ਦਾ ਵਿਕਾਸ ਇਕ ਸਫਲ ਯੋਜਨਾ ਵਿਚ ਹੁੰਦਾ ਹੈ ਜਿਸ ਵਿਚ ਮਨੁੱਖੀ ਬੌਧਿਕਤਾ ਅਤੇ ਅਲੌਕਿਕਤਾ ਪ੍ਰਗਟ ਹੁੰਦੀ ਹੈ। ਅਲੌਕਿਕਤਾ ਦੀ ਸਹਿਜਤਾ ਇਸ ਵਿਚ ਹੈ ਕਿ ਉਹ ਅਚਨਚੇਤ ਹੀ ਦੁਸ਼ਟ ਸ਼ਕਤੀਆਂ ਦਾ ਨਾਸ਼ ਕਰ ਦੇਵੇ ਤੇ ਮਨੁੱਖਤਾ ਦੀ ਸਹਿਜਤਾ ਇਸ ਵਿਚ ਹੈ ਕਿ ਉਹ ਅਲੌਕਿਕਤਾ ਤੋਂ ਪ੍ਰਭਾਵਿਤ ਨਾ ਹੋਵੇ। ਸੂਰ-ਸਾਹਿਤ ਵਿਚ ਦੋਵੇਂ ਹੀ ਆਪਣੇ ਸਹਿਜ ਰੂਪ ਵਿਚ ਹਨ, ਅਲੌਕਿਕ ਸ਼ਕਤੀ ਦੀ ਸਹਿਜਤਾ ਪੂਤਨਾ ਤੇ ਤ੍ਰਿਣਾਵਰਤ ਆਦਿ ਦੇ ਮਾਰਨ ਵਿਚ ਪ੍ਰਗਟ ਹੁੰਦੀ ਹੈ, ਮਨੁੱਖੀ ਧਰਾਤਲ ਤੇ ਅਜਿਹੀ ਲੀਲਾ ਸੰਭਵ ਨਹੀਂ। ਅਲੌਕਿਕਤਾ ਆਪਣੇ ਸ਼ੁੱਧ ਰੂਪ ਵਿਚ ਉਥੇ ਹੀ ਰਹੀ ਹੈ।"[1] ਸ੍ਰੀ ਕ੍ਰਿਸ਼ਨ ਦੀ ਲੀਲਾ ਦਾ ਇਹੋ ਰਹੱਸ ਹੈ। ਸੂਰਦਾਸ ਨੇ ਇਸੇ ਲਈ ਸ੍ਰੀ ਕ੍ਰਿਸ਼ਨ ਦੇ ਇਸ ਚਰਿਤ ਨੂੰ ਆਪਣੇ ਕਾਵਿ ਦਾ ਵਿਸ਼ਾ ਬਣਾਇਆ ਸੀ ਕਿ ਉਹ ਦੁਸਟਾਂ, ਪਾਪੀਆਂ ਤੇ ਅਤਿਆਚਾਰੀਆਂ ਦਾ ਆਪਣੀ ਅਲੌਕਿਕ ਸ਼ਕਤੀ ਨਾਲ ਨਾਸ ਕਰ ਸਕੇ। ਭਾਵੇਂ ਸੂਰਦਾਸ ਨੇ ਸਪਸ਼ਟ ਰੂਪ ਵਿਚ ਵਿਦੇਸ਼ੀਆਂ ਦੇ ਅਤਿਆਚਾਰਾਂ ਦਾ ਵਿਰੋਧ ਨਹੀਂ ਕੀਤਾ, ਪਰ ਉਸਨੇ ਕ੍ਰਿਸ਼ਨ-ਲੀਲਾ ਦੁਆਰਾ ਇਹ ਸੰਕੇਤ ਅਵੱਸ਼ ਦੇ ਦਿਤਾ ਹੈ ਕਿ ਦੁਸ਼ਟ-ਦਮਨ ਅਤੇ ਅਸੁਰ-ਨਾਸਨ ਸ੍ਰੀ ਕ੍ਰਿਸ਼ਨ ਭਾਰਤੀਆਂ ਦੀ ਰੱਖਿਆ ਜ਼ਰੂਰ ਕਰਨਗੇ।

ਮੱਧਕਾਲੀਨ ਭਾਰਤੀ ਸਮਾਜ ਵਿਚ ਜਾਤ-ਪਾਤ ਦੀ ਵਿਵਸਥਾ ਨੇ ਭਾਰਤੀਆਂ ਵਿਚ ਭੇਦ ਦੀ ਖਾਈ ਪੈਦਾ ਕਰ ਦਿਤੀ ਸੀ। ਜ਼ਾਤ-ਪਾਤ ਤੇ ਵਰਣ-ਆਸ਼ਰਮ ਦੀ ਵਿਵਸਥਾ ਸਮਾਜ ਦੇ ਕਲਿਆਣ ਲਈ ਸਥਾਪਿਤ ਕੀਤੀ ਗਈ ਸੀ, ਨਾ ਕਿ ਸਮਾਜ ਦੇ ਵਿਨਾਸ਼ ਲਈ। ਮੱਧਕਾਲ ਵਿਚ ਇਹ ਵਿਵਸਥਾ ਸਮਾਜ ਦੀ ਭਲਾਈ ਦੀ ਅਪੇਖਿਆ ਉਸ ਦੇ ਨਾਸ਼ ਦਾ ਕਾਰਨ ਬਣ ਚੁੱਕੀ ਸੀ। ਬ੍ਰਾਹਮਣ ਅਤੇ ਹੋਰ ਉੱਚੇ ਵਰਗ ਤੇ ਵਰਣ ਦੇ ਲੋਕ ਸ਼ੂਦਰਾਂ ਨੂੰ ਬੜੀ ਨਫਰਤ ਨਾਲ ਵੇਖਿਆ ਕਰਦੇ ਸਨ। ਸਮਾਜ ਵਿਚ ਉਨ੍ਹਾਂ ਦਾ ਕੋਈ ਆਦਰ-ਮਾਣ ਨਹੀਂ ਸੀ ਤੇ ਮੰਦਰਾਂ ਵਿਚ ਵੀ ਉਨ੍ਹਾਂ ਨੂੰ ਦੇਵੀ-ਦੇਵਤਿਆਂ ਦੇ ਦਰਸ਼ਨਾਂ ਦੀ ਅਤੇ ਉਨ੍ਹਾਂ ਦੀ ਭਗਤੀ ਕਰਨ ਦੀ ਆਗਿਆ ਨਹੀਂ ਸੀ। ਇਹ ਅਧਿਕਾਰ ਕੇਵਲ ਸਮਾਜ ਦੀ ਉੱਚ ਸ਼੍ਰੇਣੀ ਦੇ ਲੋਕਾਂ ਨੂੰ ਪ੍ਰਾਪਤ ਸੀ। ਭੇਦ-ਭਾਵ ਦੀ ਇਸ ਨੀਤੀ ਕਾਰਨ ਹੇਠਲੀ ਸ਼੍ਰੇਣੀ ਦੇ ਲੋਕ ਇਸਲਾਮ ਧਰਮ ਨੂੰ ਕਬੂਲ ਕਰਕੇ ਮੁਸਲਮਾਨ ਬਣਦੇ ਜਾ ਰਹੇ ਸਨ। ਭਾਵੇਂ ਸੁਆਮੀ ਰਾਮਾਨੰਦ ਜਿਹੇ ਧਰਮ-ਗੁਰੂਆਂ ਅਤੇ ਕਬੀਰ ਜਿਹੇ ਸੰਤਾਂ ਨੇ ਅਜਿਹੀ ਭੇਦ-ਭਾਵ ਦੀ ਨੀਤੀ ਨੂੰ ਸਵੀਕਾਰ ਨਹੀਂ ਕੀਤਾ, ਪਰ ਸਮਾਜਕ ਅਤੇ ਧਾਰਮਿਕ ਖੇਤਰ ਵਿਚ ਸੂਰਦਾਸ ਨੇ ਇਸ ਨੀਤੀ ਦਾ ਕਰੜਾ ਵਿਰੋਧ ਕੀਤਾ। ਉਸ ਨੇ ਸਪਸ਼ਟ ਸ਼ਦਦਾਂ ਵਿਚ ਕਹਿ ਦਿਤਾ ਕਿ :

ਕਹਿਉ ਸੁਕ ਸ੍ਰੀ ਭਾਗਵਤ ਵਿਚਾਰ।

---

[1]ਡਾ. ਰਾਵਤ, 'ਸੂਰ ਸਾਹਿਤ : ਨਵ ਮੂਲਾਂਕਣ', ਪੰਨਾ 500-501

ਜਾਤ-ਪਾਤ ਕੋਊ ਪੂਛਤ ਨਾਹੀਂ
ਸ੍ਰੀ ਪਤੀ ਕੇ ਦਰਬਾਰ ॥

ਸੂਰਦਾਸ ਦੇ ਸਮੁੱਚੇ ਕਾਵਿ ਵਿਚ ਇਕ ਵੀ ਪਦ ਜਾਂ ਸ਼ਬਦ ਅਜਿਹਾ ਨਹੀਂ ਮਿਲਦਾ ਜਿਹੜਾ ਸੂਦਰਾਂ ਪ੍ਰਤੀ ਭੇਦ-ਭਾਵ ਦੀ ਨੀਤੀ ਦੀ ਪੁਸ਼ਟੀ ਕਰਦਾ ਹੋਵੇ ਜਾਂ ਉਨ੍ਹਾਂ ਪ੍ਰਤੀ ਨਫ਼ਰਤ ਦੀ ਭਾਵਨਾ ਪੈਦਾ ਕਰਦਾ ਹੋਵੇ। ਸੂਰਦਾਸ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਪਰਮਾਤਮਾ ਸ੍ਰਿਸ਼ਟੀ ਦੇ ਸਾਰੇ ਪ੍ਰਾਣੀਆਂ ਵਿਚ ਆਪ ਵਾਸ ਕਰਦਾ ਹੈ ਤੇ ਇਸ ਲਈ ਕਿਸੇ ਵੀ ਪ੍ਰਾਣੀ ਨਾਲ, ਸਮਾਜ ਦੇ ਕਿਸੇ ਵੀ ਵਰਗ ਦੇ ਕਿਸੇ ਵੀ ਮਨੁੱਖ ਨਾਲ ਘਿਰਨਾ ਨਹੀਂ ਕਰਨੀ ਚਾਹੀਦੀ :

ਹਰਿ ਸਰੂਪ ਸਭ ਘਟ ਪੁਨਿ ਜਾਨੋ ॥
ਈਖ ਮਾਹਿ ਜਿਉਂ ਰਸ ਹੈ ਸਾਨੋ ॥

ਮੱਧਕਾਲ ਵਿਚ ਭਗਤੀ ਅੰਦੋਲਨ ਦੇ ਸੰਤਾਂ-ਭਗਤਾਂ ਨੇ ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਦੇ ਪੁਨਰ ਉੱਧਾਰ ਵੱਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿਤਾ। ਇਸ ਸਬੰਧ ਵਿਚ ਗੁਰੂ ਨਾਨਕ ਦੇਵ ਅਤੇ ਤੁਲਸੀ ਦਾਸ ਨੂੰ ਛਡ ਕੇ ਕੇਵਲ ਸੂਰਦਾਸ ਦਾ ਨਾਂ ਹੀ ਲਿਆ ਜਾ ਸਕਦਾ ਹੈ। ਸੂਰਦਾਸ ਨੂੰ ਆਪਣੀ ਸਭਿਅਤਾ, ਸੰਸਕ੍ਰਿਤੀ ਤੇ ਧਰਮ ਨਾਲ ਅਥਾਹ ਪਿਆਰ ਸੀ। ਉਸਨੇ ਰਾਸ਼ਟਰ-ਨਾਇਕ ਸ੍ਰੀ ਕ੍ਰਿਸ਼ਨ ਦੇ ਮਹਾਨ ਚਰਿੱਤ ਦੁਆਰਾ ਮੱਧਕਾਲੀਨ ਬਿਰਜ-ਸੰਸਕ੍ਰਿਤੀ ਤੇ ਸਭਿਅਤਾ ਦਾ ਸਫਲ ਅੰਕਨ ਕੀਤਾ ਹੈ। ਉਸ ਸਮੇਂ ਬਿਰਜ ਦੀ ਸੰਸਕ੍ਰਿਤੀ ਭਾਰਤੀ ਸੰਸਕ੍ਰਿਤੀ ਦੀ ਹੀ ਪ੍ਰਤਿਨਿੱਧਤਾ ਕਰਦੀ ਸੀ। ਸ੍ਰੀ ਕ੍ਰਿਸ਼ਨ ਦੀਆਂ ਲੀਲਾਵਾਂ ਨੂੰ ਆਧਾਰ ਬਣਾ ਕੇ ਸੂਰਦਾਸ ਨੇ ਭਾਰਤ ਦੇ ਰਾਸ਼ਟਰੀ ਤਿਉਹਾਰ ਤੇ ਉਤਸਵ ਜਿਵੇਂ ਹੋਲੀ, ਦੁਸਹਿਰਾ ਤੇ ਦੀਵਾਲੀ ਆਦਿ ਦਾ ਵਿਸਥਾਰ ਨਾਲ ਵਰਣਨ ਕੀਤਾ ਹੈ। ਭਾਰਤੀ ਸੱਭਿਅਤਾ ਤੇ ਸੰਸਕ੍ਰਿਤੀ ਦੇ ਪ੍ਰਤੀਕ ਹਰਿਦੁਆਰ, ਕਾਸ਼ੀ, ਬਨਾਰਸ, ਮਥੁਰਾ, ਦੁਆਰਕਾ ਅਤੇ ਜਗਨ ਨਾਥ ਪੁਰੀ ਆਦਿ ਥਾਂਵਾਂ; ਗੰਗਾ, ਜਮਨਾ ਅਤੇ ਸਰਸਰਵਤੀ ਆਦਿ ਨਦੀਆਂ, ਵਿੰਧਿਆਚਲ ਅਤੇ ਹਿਮਾਲਾ ਆਦਿ ਪਰਬਤ; ਕੁਰੂਖੇਤਰ, ਅਜੁਧਿਆ ਆਦਿ ਇਤਿਹਾਸਕ ਸਥਾਨ ਅਤੇ ਇਥੋਂ ਦੇ ਕਈ ਬਨ-ਜੰਗਲ, ਨਦੀ-ਨਾਲੇ ਤੇ ਬਿਰਛ ਆਦਿ ਦਾ ਵਰਣਨ ਕਰਕੇ ਸੂਰਦਾਸ ਨੇ ਆਪਣੇ ਸੰਸਕ੍ਰਿਤੀ ਪ੍ਰੇਮ ਨੂੰ ਪ੍ਰਗਟ ਕੀਤਾ ਹੈ। ਭਾਵੇਂ ਉਸ ਦਾ ਮੁੱਖ ਉੱਦੇਸ਼ ਸ੍ਰੀ ਕ੍ਰਿਸ਼ਨ ਦੀ ਭਗਤੀ ਹੀ ਸੀ, ਪਰ ਉਸ ਦਾ ਭਾਵੁਕ ਤੇ ਸੰਵੇਦਨਸ਼ੀਲ ਮਨ ਭਾਰਤ ਦੀ ਪੁਰਾਤਨ ਗੌਰਵ-ਗਾਥਾ, ਮਹਾਨ ਨੈਤਿਕ ਮੁੱਲ ਅਤੇ ਸੰਸਕ੍ਰਿਤੀ ਦੀ ਮਹਾਨਤਾ ਨੂੰ ਪ੍ਰਗਟ ਕਰਨ ਵਿਚ ਵੀ ਬਰਾਬਰ ਉਤਸ਼ਾਹੀ ਰਿਹਾ ਹੈ। ਸੱਚ ਤਾਂ ਇਹ ਹੈ ਕਿ ਜੇਕਰ ਸੂਰਦਾਸ ਮੱਧਕਾਲ ਵਿਚ ਭਾਰਤ ਦੀ ਸੱਭਿਅਤਾ ਤੇ ਸੰਸਕ੍ਰਿਤੀ ਦਾ ਪੁਨਰ ਉੱਧਾਰ ਨਾ ਕਰਦਾ ਤਾਂ ਅੱਜ ਇਸ ਦਾ ਰੂਪ, ਵਿਦੇਸ਼ੀ ਸਭਿਅਤਾ ਤੇ ਸੰਸਕ੍ਰਿਤੀ ਦੇ ਪ੍ਰਭਾਵ ਕਾਰਨ, ਕੁਝ ਹੋਰ ਹੀ ਹੁੰਦਾ। ਸੂਰਦਾਸ ਨੇ ਆਪਣੇ ਸਮੇਂ ਵਿਚ ਭਾਰਤੀਆਂ ਵਿਚ ਸਮਾਜਕ ਜਾਗਰਤੀ ਤੇ ਸੰਸਕ੍ਰਿਤਕ ਚੇਤਨਾ ਪੈਦਾ ਕੀਤੀ। ਮੱਧਕਾਲੀਨ ਭਗਤੀ ਅੰਦੋਲਨ ਨੂੰ ਸੂਰਦਾਸ ਦੀ ਇਹ ਇਕ ਮਹਾਨ ਦੇਣ ਸੀ।

ਮਹਾਰਾਜਾ ਹਰਸ਼ ਦੀ ਮੌਤ ਤੋਂ ਬਾਅਦ ਭਾਰਤ ਵਿਚ ਕੋਈ ਵੀ ਕੇਂਦਰੀ ਰਾਜ ਨਹੀਂ ਰਹਿ ਗਿਆ ਸੀ। ਸਾਰੇ ਭਾਰਤ ਤੇ ਰਾਜਪੂਤਾਂ ਨੇ ਵੱਖ-ਵੱਖ ਰਾਜ ਸਥਾਪਿਤ ਕਰ ਲਏ

ਸਨ । ਭਾਵੇਂ ਰਾਜਪੂਤ ਬੜੇ ਬਹਾਦਰ ਸਨ ਪਰ ਇਹ ਛੋਟੀਆਂ-ਛੋਟੀਆਂ ਗੱਲਾਂ ਤੇ ਆਪਸ ਵਿਚ ਲੜਦੇ ਰਹਿੰਦੇ ਸਨ । ਇਨ੍ਹਾਂ ਦੀ ਆਪਸੀ ਫੁੱਟ ਦਾ ਲਾਭ ਉਠਾ ਕੇ ਵਿਦੇਸ਼ੀਆਂ ਨੇ ਭਾਰਤ ਤੇ ਹਮਲੇ ਸ਼ੁਰੂ ਕਰ ਦਿਤੇ । ਸਿੱਟੇ ਵਜੋਂ ਕੁਝ ਹੀ ਸਮੇਂ ਵਿਚ ਭਾਰਤ ਵਿਦੇਸ਼ੀਆਂ ਦਾ ਗੁਲਾਮ ਹੋ ਗਿਆ । ਮੱਧਕਾਲ ਵਿਚ ਇਹ ਵਿਦੇਸ਼ੀ ਸਮੁੱਚੇ ਭਾਰਤ ਤੇ ਰਾਜ ਕਰਨ ਵਿਚ ਸਫਲ ਹੋ ਗਏ । ਇਨ੍ਹਾਂ ਵਿਦੇਸ਼ੀ ਹਮਲਿਆਂ ਅਤੇ ਵਿਦੇਸ਼ੀ ਰਾਜ ਨੇ ਭਾਰਤ ਦੀ ਸੁਤੰਤਰਤਾ ਹੀ ਸਮਾਪਤ ਨਹੀਂ ਕੀਤੀ ਸਗੋਂ ਉਸ ਦੀ ਭਾਵਾਤਮਕ ਏਕਤਾ ਅਤੇ ਰਾਸ਼ਟਰੀ ਅਖੰਡਤਾ ਲਈ ਭਿਆਨਕ ਖਤਰਾ ਵੀ ਪੈਦਾ ਕਰ ਦਿਤਾ, ਅਜਿਹੀ ਭਿਅੰਕਰ ਰਾਜਨੀਤਿਕ ਸਥਿਤੀ ਵਿਚ ਸੂਰਦਾਸ ਨੇ ਭਾਰਤ ਦੀ ਭਾਵਾਤਮਕ ਏਕਤਾ ਅਤੇ ਰਾਸ਼ਟਰੀ ਅਖੰਡਤਾ ਦਾ ਸੰਖ ਨਾਦ ਕੀਤਾ । ਉਸਨੇ ਸਮਕਾਲੀ ਪਰਿਸਥਿਤੀਆਂ ਦੇ ਅਨੁਕੂਲ ਸ੍ਰੀ ਕ੍ਰਿਸ਼ਨ ਦੇ ਅਵਤਾਰ ਨੂੰ ਪ੍ਰਤੀਕ ਰੂਪ ਵਿਚ ਪੇਸ਼ ਕੀਤਾ । ਕ੍ਰਿਸ਼ਨ ਦਾ ਜਨਮ-ਕੈਦਖਾਨੇ ਵਿਚ ਹੋਇਆ ਸੀ ਤੇ ਉਸ ਸਮੇਂ ਸਾਰਾ ਭਾਰਤ ਵਿਦੇਸ਼ੀਆਂ ਦੀ ਕੈਦ ਵਿਚ ਸੀ । ਜਦ ਕ੍ਰਿਸ਼ਨ ਦਾ ਜਨਮ ਹੋਇਆ ਤਾਂ ਚੁਪਾਸੇ ਹਨੇਰਾ ਹੀ ਹਨੇਰਾ ਸੀ । ਉਸ ਸਮੇਂ ਵੀ ਵਿਦੇਸ਼ੀਆਂ ਦੇ ਅਤਿਆਚਾਰਾਂ ਕਾਰਨ ਸਾਰੇ ਭਾਰਤ ਵਿਚ ਹਾ ਹਾ ਕਾਰ ਮਚੀ ਹੋਈ ਸੀ । ਕ੍ਰਿਸ਼ਨ ਨੇ ਜਨਮ ਲਿਆ ਤਾਂ ਕੈਦਖਾਨੇ ਦੇ ਸਾਰੇ ਜਿੰਦਰੇ ਆਪਣੇ ਆਪ ਹੀ ਖੁਲ੍ਹ ਗਏ । ਪਹਿਰੇਦਾਰ ਸੌਂ ਗਏ । ਇਹ ਇਕ ਪ੍ਰਤੀਕ ਸੀ । ਸੂਰਦਾਸ ਇਸ ਪ੍ਰਤੀਕ ਰਾਹੀਂ ਇਹ ਦਸਣਾ ਚਾਹੁੰਦਾ ਹੈ ਕਿ ਕੋਈ ਵੀ ਕੈਦਖਾਨਾ, ਕੈਦਖਾਨੇ ਦੀ ਚਾਰ ਦੀਵਾਰੀ ਅਤੇ ਭਾਰਤ ਦੀ ਸੁਤੰਤਰਤਾ ਤੇ ਪਹਿਰਾ ਦੇ ਰਹੇ ਵਿਦੇਸ਼ੀ ਹੁਣ ਜ਼ਿਆਦਾ ਦੇਰ ਤਕ ਸੱਤਾ ਵਿਚ ਨਹੀਂ ਰਹਿ ਸਕਦੇ । ਜਿਸ ਤਰ੍ਹਾਂ ਰਾਮ ਨੇ ਰਾਵਣ ਨੂੰ ਮਾਰਿਆ ਸੀ ਤੇ ਕ੍ਰਿਸ਼ਨ ਨੇ ਕੰਸ ਨੂੰ ਮਾਰ ਕੇ ਆਪਣੇ ਮਾਂ-ਪਿਉ ਨੂੰ ਕੈਦ ਵਿਚੋਂ ਆਜ਼ਾਦ ਕੀਤਾ ਸੀ, ਉਸੇ ਤਰ੍ਹਾਂ ਹੁਣ ਭਾਰਤੀਆਂ ਨੂੰ ਵਿਦੇਸ਼ੀ ਹਾਕਮਾਂ ਦਾ ਮੁਕਾਬਲਾ ਕਰਕੇ ਆਪਣੀ ਜਨਮ-ਭੂਮੀ, ਪਿਆਰੀ ਮਾਤਰ-ਭੂਮੀ ਨੂੰ ਆਜ਼ਾਦ ਕਰਵਾਉਣਾ ਚਾਹੀਦਾ ਹੈ । ਭਾਵਾਤਮਕ ਏਕਤਾ ਅਤੇ ਰਾਸ਼ਟਰੀ ਅਖੰਡਤਾ ਨੂੰ ਆਧਾਰ ਬਣਾ ਕੇ ਸਮੁੱਚੇ ਮੱਧਕਾਲ ਵਿਚ ਸੁਤੰਤਰਤਾ ਪ੍ਰਾਪਤੀ ਦੀ ਭਾਵਨਾ ਦਾ ਜੈਘੋਸ਼ ਕੇਵਲ ਸੂਰਦਾਸ ਨੇ ਹੀ ਕੀਤਾ ਸੀ । ਇਹ ਸੂਰਦਾਸ ਦੀ ਇਕ ਮਹਾਨ ਦੇਣ ਸੀ ਤੇ ਅਜੋਕੇ ਭਾਰਤ ਵਿਚ ਅਜਿਹੀ ਭਾਵਨਾ ਦੀ ਲੋੜ ਤਾਂ ਹੋਰ ਵੀ ਵੱਧ ਗਈ ਹੈ ।

ਵਰਤਮਾਨ ਯੁਗ ਵਿਚ ਸੂਰਦਾਸ ਦੇ ਕਾਵਿ ਦੇ ਅਧਿਐਨ ਦੀ, ਉਸਦੇ ਵਿਚਾਰਾਂ ਅਤੇ ਜੀਵਨ-ਦਰਸ਼ਨ ਨੂੰ ਸਮਝਣ ਦੀ ਬੜੀ ਲੋੜ ਹੈ । ਵਿਗਿਆਨਕ ਪ੍ਰਗਤੀ ਨੂੰ ਛੱਡ ਕੇ ਵਰਤਮਾਨ ਭਾਰਤ ਦੀਆਂ ਧਾਰਮਿਕ, ਸਮਾਜਕ, ਸੰਸਕ੍ਰਿਤਕ ਤੇ ਰਾਜਨੀਤਿਕ ਪਰਿਸਥਿਤੀਆਂ ਲਗਪਗ ਸੂਰਦਾਸ ਦੇ ਯੁਗ ਦੀਆਂ ਪਰਿਸਥਿਤੀਆਂ ਵਾਂਗ ਹੀ ਹਨ । ਕਹਿਣ ਨੂੰ ਭਾਵੇਂ ਭਾਰਤ ਅੱਜ ਇਕ ਸੁਤੰਤਰ ਦੇਸ਼ ਹੈ ਪਰ ਵਿਦੇਸ਼ੀ ਸ਼ਕਤੀਆਂ ਇਸ ਦੀ ਗੌਰਵਸ਼ਾਲੀ ਸਭਿਅਤਾ, ਮਹਾਨ ਸੰਸਕ੍ਰਿਤੀ, ਸ਼੍ਰੇਸ਼ਠ ਧਰਮ, ਭਾਵਾਤਮਕ ਏਕਤਾ ਤੇ ਦੇਸ਼ ਦੀ ਅਖੰਡਤਾ ਨੂੰ ਨਸ਼ਟ ਕਰਨ ਲਈ ਹਰ ਹੱਥਕੰਡੇ ਵਰਤ ਰਹੀਆਂ ਹਨ । ਇਨ੍ਹਾਂ ਵਿਦੇਸ਼ੀ ਸ਼ਕਤੀਆਂ ਦੇ ਇਸ਼ਾਰੇ ਤੇ ਕੁਝ ਦੇਸ਼ ਧਰੋਹੀ ਕਿਤੇ ਪ੍ਰਾਂਤਕ ਝਗੜੇ ਕਰਵਾ ਰਹੇ ਹਨ, ਕਿਤੇ ਛੋਟੇ-ਛੋਟੇ ਸੁਆਰਥਾਂ ਲਈ ਦੰਗੇ-ਫਸਾਦ ਕਰਵਾ ਕੇ ਬੇਗੁਨਾਹ ਲੋਕਾਂ ਦੇ ਖੂਨ ਨਾਲ ਭਾਰਤ ਦੀ ਧਰਤੀ ਨੂੰ ਲਾਲ ਕਰ ਰਹੇ ਹਨ ।

ਅੱਜ ਭਾਰਤ ਦੀ ਸਥਿਤੀ ਔਖੀ ਤੇ ਘੋਰ ਨਿਘਾਰ ਵਾਲੀ ਹੈ। ਵਿਦੇਸ਼ੀਆਂ ਕਾਰਨ ਸਾਡੀ ਸੱਭਿਅਤਾ, ਸੰਸਕ੍ਰਿਤੀ, ਧਰਮ, ਦਰਸ਼ਨ ਅਤੇ ਦੇਸ਼ ਦੀ ਸੁਤੰਤਰਤਾ ਨੂੰ ਭਿਆਨਕ ਖਤਰਾ ਪੈਦਾ ਹੋ ਗਿਆ ਹੈ। ਅਜਿਹਾ ਖਤਰਾ ਸੂਰਦਾਸ ਦੇ ਸਮੇਂ ਵੀ ਸੀ। ਜਿਸ ਤਰ੍ਹਾਂ ਸੂਰਦਾਸ ਨੇ ਇਸ ਖਤਰੇ ਨੂੰ ਮਹਿਸੂਸ ਕਰਕੇ ਭਾਰਤ ਦੇ ਮਹਾਨ ਨੈਤਿਕ ਮੁੱਲਾਂ ਅਤੇ ਆਦਰਸ਼ਾਂ ਦੀ ਸਥਾਪਨਾ ਤੇ ਜ਼ੋਰ ਦਿਤਾ, ਭਾਰਤੀ ਪੁਰਾਤਨ ਗੌਰਵ ਕਥਾਵਾਂ ਨੂੰ ਜਨਤਾ ਦੇ ਸਾਹਮਣੇ ਪੇਸ਼ ਕਰਕੇ ਉਸ ਵਿਚ ਆਤਮ ਵਿਸ਼ਵਾਸ਼ ਪੈਦਾ ਕੀਤਾ, ਸਭਿਆਚਾਰਕ ਤੇ ਸੰਸਕ੍ਰਿਤਕ ਮਹਾਨਤਾ ਦਾ ਪ੍ਰਗਟਾਵਾ ਕਰਕੇ ਲੋਕਾਂ ਵਿਚ ਸੰਸਕ੍ਰਿਤਕ ਚੇਤਨਾ ਪੈਦਾ ਕੀਤੀ ਅਤੇ ਭਾਵਾਤਮਕ ਏਕਤਾ ਅਤੇ ਰਾਸ਼ਟਰੀ ਅਖੰਡਤਾ ਲਈ ਜਿਸ ਤਰ੍ਹਾਂ ਸੁਤੰਤਰਤਾ ਦੀ ਭਾਵਨਾ ਪੈਦਾ ਕੀਤੀ, ਉਸੇ ਤਰ੍ਹਾਂ ਅੱਜ ਦੇ ਭਾਰਤ ਨੂੰ ਇਸ ਸਭ ਦੀ ਸਖਤ ਲੋੜ ਹੈ।

ਸੱਚ ਤਾਂ ਇਹ ਹੈ ਕਿ ਅੱਜ ਭਾਰਤ ਦੀ ਸੁਰੱਖਿਆ ਤੇ ਸੁਤੰਤਰਤਾ ਮਹਾਤਮਾ ਸੂਰਦਾਸ ਦੇ ਦਰਸਾਏ ਹੋਏ ਮਾਰਗ ਤੇ ਚੱਲ ਕੇ ਹੀ ਕਾਇਮ ਰਹਿ ਸਕਦੀ ਹੈ। ਸੂਰਦਾਸ ਦਾ ਇਸ਼ਟ ਸ੍ਰੀ ਕ੍ਰਿਸ਼ਨ ਸੀ ਤੇ ਅੱਜ ਵੀ ਭਗਵਾਨ ਕ੍ਰਿਸ਼ਨ ਭਾਰਤ ਵਾਸੀਆਂ ਲਈ ਇਕ ਮਹਾਨ ਰਾਸ਼ਟਰ-ਨਾਇਕ ਹੈ।

# ਸਹਾਇਕ ਗ੍ਰੰਥ

**ਹਿੰਦੀ**


1. ਕ੍ਰਿਸ਼ਨ ਦੇਵ ਝਾਰੀ : ਮਧਯਕਾਲੀਨ ਕ੍ਰਿਸ਼ਨ-ਕਾਵਯ
2. ਗੋਬਿੰਦ ਰਾਮ ਸ਼ਰਮਾ (ਡਾ.) : ਸੂਰ ਕੀ ਕਾਵਯ-ਸਾਧਨਾ
3. ਚੰਦ੍ਰ ਭਾਨ ਰਾਵਤ (ਡਾ.) : ਸੂਰ ਸਾਹਿਤ : ਨਵ ਮੂਲਾਂਕਣ
4. ਨੰਦ ਦੁਲਾਰੇ ਵਾਜਪੇਈ (ਆ.) : ਮਹਾ-ਕਵੀ ਸੂਰਦਾਸ
5. ਨਿਰਮਲ ਸਕਸੈਨਾ (ਡਾ.) : ਸੂਰ ਸਾਗਰ : ਸ਼ਬਦਾਵਲੀ (ਏਕ ਸੰਸਕ੍ਰਿਤਕ ਅਧਿਐਨ)
6. ਪਾਰੀਖ—ਮੀਤਲ : ਸੂਰ-ਨਿਰਣਯ
7. ਪਰੇਸ਼ (ਡਾ.) : ਸੂਰਦਾਸ ਕੀ ਲਾਲਿਤਯ ਚੇਤਨਾ
8. ਪ੍ਰੇਮ ਨਾਰਾਇਣ ਟੰਡਨ (ਡਾ.) : ਸੂਰ ਸਾਰਾਵਲੀ : ਏਕ ਅਪ੍ਰਮਾਣਿਕ ਰਚਨਾ
9. ਬ੍ਰਜੇਸ਼ੂਰ ਵਰਮਾ (ਡਾ.) : ਸੂਰਦਾਸ
10. ਭਾਰਤੇਂਦੁ ਹਰਿਸ਼ਚੰਦਰ : ਸੂਰ ਸ਼ਤਕ ਕੀ ਭੂਮਿਕਾ
11. ਮਨਮੋਹਨ ਗੌਤਮ (ਡਾ.) : ਸੂਰ ਕੀ ਕਾਵਯ-ਕਲਾ
12. — — : ਸੂਰ ਪੰਚ ਸ਼ਤਕ
13. ਮੁਨਸ਼ੀ ਰਾਮ ਸ਼ਰਮਾ (ਡਾ.) : ਭਾਰਤੀਯ ਸਾਧਨਾ ਔਰ ਸੂਰ ਸਾਹਿਤ
14. — — : ਸੂਰ ਸੌਰਭ
15. — — : ਸੂਰਦਾਸ ਕਾ ਕਾਵਯ ਵੈਭਵ
16. ਰਤਨ ਸਿੰਘ ਜੱਗੀ (ਡਾ.) : ਦਸਮ ਗ੍ਰੰਥ ਕੀ ਪੌਰਾਣਿਕ ਪ੍ਰਿਸ਼ਠਭੂਮੀ
17. — — (ਪੰਜਾਬੀ) : ਗੁਰੂ ਗੋਬਿੰਦ ਸਿੰਘ ਦੀ ਬਾਣੀ ਵਿਚ ਸੁਤੰਤਰਤਾ ਦੀ ਭਾਵਨਾ ।
18. ਰਾਮ ਚੰਦ੍ਰ ਸ਼ੁਕਲ (ਆ.) : ਹਿੰਦੀ ਸਾਹਿਤਯ ਕਾ ਇਤਿਹਾਸ
19. — — : ਸੂਰਦਾਸ
20. ਰਾਮ ਰਤਨ ਭਟਨਾਗਰ (ਡਾ.) : ਸੂਰ ਸਾਹਿਤਯ ਕਾ ਭੂਮਿਕਾ
21. ਰਾਮੇਸ਼ੂਰ ਦਿਆਲ (ਡਾ.) : ਮੱਧਯੁਗੀਨ ਕ੍ਰਿਸ਼ਨ ਭਗਤੀ ਪਰੰਪਰਾ ਔਰ ਲੋਕ-ਸੰਸਕ੍ਰਿਤੀ
22. ਰਾਮ ਸਰੂਪ ਸ਼ਾਸਤ੍ਰੀ (ਡਾ.) : ਹਿੰਦੀ ਮੇਂ ਨੀਤੀ-ਕਾਵਯ ਕਾ ਵਿਕਾਸ
23. ਰਾਧਾ ਕ੍ਰਿਸ਼ਨ ਦਾਸ : ਰਾਧਾ ਕ੍ਰਿਸ਼ਨ ਦਾਸ ਗ੍ਰੰਥਾਵਲੀ
24. ਵਿਜਯੇਂਦ੍ਰ ਸਨਾਤਕ : ਸੂਰਦਾਸ : ਏਕ ਵਿਸ਼ਲੇਸ਼ਣ

25. ਵਿਆਸ ਮੁਨੀ ਰਾਇ (ਡਾ.) : ਭਗਤੀ ਕਾਲੀਨ ਕਾਵਿ : ਨੀਤੀਪਰਕ ਮਾਨਯਤਾਏਂ
26. ਵੇਦ ਪ੍ਰਕਾਸ਼ ਸ਼ਾਸਤ੍ਰੀ (ਡਾ.) : ਸੂਰ ਕੀ ਮੌਲਿਖਤਾ
27, ਸ਼ਿਆਸ ਸੁੰਦਰ ਦਾਸ (ਆ.) : ਹਿੰਦੀ ਭਾਸ਼ਾ ਔਰ ਸਾਹਿਤ
28. ਸਿਖਰ ਚੰਦ ਜੈਨ : ਸੂਰ ; ਏਕ ਅਧਿਐਨ
29. ਸੈਲਬਾਲਾ ਅਗਨੀਹੋਤਰੀ (ਡਾ.) : ਸੂਰ ਸਾਹਿਤ ਕਾ ਮਨੋਵਿਗਿਆਨਕ ਆਧਾਰ
30. ਹਜ਼ਾਰੀ ਪ੍ਰਸਾਦ ਦ੍ਵਿਵੇਦੀ (ਆ.) : ਸੂਰ ਸਾਹਿਤ
31. — — : ਹਿੰਦੀ ਸਾਹਿਤਯ ਦਾ ਇਤਿਹਾਸ
32. ਹਰ ਗੁਲਾਲ (ਡਾ.) : ਮੱਧਯੁਗੀਨ ਕ੍ਰਿਸ਼ਨ ਕਾਵਿ ਮੇਂ ਸਮਾਜਕ ਜੀਵਨ ਕੀ ਅਭਿਵਿਅਕਤੀ
33. ਹਰਵੰਸ਼ ਲਾਲ ਸ਼ਰਮਾ (ਡਾ.) : ਸੂਰ ਔਰ ਉਨ ਕਾ ਸਾਹਿਤਯ